# ਗੱਲਾਂ ਪਾਰ ਦੀਆਂ

ਗਿਆਨੀ ਬ੍ਰਹਮ ਸਿੰਘ 'ਬ੍ਰਹਮ'

ਲੋਕ ਸਾਹਿਤ ਪ੍ਰਕਾਸ਼ਨ
ਅੰਮ੍ਰਿਤਸਰ



ਗਿਆਨੀ ਬ੍ਰਹਮ ਸਿੰਘ 'ਬ੍ਰਹਮ'

"ਕੱਲਾਂ ਪਾਰ ਦੀਆਂ" ਇਕ ਅਨੂਠਾ
ਕਾਵਿਯ-ਸੰਗ੍ਰਹਿ ਹੈ । ਪੰਜਾਬੀ ਵਿਚ ਇਹ
ਆਪਣੀ ਕਿਸਮ ਦੀ ਇਕੋ ਇਕ ਰਚਨਾ ਹੈ
ਸੰਗ੍ਰਹਿ ਮੈਨੂੰ ਬਹੁਤ ਪਸੰਦ ਆਇਆ ਹੈ ।

—ਸਰਦਾਰ ਸ਼ਮਸ਼ੇਰ ਸਿੰਘ

I like reading Gyaniji's pr
which seem to combine traditional
motifs with music of words.

ਮੈਨੂੰ ਗਿਆਨੀ ਬ੍ਰਹਮ ਸਿੰਘ ਬ੍ਰਹਮ ਜੀ
ਕਾਵਿਕ-ਰਚਨਾਵਾਂ "ਕੱਲਾਂ ਪਾਰ ਦੀਆਂ"
ਪਿਆਰੀਆਂ ਲਗੀਆਂ ਹਨ। ਇਹ ਪ੍ਰੰਪ੍ਰਾਗਤ
ਧਾਰਾਵਾਂ ਅਰ ਸ਼ਬਦ-ਰੂਪ ਸੰਗੀਤ ਦਾ ਸੁਮੇਲ ਹਨ ।

—ਸਰਦਾਰ ਖੁਸ਼ਵੰਤ ਸਿੰਘ

# ਗੱਲਾਂ ਪਾਰ ਦੀਆਂ

[ਕਾਵਿ ਸੰਗ੍ਰਹਿ]

ਲੇਖਕ

ਗਿਆਨੀ ਬ੍ਰਹਮ ਸਿੰਘ ਬ੍ਰਹਮ



ਲੋਕ ਸਾਹਿਤ ਪ੍ਰਕਾਸ਼ਨ

ਅੰਮ੍ਰਿਤਸਰ

GALLAN PAAR DIAN [OF THINGS BEYOND]

[Poetry]

By Gyani Brahm Singh Brahma

MAYO LINK ROAD-AJMER(305-001)

ਪਹਿਲੀ ਵਾਰ

ਫਰਵਰੀ ੧੯੮੭



ਪ੍ਰਕਾਸ਼ਕ :

ਕਲਵੰਤ ਸਿੰਘ ਸੂਰੀ

ਲੋਕ ਸਾਹਿਤ ਪ੍ਰਕਾਸ਼ਨ

186 ਗ੍ਰੀਨ ਐਵਿਨਿਊ

ਅੰਮ੍ਰਿਤਸਰ

ਪ੍ਰਿੰਟਰ :

ਹਰਮੁਖ ਪ੍ਰਿੰਟਰਜ਼

ਅੰਮ੍ਰਿਤਸਰ

ਮੁੱਲ : 175 ਰੁਪੱਏ

## ਸਮਰਪਣ

ਮੇਰੀ ਜੀਵਨ ਸਾਥਣ
ਸਰਦਾਰਨੀ ਹਰਬੰਸ ਕੌਰ ਜੀ ਨੂੰ
ਜਿਨ੍ਹਾਂ ਨੇ ਇਕ ਲੰਮੀ ਉਮਰ ਮੇਰੇ
ਸੰਗ ਗ੍ਰਹਿਸਤ ਮਾਰਗ ਅੰਦਰ ਆਏ
ਟੋਏ ਟਿੱਬੇ ਸਫ਼ਲਤਾ ਨਾਲ ਲੰਘੇ ਹਨ।

ਬ੍ਰਹਮ ਸਿੰਘ 'ਬ੍ਰਹਮ'

# ਤਰਤੀਬ

## ਅਰਪਨ ਗੁਰੂ ਨਾਨਕ ਦੇਵ ਜੀ ਨੂੰ



## ਅਰਪਨ ਗੁਰੂ ਅਰਜਨ ਦੇਵ ਜੀ ਨੂੰ



## ਅਰਪਨ ਗੁਰੂ ਗੋਬਿੰਦ ਸਿੰਘ ਜੀ ਨੂੰ



## ਵਿਰਹਣਿ ਪੀੜਾਂ

## ਵਿਚਾਰ ਝੂਟੇ



## ਨਾਵਾਂ ਥਾਵਾਂ ਦਾ ਵਿਓਰਾ

## ਦੋ ਸ਼ਬਦ

(ਸਵਰਗੀ ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਵੱਲੋਂ)

ਮੈਂ ਸਰਦਾਰ ਬ੍ਰਹਮ ਸਿੰਘ ਜੀ ਗਿਆਨੀ, ਮਿਉ ਲਿੰਕ ਰੋਡ–ਅਜਮੇਰ (ਰਾਜਸਥਾਨ) ਨੂੰ ਬੜੀ ਦੇਰ ਤੋਂ ਜਾਣਦਾ ਹਾਂ। ਇਹ ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਫ਼ਾਰਸੀ ਤੇ ਅੰਗਰੇਜ਼ੀ ਦੇ ਬੜੇ ਮਾਹਰ ਤੇ ਹਿੰਦੀ, ਪੰਜਾਬੀ ਦੇ ਉੱਚਕੋਟੀ ਦੇ ਕਵੀ ਤੇ ਵਿਦਵਾਨ ਹਨ। ਪੰਜਾਬੀ ਵਿਚ ਇਨ੍ਹਾਂ ਦਾ ਅਧਿਆਤਮਕ ਕਵਿਤਾ ਸੰਗ੍ਰਹਿ "ਗੱਲਾਂ ਪਾਰ ਦੀਆਂ" ਖ਼ਾਸ ਤੌਰ ਤੇ ਬੜਾ ਮਨੋਹਰ ਤੇ ਆਪਣੀ ਕਿਸਮ ਦੀ ਇਕੋ ਇਕ ਰਚਨਾ ਹੈ। ਇਨ੍ਹਾਂ ਨੇ ਇਸ ਕਵਿਤਾ ਸੰਗ੍ਰਹਿ ਵਿਚ ਜਿਸ ਵਿਸ਼ੇ ਤੇ ਕਲਮ ਉਠਾਈ ਹੈ, ਉਸ ਨੂੰ ਬੜੀ ਨਿਪੁੰਨਤਾ ਨਾਲ ਸਿਰੇ ਚਾੜ੍ਹਿਆ ਹੈ। ਇਸ ਕਰਕੇ ਇਨ੍ਹਾਂ ਦਾ ਇਹ ਪ੍ਰਯਤਨ ਸੱਚਮੁੱਚ ਹੀ ਪ੍ਰਸੰਸਾਯੋਗ ਹੈ। ਪੰਜਾਬੀ ਦੇ ਨਾਲ ਹੀ ਇਹ ਅੰਗਰੇਜ਼ੀ ਵਿਚ ਵੀ ਗੁਰਮਤਿ ਸੰਬੰਧੀ ਬੜੇ ਅੱਛੇ ਖੋਜ ਭਰਪੂਰ ਮਜ਼ਮੂਨ ਲਿਖਦੇ ਹਨ, ਜੋ ਬੜੇ ਸ਼ਲਾਘਾਯੋਗ ਹੋਣ ਕਰਕੇ ਦੇਸ ਬਦੇਸ ਦੇ ਸਾਰੇ ਪ੍ਰਮੁੱਖ ਪੱਤਰਾਂ ਵਿਚ ਛਪਦੇ ਹਨ। ਮੈਂ ਇਨ੍ਹਾਂ ਦੇ ਇਸ ਸੁਚੱਜੇ ਲਿਖਣ ਢੰਗ ਨੂੰ ਦੇਖ ਕੇ ਹਰ ਪੱਖੋਂ ਇਨ੍ਹਾਂ ਦੀ ਸਫ਼ਲਤਾ ਦੀ ਦਿਲੀ ਭਾਵਨਾ ਰੱਖਦਾ ਹਾਂ।

## 'ਗੱਲਾਂ ਪਾਰ ਦੀਆਂ' ਬਾਰੇ

ਗਿਆਨੀ ਬ੍ਰਹਮ ਸਿੰਘ ਜੀ 'ਬ੍ਰਹਮ' ਦੇ "ਗੱਲਾਂ ਪਾਰ ਦੀਆਂ" ਮੈਨੂੰ ਵੇਖਣ ਦਾ ਸ਼ੁਭ ਅਵਸਰ ਪ੍ਰਾਪਤ ਹੋਇਆ ਹੈ। ਲੇਖਣੀ ਦੇ ਦੈਵੀ ਲੇਖਕ ਗਿਆਨੀ ਜੀ ਦੇ ਸਾਖਿਆਤ ਦਰਸ਼ਨਾਂ ਸਹਿਤ–ਕਿਸੇ ਭਾਗਵਾਨ ਨੂੰ ਹੀ ਅਜਿਹਾ ਸੁਭਾਗ ਮਿਲਦਾ ਹੈ।

"ਗੱਲਾਂ ਪਾਰ ਦੀਆਂ" ਗਿਆਨੀ ਜੀ ਦੇ ਪਾਰਬ੍ਰਹਮ ਸਤਿਗੁਰੂ ਨਾਨਕ ਦੇਵ ਜੀ ਤੇ ਦਸ ਗੁਰੂ ਸਾਹਿਬਾਨ ਨਾਲ ਜੁੜੇ ਹੋਏ ਹਿਰਦੇ ਦੇ ਅੰਤ੍ਰੀਵ ਅਨੁਭਵ, ਜਜ਼ਬਾਤ, ਵਲਵਲੇ ਤੇ ਚਾਉ ਭਰੇ ਵਿਚਾਰ ਹਨ। ਆਪ ਨੇ ਗੁਰਬਾਣੀ ਦੇ ਮੁੱਖ ਭਾਵਾਂ ਨੂੰ ਆਪਣੇ ਵਿਚਾਰ ਅਧਾਰ ਬਣਾਇਆ ਹੈ, ਇਸੇ ਲਈ ਇਨ੍ਹਾਂ ਵਿਚ ਬ੍ਰਹਮ ਵਰਗਾ ਤੇਜੱਸਵੀ ਨੂਰ, ਗੁਰ ਨੇਹੁ ਦਾ ਸੌਕ ਤੇ ਅੰਮ੍ਰਿਤ ਬਾਣੀ ਦੀ ਚਾਸ਼ਨੀ ਦੀ ਮਿਠਾਸ ਤੇ ਝਲਕ ਮਿਲਦੀ ਹੈ। ਕਈ ਭਾਗ ਵੱਖ ਵੱਖ ਗੁਰੂ ਸਾਹਿਬਾਨ ਨੂੰ ਅਰਪਨ ਹਨ, ਜੋ ਗਿਆਨੀ ਜੀ ਦੀ, ਚਰਨ ਕੰਵਲਾਂ ਦੀ ਪ੍ਰੀਤ ਦੇ ਪ੍ਰਤੀਕ ਹਨ। "ਬ੍ਰਹਮੀ ਰਮਜ਼ਾਂ" ਵਾਸਤਵ ਵਿਚ ਗੁਰਮਤਿ ਰਮਜ਼ਾਂ ਤੇ ਨੁਕਤੇ ਹਨ, ਜੋ ਦਿੱਬ ਦ੍ਰਿਸ਼ਟੀ ਵਾਲੇ ਗੁਰਮੁਖ ਹੀ ਸਮਝ ਤੇ ਮਾਣ ਸਕਦੇ ਹਨ।

ਗਿਆਨੀ ਜੀ ਸੰਸਕ੍ਰਿਤ ਤੇ ਫ਼ਾਰਸੀ ਦੁਹਾਂ ਸਨਾਤਨੀ ਭਾਸ਼ਾਂ ਦੇ ਜਗਿਆਸੂ ਤੇ ਵਿਸ਼ੇਸ਼ੱਗ ਹਨ। ਇਨ੍ਹਾਂ ਭਾਸ਼ਾਵਾਂ ਦੀ ਸ਼ਬਦਾਵਲੀ ਗਿਆਨੀ ਜੀ ਦੀ ਕਵਿਤਾ ਵਿਚ ਹੀਰੇ ਦੇ ਥੇਵਿਆਂ ਵਤ ਜੜੀ ਹੋਈ ਅੱਖਾ ਨੂੰ ਚੁੰਧਿਆਂਉਂਦੀ ਹੈ। ਇਸੇ ਤਰ੍ਹਾਂ "ਵਿਚਾਰ ਝੂਟੇ" ਮਨੁੱਖ ਨੂੰ ਬ੍ਰਹਮ ਦੇ ਜਾਹੋ-ਜਲਾਲ ਦੀ ਪੀਂਘ ਦੇ ਝੂਟੇ ਦੇ ਜਾਂਦੇ ਹਨ। ਦੁਹਾਂ ਭਾਸ਼ਾ ਦੇ ਜਾਨਣ ਤੇ ਉਨ੍ਹਾਂ ਦੇ ਰਸ ਮਾਨਣ ਵਾਲੇ ਵਿਰਲੇ ਹੀ ਹੁੰਦੇ ਹਨ। ਸਤਿਗੁਰੂ ਦੀ 'ਬ੍ਰਹਮ' ਜੀ ਪਰ ਵੱਡੀ ਮੇਹਰ ਹੈ, ਜਿਸਦਾ ਸਦਕਾ ਆਪ ਦੀ ਕਲਮ ਗੁਰਬਾਣੀ ਦੇ ਭਾਵਾਂ ਨੂੰ ਉਜਾਗਰ ਕਰਦੀ ਹੈ। ਇਹ ਗੁਰਮਤਿ ਸਾਹਿਤ ਦੀ ਮਹਾਨ ਸੇਵਾ ਹੈ।

ਮੈਨੂੰ ਪੂਰਨ ਆਸ ਹੈ ਕਿ "ਗੱਲਾਂ ਪਾਰ ਦੀਆਂ" ਮਾਨਵ ਹਤੈਸ਼ੀ ਤੇ ਗੁਰਪ੍ਰੀਤ ਵਿਚ ਗੁੱਝੇ ਪਾਠਕਾਂ ਨੂੰ ਦਿਲੀ ਸਕੂਨ ਤੇ ਅੰਤ੍ਰੀਵ ਸ਼ਾਂਤੀ ਪ੍ਰਦਾਨ ਕਰਨਗੇ ਤੇ ਉਹ ਉਨ੍ਹਾਂ ਦਾ ਪਾਠ ਕਰਕੇ ਉਸ ਬ੍ਰਹਮ ਪਿਤਾ ਤੇ ਉਸਦੇ ਅਸਲ ਭਾਵਾਂ ਨੂੰ ਸਹਿਜ ਹੀ ਸਮਝ ਸਕਣਗੇ।

ਮੇਰੀ ਅਰਦਾਸ ਹੈ ਕਿ ਸਤਿਗੁਰੂ ਆਪ ਜੀ ਨੂੰ ਲੰਮੀਂ ਆਯੂ ਤੇ ਅਰੋਗ ਦੇਹੀ ਬਖ਼ਸ਼ੇ ਤਾਂ ਜੋ ਉਹ ਅਜਿਹੇ ਬ੍ਰਹਮ ਗਿਆਨ ਦੀਆਂ ਰਮਜ਼ਾਂ ਖੋਹਲਦੇ ਰਹਿਣ ਤੇ ਗੁਰਮਤਿ ਸਾਹਿਤ ਦੇ ਰਸੀਆਂ ਦੀ ਤ੍ਰੇਹ ਨੂੰ ਤ੍ਰਿਪਤਾਂਦੇ ਰਹਿਣ। ਗੁਰੂ ਉਨ੍ਹਾਂ ਦਾ ਸਦਾ ਅੰਗ ਸੰਗ ਹੋਵੇ। ਇਹ ਮੇਰੀ ਨਿਮਾਣੀ ਜਿਹੀ ਅਰਦਾਸ ਹੈ।

**ਜੀਤ ਸਿੰਘ ਸੀਤਲ** (ਡਾ.)

ਰੱਬ ਜੀ :

ਮੈਥੋਂ ਖੋਹ ਨਾ ਲਈਂ ਚੰਗਿਆਈਆਂ
ਮੈਥੇ ਪੋਹਣ ਨਾ ਦਈਂ ਬੁਰਿਆਈਆਂ
ਸ਼ੁਭ ਅਮਲਾਂ ਖੈਰ ਪਾਂਵੀਂ, ਓ ਬ੍ਰਹਮ !
ਮੈਂ ਟੱਡ ਝੋਲੀ ਤੇਰੇ ਦਰ ਆਈ ਆਂ ।

Let virtues not be torn of me
Let evils not be born in me
Let noble-deeds be my alms, O Brahma !
With beggar's skirt I have come to THEE

## ਗੁਰੂ ਨਾਨਕ ਨੂੰ

ਬਖ਼ਸ਼ਿਸ਼ਾਂ ਤੇਰੀਆਂ ਪ੍ਰੀਤਮਾ ਮੇਰੇ
ਕਿਤੇ ਵੱਲ ਡੁਲ੍ਹ ਪੈਣ, ਡੁਲ੍ਹ ਪੈਣ ।
ਤੁਧ ਮਿਹਰਾਂ ਦੀਆਂ ਬੱਦਲੀਆਂ
ਕਿਤੇ ਵੱਲ ਝੁੱਲ ਪੈਣ, ਝੁੱਲ ਪੈਣ ।
ਤੇਰੇ ਨਾਮ ਖੁਮਾਰੀ ਸੀਤੇ ਲੋਇਣ
ਕਿਤੇ ਵੱਲ ਖੁੱਲ੍ਹ ਪੈਣ, ਖੁਲ੍ਹ ਪੈਣ ।
ਬੋਲ ਅੰਮੀਂ ਅੱਬੇ ਨਾਲੋਂ ਮਿੱਠੜੇ
ਕਿਤੇ ਵੱਲ ਬੁੱਲ੍ਹ ਪੈਣ, ਬੁੱਲ੍ਹ ਪੈਣ ।
ਚਰਨ ਤੇਰੇ ਮਹਿਕਾਂ ਮਹਿਕਾਂਦੇ
ਕਿਤੇ ਵੱਲ ਜੁਲ ਪੈਣ, ਜੁਲ ਪੈਣ ।
ਬਿਰਹੋਂ ਭਿੱਜੀਆਂ ਵੇਣੀਆਂ ਮੇਰੀਆਂ
ਤੁਧ ਚਰਨੀਂ ਰੁਲ ਪੈਣ, ਰੁਲ ਪੈਣ ।
'ਬ੍ਰਹਮ' ਹਾੜੇ, ਤਰਲੇ, ਜੋਦੜੀਆਂ
ਤੁਧ ਤੱਲੀਂ ਤੁੱਲ ਪੈਣ, ਤੁੱਲ ਪੈਣ ।

**ਬਾਣੀ ਸੰਕੇਤ**

1. ਮੀਹ ਪਾਇਆ ਪਰਮੇਸਰਿ ਪਾਇਆ
   ਜੀਅ ਜੰਤ ਸਭਿ ਸੁਖੀ ਵਸਾਇਆ । (ਪੰਨਾ 105)
2. ਇਹ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ । (ਪੰਨਾ 947)

## ਮੈਂ ਮੇਂਹਿ ਮੰਗੂ ਨਾਨਕ ਮਾਹੀ ਦੀ

ਮੈਂ ਮੇਂਹਿ ਮੰਗੂ ਨਾਨਕ ਮਾਹੀ ਦੀ
ਜਿਤ ਵਲ ਮੋੜੇ ਮੁੜ ਜਾਵਾਂ ।
ਢੱਕੀ, ਵਹਿਣ, ਝੰਗੀ, ਸਰਕੜੇ
ਚੀਰਦੀ, ਖੁਰਲ ਓਦ੍ਹੋਂ ਵੱਲ ਧਾਵਾਂ ।
ਸੁੱਕੀ ਕੜਵੀ, ਖੋਰੀ, ਪਰਾਲੀ
ਮੈਨੂੰ ਵਤਿ, ਸਰ੍ਹੁਵਾਂ ਤੇ ਗਾਚੇ,
ਬਾਝ ਸ਼ਿਕਵੇ ਸ਼ਿਕਾਇਤ ਕੋਈ
ਮੈਂ ਰੱਜ ਰੱਜ ਭੁੰਚ ਭੁਚਾਵਾਂ ।
ਜੇ ਨੰਗੀ ਹੋਵਾਂ, ਤਾਂ ਵੀ ਮੈਂ ਕੱਜੀ
ਜੇ ਭੁੱਖੀ ਹੋਵਾਂ, ਤਾਂ ਵੀ ਮੈਂ ਰੱਜੀ ।
ਮੈਂ ਹੋਇ ਸ਼ਾਂਤਿ ਅਹਿੱਲ ਸੁਆਣੀ
ਮੈਂ ਲੁੱਡਿ ਲੁੱਡਿ, ਦੁੱਧੀਂ ਮੱਟ ਭਰਾਵਾਂ ।
ਕਾਲੀ, ਬੱਲੀ, ਭੂਰੀ, ਟੁੰਡੀ, ਟੀਰੀ
ਨਾਲ ਨਾਮ ਕਿਸੇ ਵੀ ਮੈਨੂੰ ਸੱਦੇ,
ਮੈਂ ਪਿਆਰ ਅੜਾਂਦੀ, ਪੂਛ ਤਣਾਂਦੀ
ਹੋ ਝੱਲੀ, ਹਰ ਨਾਵੇਂ, ਝੁੱਲ ਆਵਾਂ ।
ਸੱਦ ਉਹਦਾ ਮੈਨੂੰ ਟੂਣੇ ਤੇ ਜਾਦੂ
ਮੈਨੂੰ ਕੰਨ੍ਹੀਏ ਮੁਰਲੀ ਨਾਲੋਂ ਮਿੱਠਾ
ਜੇ ਖਿੱਣ ਕੁ ਅੱਖੋਂ ਉਹ ਲਾਂਭੇ ਹੋਵੇ
ਮੈਂ ਲੁੱਸ ਲੁੱਸ ਡੁਬਦੀ ਜਾਵਾਂ ।
ਮੱਝੀਂ ਮਨੁੱਸ਼ਾਂ ਨਾਲੋਂ ਅੱਵਲਿ
ਅਰਸ਼ੀ ਮਾਹੀ ਨਾਨਕ ਨੂੰ ਡਿੱਠਾ,
ਤਾਂਹੀਏਂ 'ਬ੍ਰਹਮ' ਮੈਂ ਫਾਵੀ ਹੋਈ
ਨਿਸ ਦਿਨ ਗੀਤ ਨਾਨਕ ਦੇ ਗਾਵਾਂ ।

### ਬਾਣੀ ਸੰਕੇਤ

1. ਰੂਖੇ ਭੋਜਨ ਭੂਮ ਸੈਨ ਸਖੀ ਪ੍ਰਿਅ
   ਸੰਗ ਸੂਖ ਬਿਹਾਤ । (ਪੰਨਾ 1306)
2. ਗੁਣ ਗਾਵਾਂ ਦਿੰਨ ਰਾਤਿ ਨਾਨਕ ਚਾਉ ਏਹ । (ਪੰਨਾ 762)

# ਇਸ਼ਕ ਜਿੰਨ੍ਹਾਂ ਨਨਕਾਣੇ ਦਾ

ਇਸ਼ਕ ਜਿੰਨ੍ਹਾਂ ਨਨਕਾਣੇ ਦਾ ਉਹ ਨਾਨਕ ਹੋਏ।
ਜੋ ਚੜ੍ਹੇ ਗੁਰਮਤਿ ਸਾਣ ਤੇ ਉਹ ਮਾਨਕ ਹੋਏ।
ਜਿੰਨ੍ਹਾਂ ਨਾਨਕ ਸੰਗ ਸੁਹਾਇਆ ਉਹ ਹੱਕ ਜਾਨਕ ਹੋਏ।
ਜਿੰਨ੍ਹਾਂ ਡਿੱਠਾ ਰੂਪ ਗੁਰੂ ਨਾਨਕ ਦਾ, ਉਹ ਧਾਨਿਕ ਹੋਏ।
ਜਿੰਨ੍ਹਾਂ ਪਿੰਡ ਰਬਾਬ ਥੱਏ ਗਏ ਉਹ ਰੱਬਾਨਕ ਹੋਏ।
ਝਾਲਾਂਗੇ ਉੱਠ ਜਪੇਂਦੇ ਨਾਮ ਨੂੰ ਉਹ ਖ਼ਾਸਾਨਕ ਹੋਏ।
ਜਿਨ੍ਹਾਂ ਅੱਲ੍ਹਾ ਨਾਲੋਂ ਟੁੱਟ ਗਈ ਉਹ ਸ਼ੈਤਾਨਕ ਹੋਏ।
ਜਿੰਨ੍ਹਾਂ'ਵਾਹਿਗੁਰੂ' ਜੀਹ ਨਾ ਆਖਦੀ ਉਹ ਮੁਖ ਭਿਆਨਕ ਹੋਏ।
ਉਨ੍ਹਾਂ ਇਥੇ ਦੁੱਖ ਘਨੇਰਿਆ ਅੱਗੇ ਜਾਂ ਨਿਥਾਨਕ ਹੋਏ।
ਜਿੰਨ੍ਹਾਂ ਪੀਤਾ ਨਾਮ ਰਹਸ ਨੂੰ ਉਹ ਲਾ-ਮਕਾਨਕ ਹੋਏ।
ਜਿੰਨ੍ਹਾਂ ਬਾਣੀ ਚਾਨਣ ਮਾਣਿਆ ਉਹ ਵਿੱਗਯਾਨਕ ਹੋਏ।
ਜਿੰਨ੍ਹਾਂ ਬਾਣੀ ਕੀਰਤ ਗਾਵਿਆ ਉਹ ਲਾਖਾਨਿਕ ਹੋਏ।
ਜਿੰਨ੍ਹਾਂ ਚੁਲਾ ਸੁਧਾਰਸ ਪੀ ਲਿਆ ਉਹ ਵੈਧਾਨਿਕ ਹੋਏ।
ਜਿੰਨ੍ਹਾਂ ਕੱਕੇ ਪੰਜ ਹੰਢਾ ਲਏ ਉਹ ਪ੍ਰਵਾਨਿਕ ਹੋਏ।
ਜਿੰਨ੍ਹਾਂ ਨਿਤ-ਨੇਮ ਵੰਞਾਇਆ, ਉਹ ਅਵੈਧਾਨਿਕ ਹੋਏ।
ਬੋਲਣ 'ਰਾਜ ਕਰੇਗਾ ਖਾਲਸਾ' ਉਹ ਸਭ ਚਾਣਿਕ ਹੋਏ।
ਜਿੰਨ੍ਹਾਂ ਬੱਧੇ ਪੰਜ ਮਹਾਂ ਬਲੀ, ਉਹ ਸੂਰਾਨਕ ਹੋਏ।
ਜਿੰਨ੍ਹਾਂ ਤੋੜੇ ਮਾਇਆ ਬੰਧਨਾਂ ਉਹ ਪ੍ਰਮਾਨਿਕ ਹੋਏ।
ਜਿੰਨ੍ਹਾਂ ਮੰਦੇ ਪੈਰ ਨਾ ਰੱਖਿਉਨ, ਓਹ ਜਾਵਿਦਾਨਿਕ ਹੋਏ।
ਜੰਨ੍ਹਾਂ ਸੇਵਾ ਸੇਧ ਬਣਾ ਲਈ ਉਹ ਦੀਬਾਨਕ ਹੋਏ।
ਘਾਲ ਖਾਂਦੇ, ਹੱਥੋਂ ਛਿਣਕਦੇ, ਉਹ ਸ਼ੋਭਾਨਿਕ ਹੋਏ।
'ਬ੍ਰਹਮ' ਵੇਖੀਂ ਖਿੜਕੇ ਪੈਰ ਨਾ, ਮਤ ਤੂ ਹੈਵਾਨਿਕ ਹੋਏ।

**ਬਾਣੀ ਸੰਕੇਤ**

ਘਾਲਿ ਖਾਇ ਕਿਛੁ ਹਥਹੁ ਦੇਇ
ਨਾਨਕ ਰਾਹੁ ਪਛਾਣਹਿ ਸੇਇ (ਪੰਨਾ 1245)

## ਗੁਰੂ ਨਾਨਕ ਨਾਲ ਦੋ ਗੱਲਾਂ

ਅੱਜ ਤਖ਼ਤ ਤੇ ਬੈਠ ਤੂੰ ਆ ਮੂਹਰੇ
ਗੱਲਾਂ ਸਿੱਧੀਆਂ ਦਿਆਂ ਸੁਣਾ ਨਾਨਕ ।
ਨਿੱਸ ਵੱਤੇਂ ਤੇ ਝਬ ਦੇ ਵੰਞ ਜਾਂਵੇਂ
ਕਿਉਂ ਨਾ ਭੁੱਲਿਉਂ ਨਿਜ ਅਦਾਅ ਨਾਨਕ ।
ਤਿਲਕਣ ਬਾਣ ਭਾਵੇਂ ਤੈਨੂੰ ਧੁਰਾਂ ਦੀ ਏ
ਅੱਜ ਜਾਵੀਂ ਨਾ, ਤੁਧ ਕਸਮ ਖ਼ੁਦਾ ਨਾਨਕ ।
ਜੇ ਕੁਝ ਕੂਤ ਹੁੰਦੀ ਕਾਸਦ ਭੇਜ ਦੇਂਦੀ
ਢਿੱਗ ਢਹਿ, ਲਿਆ ਹਾੜਾ ਇਹ ਪਾ ਨਾਨਕ ।
ਚਿਲਮਨ ਤੀਲੀਆਂ ਸਾੜ ਤੂੰ ਲਾ ਤੀਲੀ
ਘੁੜ ਜਨਮ ਜਨਮਾਂਤ੍ਰਾਂ ਚਾਅ ਨਾਨਕ ।
ਇਰਦਿ ਗਿਰਦਿ ਸ਼ਹਿਨਾਈਆਂ ਨਿਤ ਵੱਜਣ
ਅੱਜ ਮੇਰੇ ਲੇਫ਼ ਦਾ ਵੇਹਲ ਭਰਾ ਨਾਨਕ ।
ਕੁੱਕੜ-ਘੂੰ ਨਾਲ ਉੱਠ ਕੇ ਬਹੁ ਉਮਰਾਂ
ਖ਼ੁਆਜ਼ਾ ਖ਼ਿਜ਼ਰ ਨੂੰ ਟੁੰਬਿਆ ਜਾ ਨਾਨਕ ।
ਟਿੰਡਾਂ ਮਾਲਾ ਦੀ ਮਾਹਲ ਸੰਗ ਗੇੜੀਆਂ ਬਹੁ
ਹਾਏ ! ਉਦਕਿ ਮਿਹਰ ਤੋਂ ਅਜੇ ਵੰਞਾ ਨਾਨਕ ।
ਪੰਜਾਂ ਬਾਣੀਆਂ ਪਾਠ ਮੈਂ ਨਿੱਤ ਪੜ੍ਹਦਾ
ਮੱਤ ਬਾਣੀਆਂ ਡਿੱਗ੍ਯਾ ਨਾ ਭਾਅ ਨਾਨਕ ।
ਗੁਰੂ ਗ੍ਰੰਥ ਦੇ ਅਰਥ ਬਹੁ ਵਾਰ ਘੋਖੇ
ਚਪਲ ਬੁੱਧੀ ਨਾ ਪਾਇਆ ਟਿਕਾ ਨਾਨਕ ।

ਕਾਮ ਰੋੜ੍ਹ ਨੂੰ ਠੱਲਿਆ ਕਈ ਦਾਈਂ
ਪਿੱਠ ਭਾਰ ਪਏ ਚਿੱਤ ਸਭ ਦਾਅ ਨਾਨਕ ।
ਰੰਬਾ ਬਹੁਤ ਵਾਹਿਆ, ਗੋਡੀ ਬਹੁਤ ਕੀਤੀ
ਡੀਲਾ ਅੰਹਿ ਥਿਆ ਦੂਣ-ਸਵਾ ਨਾਨਕ ।
ਮੇਰੇ ਜੁਰਮਾਂ ਦਾ ਵੇਰਵਾ ਬਹੁਤ ਵੱਡਾ
ਲਿਖਣ-ਪਾਲ ਵੀ ਗਿਆ ਥਕਾ ਨਾਨਕ ।
ਕੂੜੀ ਕੋਰਟ-ਸੁਪ੍ਰੀਮ ਮਨ ਲਾ ਬਹਿੰਦਾ
ਸਵੇਂ ਮੁਜਰਿਮ ਤੇ ਸਵੇਂ ਮੁਨਸਫ਼ਾ ਨਾਨਕ ।
ਖੱਬੀ ਵੱਲ ਦਾ ਪਲੜਾ ਬਹੁਤ ਭਾਰਾ
ਰੱਤੀ ਮਿਹਰ ਪਾ, ਪੂਰਾ ਤੁਲਾ ਨਾਨਕ ।
ਵਿਚ ਦੁਨੀਂ ਇਮਤਿਹਾਨਾਂ ਦੇ ਨੇਮ ਬਦਲੇ
ਤੂੰ ਵੀ ਬਖ਼ਸ਼ਿਸ਼ ਦੇ ਲਾਅ ਸਰਲਾ ਨਾਨਕ ।
ਹਿੱਪ ਡਿੱਪ ਸੰਸਾਰ 'ਤੇ ਅਧਿਕ ਵਧ ਗਏ
ਹੁਣ ਲਹਿਣੇ ਜਿਹੇ ਪਰਚੇ ਨਾ ਪਾ ਨਾਨਕ ।
ਦਹਿਕਾ ਇਕ ਤੇ ਕੌੜੀਆਂ ਤਿੰਨ ਗਈਆਂ
ਭਰਮ ਭਰਮਾਂ 'ਚ ਨਾ ਹੋਰ ਭੁਆ ਨਾਨਕ ।
ਕੁਹਾੜੇ ਪਾੜੀਆਂ ਦੀਨ ਤੇ ਦੁਨੀਂ ਦੋਵੇਂ
ਤਰਸ ਖਾ ! ਲਈਂ ਤਾਂ ਇਕ ਬਚਾ ਨਾਨਕ ।
ਅੱਗਾ ਨੇੜੇ ਦਿੱਸੇ, ਪਿੱਛਾ ਦੂਰ ਹੋਇਆ
ਔਖੀ ਘੜੀ ਲਈ ਬਿਰਦ ਰਖਾ ਨਾਨਕ ।
ਸ਼ਿਕਵਾ ਆਪਣੇ ਕਲਬ ਦਾ ਪੁੱਟਿਆ ਮੈਂ
ਜਿਵੇਂ ਹੀਐ ਤੁਧ ਪਾਵੇ ਇਹ ਜਾ ਨਾਨਕ ।
ਢੱਕਣ ਆਪਣੇ ਦਿਲ ਦਾ ਚੁੱਕਿਆ ਮੈਂ
ਸਿਆਹ ਲਹੂ ਕਿਵੇਂ ਜਾਏ ਰਤਾ ਨਾਨਕ ।
ਜਿਹੜੇ ਕੂਲੇ ਚਿੱਟੇ ਪੈਰ ਕਦੀ ਸੀ ਗਏ ਚੁੰਮੇਂ
ਹੁਣ ਛੱਡਦੇ ਦਿੱਸਣ ਨਾ ਕੋਈ ਨਿਸ਼ਾਂ ਨਾਨਕ ।
''ਸਭਨਾਂ ਸਹੁਰੈ ਵੰਞਣਾਂ ਸਭਿ ਮੁਕਲਾਵਣਹਾਰ''
ਟੁਰਾਂ ਸੁਹਾਗਣ ਹੋ ਮੈਂ ਚਿੱਤ ਮੇਰੇ ਇਹ ਚਾਅ ਨਾਨਕ ।

ਕਤਰੇ ਅਲਵਿਦਾਈ ਜਦ ਭਿਉਣ ਰੁਖ਼ਸਾਰ ਮੇਰੇ
ਸਭ ਦਾ ਭਲਾ ਮੰਗਾਂ ਭਾਣੇ ਤੁਧ ਨਾਂ ਨਾਨਕ।
ਚੜ੍ਹਦੀ ਕਲਾ ਰਹੇ ਪੰਥ ਦੀ ਅਜ਼ਲ ਤਾਈਂ
'ਬ੍ਰਹਮ' ਅਰਜ਼ ਇਹ ਸੰਗ ਲੈ ਜਾ ਨਾਨਕ।

**ਬਾਣੀ ਸੰਕੇਤ**

1. ਕਰ ਹਰਿਹਟ ਮਾਲ ਟਿੰਡ ਪਰੋਵਹੁ
   ਤਿਸ ਭੀਤਰ ਮਨ ਜੋਵਹੁ।
2. ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ (ਪੰਨਾ 50)
3. ਸਭਿ ਸੁਹਾਗਣਿ ਮਾਣਹਿ ਰਲੀਆ
   ਇਕ ਦੇਵਹੁ ਰਾਤਿ ਮੁਰਾਰੀ। (ਪੰਨਾ 959)

## ਨਾਨਕ ਨਾਲ ਤੂੰ ਗੰਢਿਆ ਤਦੋਂ ਜਾਂਵੇਂ

ਨਾਨਕ ਨਾਲ ਤੂੰ ਗੰਢਿਆ ਤਦੋਂ ਜਾਂਵੇਂ
ਟੁਣ ਟੁਣ, ਟੁਣਕੇਂ ਤਾਰ ਰਬਾਬ ਵਾਂਗੂ।
ਲਬਾਂ ਨਾਲ ਮਹਿਬੂਬ ਦੇ ਤਦੋਂ ਲੱਗੇਂ
ਫ਼ਰਮੈਂਟ ਥੀਂਏਂ ਜਦ ਪਹਿਲਾਂ ਸ਼ਰਾਬ ਵਾਂਗੂ।
ਪੰਜਾਂ ਨਾਲ ਪੁੱਜ ਘੁਲਾਟੀਆ ਜਦੋਂ ਥੀਵੇਂ
ਜੱਸ ਵਧੇ ਤੁਧ ਰੁਸਤਮ ਸੁਹਰਾਬ ਵਾਂਗੂ।
ਅਰਸ਼ੀ ਹਵਾਵਾਂ ਹੁਲਾਰੇ ਨਸੀਬ ਹੁੰਦੇ
ਟੱਕਰ ਲਏਂ ਤੁਫ਼ਾਨਾਂ ਉਕਾਬ ਵਾਂਗੂ।
ਤੇਰੀ ਫੇਰੀ ਤੂੰ ਜਗ ਪਰਵਾਨ ਸਮਝੀਂ
ਨਫ਼ਸ ਭੁੰਜੇ ਜਦ ਪਹਿਲਾਂ ਕਬਾਬ ਵਾਂਗੂ।
ਸਿਜਦੇ ਹੋਣ ਨਮਾਜ਼ੀਆਂ ਵੱਲ ਤੇਰੇ
ਸੇਕ ਸਹੇਂ ਜਦ ਇੱਟਾਂ ਮਹਿਰਾਬ ਵਾਂਗੂ।
ਗਰਕ ਥੀਂਏ ਜਦ ਸਿਮਰਨ ਦੀ ਨੈ ਅੰਦਰ
ਜਗ ਗਾਵੇ ਤੁਧ ਸੋਹਣੀ ਚਨਾਬ ਵਾਂਗੂ।
ਰਾਂਝਣ ਹੋਈ ਰਾਂਝਾ, ਰਾਂਝਾ ਹੋਇਆ ਰਾਂਝਣ
ਪਾਟੀ ਲਾਜ ਜਦ ਪਹਿਲਾਂ ਹਬਾਬ ਵਾਂਗੂ।
ਮਾਣ ਦੀਨ ਦੁਨੀਆਂ ਅੰਦਰ ਤਦੋਂ ਮਾਣੇਂ
ਤੂੰ ਘਾਲ ਵੰਡਦਾ ਰਹੇਂ ਸਹਾਬ ਵਾਂਗੂ।
ਜਨਮ ਮਰਨ ਸਿਲਕਾਂ ਤਦੋਂ ਟੁੱਟ ਜਾਵਨ
ਨਿਬੜੇ ਜ਼ਿੰਦਗੀ ਬੱਚਿਆਂ ਲਾਅਬ ਵਾਂਗੂ।
ਅੱਲ੍ਹਾ ਨਾਲ ਤੁਧ ਕਲਾਮ ਨਸੀਬ ਹੋਵੇ
ਕੁਰਬਤ ਮਿਲੇ ਜਦ ਪਹਿਲਾਂ ਸਹਾਬ[1] ਵਾਂਗੂ।
ਇਸਰਾਈਲ ਕੌਮ ਦਾ ਮੂਸਾ ਬਣੇ ਨਾ ਕਦੇ ਹਾਦੀ
ਨਾ ਚਾਰੇ ਬਕਰੀਆਂ "ਮਦੀਆਨ" ਐਰਾਬ ਵਾਂਗੂ।

1, ਸਹਾਬਾ

ਨਿਥਾਂਵੇਂ ਤਖ਼ਤ ਬੈਠੈ ਮਾਲਿਕ ਪੰਥ ਬਣਕੇ
ਤਾਅਨੇ ਸਹੇ ਜਦ ਪਹਿਲਾਂ ਬੇ-ਆਬ ਵਾਂਗੂ।
ਉਹ ਥੜੇ ਢਾਹੀ ਜਾਵੇ, ਉਹ ਭਰ ਬਾਟੇ ਪਾਈ ਜਾਵੇ
ਜੇਠਾ ਹੋ ਰਾਮਦਾਸ ਚਮਕਿਆ ਜਗ ਮਹਿਤਾਬ ਵਾਂਗੂ।
ਬੰਦੀ ਛੋੜ ਛੁੜਾਏ ਬੰਦੀਉਂ ਤਾਜਦਾਰ ਬਹੁਤੇ
ਜਦ ਚਿੱਤ ਚੰਬੜੇ ਚਰਨ ਰਕਾਬ ਵਾਂਗੂ।
ਮਾਂ ਸੋਤ-ਸੀਰ ਨੂੰ ਬੁੱਲ੍ਹੀਆਂ ਤਦੋਂ ਲਾਵੇ
ਤਿੱਫਲ ਤਲਫ਼ੇ ਜੋ ਮਾਹੀ ਬੇਤਾਬ ਵਾਂਗੂ।
ਬਾਝ ਗ਼ਫ਼ਲਤੋਂ ਨੇਪਰੇ ਤਦੋਂ ਚੜ੍ਹਦੀ
'ਬ੍ਰਹਮ' ਖਿੱਚ ਰਹੇ ਜੋ ਤੰਬੂ ਤਨਾਬ ਵਾਂਗੂ।

## ਬਾਣੀ ਸੰਕੇਤ

1. ਸਿਫਤੀ ਗੰਢੁ ਪਵੈ ਦਰਬਾਰਿ (ਪੰਨਾ 146)
2. ਜਿਉ ਬਾਰਕਿ ਰਸਕਿ ਪਰਿਓ ਥੰਨ
   ਮਾਤਾ ਥਨ ਕਾਢੇ ਬਿਲਲ ਬਿਲੀਧੇ (ਪੰਨਾ 1178)
3. ਨਿਥਾਵੇ ਕਉ ਤੁਮ ਥਾਨ ਬੈਠਾਵਹੁ (ਪੰਨਾ 1146)
   ਤੋਰੀ ਨ ਤੂਟੈ ਡੋਰੀ ਨਾ ਛੂਟੈ ਐਸੀ ਮਾਧੋ ਖਿੰਚ ਤਨੀ।

## ਤਖ਼ਤ ਰੱਬ ਦਾ ਤੂੰ ਦਾਵੇਦਾਰ ਨਾਨਕ

ਅਜ ਜੱਸ ਪਏ ਸਭਿ ਤੁਧ ਗਾਂਵਦੇ ਨੇ
ਕੋਟਿ ਕਵੀ ਸ਼ੁਅਰਾ ਲਾ-ਸ਼ੁਮਾਰ ਨਾਨਕ।
ਤੈਂਡੇ ਭਾਲਦੀ ਦੱਖ ਨੂੰ ਦੌਲਤਾ ਪਿੱਖ
ਕਹੇ ਅਰਸ਼ਾਂ ਤੋਂ ਲੱਥਾ ਕਰਤਾਰ ਨਾਨਕ।
ਨਰ ਨਾਰੀ ਵਟਾਲੇ ਦੇ ਭਰਨ ਸ਼ਾਹਦੀ
ਨੌਸ਼ਾ ਢੁੱਕਾ ਤੁਜਿਹਾ ਨਾ ਕਿਸੇ ਪਰਿਵਾਰ ਨਾਨਕ।
ਰੋਗੀ ਦਿੱਸੇਂ ਟੌਨਿਕ, ਹਰਿਆਂ ਦਿੱਸੇਂ ਚਾਨਿਕ
ਅਸਾਂ ਤੂੰ ਬਸੀਠ ਦਰਬਾਰ ਨਿਰੰਕਾਰ ਨਾਨਕ।
ਕਈਆਂ ਵੇਦ ਫੋਲੇ, ਕਤੇਬ ਕਈਆਂ ਟੋਲੇ
ਬਿਨ ਤੁਧ ਰਮਜ਼ ਗੈਬ ਨਾ ਭਈ ਇਫ਼ਤਾਰ ਨਾਨਕ।
ਮਲਕ ਭਾਗੋ ਦੇ ਹੰਗ ਨੂੰ ਤੋੜ ਕੇ ਤੂੰ
ਨਿਤਾਣੇ ਲਾਲੋ ਨੂੰ ਕੀਤਾ ਨਿਜ ਯਾਰ ਨਾਨਕ।
ਮੋਮਨ ਹਿੰਦੂ ਸਮਤੋਲ ਜਦ ਕਹੇ ਬੋਧਨ
ਸਿਕੰਦਰ ਦਈ ਉਸ ਧੌਣ ਉਤਾਰ ਨਾਨਕ।
ਪਰ ਤੇਰੀ ਉਸੇ ਵੰਗਾਰ ਨੂੰ ਟੇਕ ਮੱਥਾ
ਲੋਧੀ ਮੰਨੇਂ ਇਹ ਅੱਲ੍ਹਾ ਹੁਕਮਾਰ ਨਾਨਕ।
ਅੱਲ੍ਹਾ ਨਾਲ ਸ਼ਿਰਕਤ ਸੀ ਜਿਨ੍ਹਾਂ ਬੱਧੀ
ਕੰਧਾਰੀ ਜਿਹੇ ਤੁਧ ਕੀਤੇ ਸ਼ਰਮਸਾਰ ਨਾਨਕ।
ਤਖ਼ਤ 'ਫ਼ਗਾਨਾਂ ਤੇ ਲੋਧੀਆਂ ਜਿੰਨ੍ਹੇ ਰੋਲੇ
ਚਰਨ ਚੁੰਮੇਂ ਤੁਧ ਉਸੇ ਤਾਜਦਾਰ ਨਾਨਕ।
ਪੁੱਜਣ ਤੁਧ ਵੱਟੇ ਸੁਲਤਾਨਪੁਰ ਵਾਂਗ ਠਾਕੁਰ
ਭੁੱਖਿਆਂ ਕਰਨ ਜੋ ਦੂਰ ਖੁਧਿਆਰ ਨਾਨਕ।

ਰੰਜ ਖਾ ਦਸਤਗੀਰ ਫ਼ੁਰਮਾਨ ਕੀਤਾ
ਸੱਭੇ ਕਰੋ ਇਕ ਵਾਰ ਸੰਗਸਾਰ ਨਾਨਕ।
ਵਾਂਗ ਬੁਤਿ ਸਭ ਪੀਰ ਮੁਰੀਦ ਹੋ ਗਏ
ਜਦੋਂ ਪਈ ਇਕ ਝਲਕ ਦੀਦਾਰ ਨਾਨਕ।
ਤੇਰੇ ਚਰਨਾਂ ਪਿੱਛੇ ਕਾਅਬਾ ਫਿਰੇ ਭਉਂਦਾ
ਸਿਦਕ-ਹੀਣਾਂ ਜਦ ਕੀਤਾ ਇਨਕਾਰ ਨਾਨਕ।
ਇਬਨ-ਅਰਾਬੀ ਤੇ ਰਾਬੀਆਂ ਸ਼ਾਹ ਸੂਫ਼ੀ
ਸਾਖੀ ਤਿੰਨ੍ਹਾਂ ਦੀ ਭਈ ਪੁਸ਼ਟਿਕਾਰ ਨਾਨਕ।
ਠੰਡ ਤਪਦਿਆਂ ਹਿਰਦਿਆਂ ਪਾਈ ਜਾਵੇ
ਤੁਧ ਮਿੱਠੀ ਵਾਂਗ ਨਿਬਾਤ ਸ਼ਬਦਾਰ ਨਾਨਕ।
ਕੁਲ ਚਾਦਰਾਂ ਜ਼ੁਲਮਤਾਂ ਸੰਦੀਆਂ ਛੱਟ ਗਈਆਂ
ਰੱਬੀ ਗੀਤ ਗੂੰਜਿਆ ਵਿਚ ਗਗਨਾਰ ਨਾਨਕ।
ਅਰਸ਼ਾਂ ਵਿਚ ਤੁਧ ਨਾਮ ਦੀ ਹੋਈ ਚਰਚਾ
ਜਿਮੀਂ ਉੜਿਆ ਗੰਧਰਭਾਂ ਸਰਦਾਰ ਨਾਨਕ।
ਨਿਕਹਤ ਇਸ਼ਕ ਦੀ ਫੈਲੀ ਸੰਸਾਰ ਅੰਦਰ
ਸ਼ਬਦ ਟੁਣਕਿਆ ਹਰ ਪਰਿਵਾਰ ਨਾਨਕ।
ਹਰ ਨਗਰੀ ਨਗਰੀ, ਕੂਚੇ ਕੂਚੇ, ਗਲੀ ਗਲੀ
ਹਜੂਮ ਹੋਏ ਸੁਣਨ ਤੁਧ ਗੁਫ਼ਤਾਰ ਨਾਨਕ॥
ਇੱਕੋ ਦੀਦ ਜਮਾਲ ਲਈ ਭਏ ਨਿਸਾਰ ਸਾਰੇ
ਇੱਕੋ ਟੁਣਕ ਰਬਾਬ ਸੰਦੇ ਤਲਬਗਾਰ ਨਾਨਕ।
ਸੀਸ ਝੁਕੇ, ਪਾਦੀਦ, ਨੈਣ ਮਖ਼ਮੂਰ ਹੋਏ
ਕਿਲਵਿਖ ਨੱਸੇ ਪਈ ਮੁਕਤਿ ਮੀਂਹ ਫੁਹਾਰ ਨਾਨਕ।
ਜਿੱਥੇ ਕੱਲਰਾਂ ਬੰਜਰਾਂ ਤੁਧ ਚਰਨ ਛੋਹੇ
ਉਥੇ ਮਹਿਕਦੀ ਅਜ ਗੁਲਜ਼ਾਰ ਨਾਨਕ।
ਸਭ ਹਿੰਦੂਆਂ ਮੋਮਨਾਂ ਮੰਨਿਆ ਹੈ
ਤਖ਼ਤ ਰੱਬ ਦਾ ਤੂੰ ਦਾਵੇਦਾਰ ਨਾਨਕ।
ਮੁਸਲਿਮ ਮੰਨਦੇ ਸਾਡੜਾ ਪੀਰ ਨਾਨਕ
ਹਿੰਦੂ ਮੰਨਦੇ ਗੁਰਾਂ ਗੁਰ-ਬੀਰ ਨਾਨਕ।

ਤੈਂਡੀ ਸੇਵਾ ਸੰਸਾਰ ਸੰਤੁਸ਼ਟ ਹੋਕੇ
**ਦਾਤੇ ਘੱਲਿਆ** ਤੁਧ ਵਾਰ ਵਾਰ ਨਾਨਕ।
**ਕੌਤਕ** ਅੰਤ ਕਰਤਾਰਪੁਰ ਵੇਖ ਤੇਰੇ
**ਤੂੰ ਡਿਠੋਂ** ਵਿਚ ਆਕਾਰ-ਨਿਰੰਕਾਰ ਨਾਨਕ।
**ਜਿੰਨ੍ਹਾਂ** ਨਾਮ ਸੁਣਿਆ ਤੇਰਾ ਇਕ ਵਾਰੀ
**ਸੀਸ ਝੁਕੇ ਉਨ੍ਹਾਂ** ਬੇਇੱਖ਼ਤਿਆਰ ਨਾਨਕ।
ਤੂੰ ਅਮਾਪ ਕੋਈ ਮਾਪ ਨਾ ਲੈ ਹੰਗੋ
'ਬ੍ਰਹਮ' ਢਹਿ ਸਦ ਕਰੇ ਜੁਹਾਰ ਨਾਨਕ।

## ਟੁੰਬਦਾ ਰਹੁ ਤੂੰ ਬਾਬੇ ਦੀ ਕੀਰਤੀ ਭੁੱਲਿਆਂ ਨੂੰ

ਤਾਰਾਂ ਰਬਾਬ ਮਰਦਾਨੇ ਦੀਆਂ ਕੰਬਦੀਆਂ ਨੇ
ਵੇਖ ਬਾਬੇ ਦੀਆਂ ਖੁਲ੍ਹਦੀਆਂ ਬੁੱਲ੍ਹੀਆਂ ਨੂੰ।
ਦਿਲ ਲੁਕਾਈ ਦੇ ਖਿੱਚੇ ਪਏ ਆਂਵਦੇ ਨੇ
ਵੇਖ ਬਾਬੇ ਦੀਆਂ ਅੱਖੀਆਂ ਅਧਿਖੁੱਲ੍ਹੀਆਂ ਨੂੰ।
ਪੰਛੀ ਵਿਚ ਆਕਾਸ਼ ਦੇ ਟਹਿਕ ਜਾਂਦੇ, ਤਕ
ਸ਼ਬਦ-ਬੱਦਲੀਆਂ ਗਗਨਾਂ 'ਚ ਝੂੱਲੀਆਂ ਨੂੰ।
ਪਏ ਧੂਹ, ਤਰਬਾਂ ਰਬਾਬ ਜਦੋਂ ਗੂੰਜਦੀਆਂ ਨੇ
ਮੁੱਤੇ ਲੋਕਾਂ ਨੇ ਗੁੱਲੀਆਂ, ਜੁੱਲੀਆਂ, ਕੁੱਲੀਆਂ ਨੂੰ।
ਨਾਲ ਇਸ਼ਕ ਮੁਸ਼ਕ ਬਾਬੇ ਚਾਰ ਚੱਕ ਮਹਿਕੇ
ਗਿਆ ਨਾਮ ਮੇਘ ਧੋ ਸਾਰੀਆਂ ਉੱਲੀਆਂ ਨੂੰ।
ਬਾਬਾ ਵੇਂਈਂ ਮਾਰ ਟੁੱਭੀ ਦਰਗਹਿ ਜਾ ਪਹੁੰਤਾ
ਧੁਰੋਂ ਆਇਆ ਵੰਣਜ, ਵਥਾਂ ਅਣਿਮੁੱਲੀਆਂ ਨੂੰ।
ਜਗਾਏ ਜਾ ਸੁੱਤੇ, ਘਰ ਘਰ ਗਿਆ ਬਾਬਾ
ਜਗ ਗਿਆ ਵੰਡਦਾ ਦਾਤਾਂ ਬਹੁਮੁੱਲੀਆਂ ਨੂੰ।
ਜਲ, ਥਲ, ਵਣਿ, ਪ੍ਰਬਤ, ਸਾਰੇ ਭਰਨ ਸ਼ਾਹਿਦੀ
ਬਾਬਾ ਜਗ ਗਿਆ ਮੇਟ ਰੀਤਾਂ ਕੁਵੱਲੀਆਂ ਨੂੰ।
ਬਾਬਾ "ਤੇਰਾ ਤੇਰਾ" ਕਰਦਾ ਛਾਬੇ ਜਾਏ ਉਲਟੀ
ਨਾ ਵੇਖੇ ਝੋਲੀਆਂ ਭਰੀਆਂ ਤੇ ਡੁਲ੍ਹੀਆਂ ਨੂੰ।
ਲਹੂ ਗੁੱਧੇ ਭੋਜ ਦਾ ਪਾਜ ਉਘਾੜ ਬਾਬੇ
ਪਿਆਰਿਆ ਲਾਲੋਂ ਜਿਹੇ ਹੀਰੇ ਲਾ-ਮੁੱਲਿਆਂ ਨੂੰ।
ਬਾਬਾ ਝੂਠੇ ਸੱਜਣਾ, ਸੱਜਣ ਬਣਾ ਸੱਚੇ
ਗਰਮ ਕਰ ਗਿਆ ਧਰਮ ਦੇ ਚੁੱਲ੍ਹਿਆਂ ਨੂੰ।
ਕਾਜ਼ੀ, ਮੁੱਲਾਂ ਮੱਕੇ ਸਭ ਹੈਰਤੀਂ ਪਾ ਦਿੱਤੇ
ਹਜਾਬ ਪਾੜ, ਦਿੱਤਾ ਦੀਦ, ਸਾਰੇ ਹਾਜੁੱਲਿਆਂ ਨੂੰ।
ਉਹਦੀ ਬਾਂਗ ਹੱਕ ਦੀ ਸੁਣੀ ਸੰਸਾਰ ਸਾਰੇ
ਬਾਬਾ ਖ਼ਮ ਕਰ ਗਿਆ ਉੱਚੇ ਬਹੁ ਕੁੱਲਿਆਂ ਨੂੰ।

ਬਾਬਰ ਜਾਬਰ ਨੇ ਬਾਬੇ ਦੇ ਚਰਨ ਚੱਟੇ
ਵੇਖ ਸਵੇਂ ਬਾਬੇ ਦੀਆਂ ਚੱਕੀਆਂ ਚੱਲੀਆਂ ਨੂੰ।
ਬਾਬੇ ਪਾਟੇ ਦਿਲ, ਡੋਰੇ ਵਹਦਤ ਨਾਲ ਸੀਤੇ
ਸੱਚੇ ਮਸਲਕ ਤੋਰਿਆ, ਝੂਠੇ ਰੋਗ ਜੁੱਲਿਆਂ ਨੂੰ।
ਬਾਬੇ ਖੋਟੇ ਕੀਤੇ ਖਰੇ, ਸੁੱਕੇ ਕੀਤੇ ਹਰੇ
ਧਰਮ ਨਹਜੇ ਤੋਲ ਗਿਆ ਕਈਆਂ ਅਣਤੁੱਲਿਆਂ ਨੂੰ।
'ਬ੍ਰਹਮ' ਤਾ ਜ਼ਿੰਦਗੀ ਬਾਬੇ ਗੁਣ ਗਾਈ ਜਾ ਤੂੰ
ਟੁੰਬਦਾ ਰਹੁ ਤੂੰ ਬਾਬੇ ਦੀ ਕੀਰਤੀ ਭੁੱਲਿਆਂ ਨੂੰ।

## ਮੈਂ ਖ਼ਾਦਮ ਮਖ਼ਦੂਮ ਨਾਨਕ ਦਾ

ਮੈਂ ਖ਼ਾਦਮ ਮਖ਼ਦੂਮ ਨਾਨਕ ਦਾ
ਅੱਠੇ ਪਹਿਰ ਖ਼ਿਦਮਤ ਵਿਚ ਹਾਜ਼ਰ।
ਉਹ ਜਿਵੇਂ ਬੁਲਾਏ ਤਿਵੇਂ ਹੀ ਬੋਲਾਂ
ਹਰ ਸਿੱਮਤ ਉਹ ਹਾਜ਼ਰ ਨਾਜ਼ਰ।
ਆਪੇ ਕਾਮਲ ਉਹ ਆਪੇ ਅਕਮਲ
ਮੈਂ ਹਰ ਗੱਲੋਂ, ਹਰ ਸ਼ੈਇਉਂ ਕਾਸਰ।
''ਚੌਗਰਦ ਹਮਾਰੇ ਰਾਮਕਾਰ'', ਉਸ
ਹਰ ਮੁਸ਼ਕਲ ਉਹ ਆਪੇ ਹਾਸਰ।
ਮੈਂ ਲੁਕ ਲੁਕਾਈਂ ਕੁਕ੍ਰਿਤ ਕਮਾਈਂ
ਬਾਹਰ ਭੀਤਰ, ਉਹ ਆਪੇ ਬਾਸਰ।
ਸ਼ਾਇਰ ਆਪੇ, ਉਹ ਆਪੇ ਸਾਇਰ
ਮਨਸੂਰ ਆਪੇ, ਉਹ ਆਪੇ ਨਾਸਰ।
ਉਹ ਆਪੇ ਢਾਢੀ ਉਹ ਆਪੇ ਬਾਢੀ
ਉਹ ਆਪੇ ਚਾਕਰ ਉਹ ਆਪੇ ਸ਼ਾਕਰ।
ਮੇਰੀ ਹਰ ਕਾਰ, ਉਹ ਆਪੇ ਕਾਦਰ
ਹਰ ਮੈਦਾਨ, ਉਹ ਆਪੋ ਜ਼ਾਫ਼ਰ।
ਉਹ ਦੇਂਦਾ ਦੇਹ, ਮੈਂ ਲੈਂਦੇ ਥਕਪਾਈਂ
ਹਰ ਬਖ਼ਸ਼ਿਸ਼ ਉਸਤੋਂ ਮੈਂ ਕਾਫ਼ਰ।
ਜਿਵੇਂ ਸੁਆਸ ਲਿਖੇ ਦਿਨ ਅੱਵਲਿ
ਮੈਂ ਕੀ ਮਜਾਲ ਹੰਢਾਂ ਇਕ ਵਾਫ਼ਰ।
ਦੇਹ ਤਵਕੁੱਲ ਇਕ ਨਾਮ ਤੇਰੇ ਦਾ
ਹਾਂ 'ਬ੍ਰਹਮ' ਤੁਧ ਦਾਸਨ ਦਾਸਰ।

**ਬਾਣੀ ਸੰਕੇਤ**

ਆਠ ਪਹਿਰ ਕਰਿ ਜੋੜ ਰਹੁ ਤਉ
ਭੇਟੈ ਹਰਿ ਰਾਏ ਰੀ (ਪੰਨਾ 400)

## ਬੈਖ਼ਰੀਦੀ ਗ਼ੁਲਾਮ ਘਰ ਕਾ

ਬੇਖਰੀਦੀ ਗੁਲਾਮ ਘਰ ਕਾ
ਤੇਰੇ ਕੂਏ ਦਾ ਕੂਕਰ ਮੈਂ।
ਹਰ ਛਿੰਨ ਬੂਥੀ ਟੱਡੀ ਰੱਖਾਂ
ਤੁਧ ਬੀਥੀ ਦਾ ਸੂਕਰ ਮੈਂ।
ਪੂਅਰ ਬਿਰਹੋਂ ਦੀ ਭਖਦੀ ਰੱਖਾਂ
ਹਾਂ ਬਹੁਤ ਅਮੋੜੀ ਫੂਕਰ ਮੈਂ।
ਚਰਨ ਮਾਹੀ ਦੇ ਨਰੜੀ ਰੱਖਾਂ
ਹੋਇ ਅਢੱਲ ਸਜੂਪਰ ਮੈਂ।
ਚਿੱਤ੍ਰ ਸਾਹਾ ਦਾ ਕਲਬੇ ਉੱਕਰਾਂ
ਸੰਦ ਰੱਖਾਂ ਸਦ ਸੂਤਰ ਮੈਂ।
ਸੁੰਦਰਤਾ ਵਿਚ ਬਾਣਿ ਅਵੱਲੀ
ਕਿਤੇ ਢਹਾਂ ਨਾ ਹੋ ਅਸੂਤਰ ਮੈਂ।
ਨੈਣ ਨਿਵਾਏ ਰਮਾਂ ਭੂ ਤਲ ਤੇ
ਨਾ ਰੂਪ ਪੇਖ ਜਾਂ ਭੂਤਕ ਮੈਂ।
ਸਿਮਰਨ, ਸੇਵਾ, ਦੱਯਾ, ਵਿਸਾਰੀ
ਗੰਢ ਪਾਈ ਰਸੂਮ ਫੋਕੂਟਰ ਮੈਂ।
ਲੋਕੀਂ ਆਖਣ ਮੈਂ ਜਨ ਪੁਰਸ਼ਾ
ਮਾਨਵਤਾ-ਹੀਨ ਕਲਬੂਤਰ ਮੈਂ।
ਝਾਤਿ ਚੁਫੇਰੇ ਜਦ ਮੈਂ ਮਾਰੀ
ਜਗ ਊਤਾਂ ਦਾ ਊਤਰ ਮੈਂ॥
ਨਾਨਕ ਸਰਾਫ਼ ਜਦ ਕੱਸ ਲਾਈ
ਨਸ਼ਰ ਹੋਇਆ ਬਡ ਖੂਟਰ ਮੈਂ।
ਤੂੰ ਨਕਲੀ ਤੋੜ ਸਿਲਕ ਸੰਸਾਰੀ
ਨਿਜੇਵਰੀ ਪਾ ਗਲੂਤਰ ਮੈਂ
ਨਿਰਗੁਣਿਆਰੇ ਗੁਣ ਤੂੰ ਕਰ ਲੈਂ
'ਬ੍ਰਹਮ' ਢੱਠਾ ਹੋ ਵਡ ਝੂਠਰ ਮੈਂ।

**ਬਾਣੀ ਸੰਕੇਤ**

ਉਘਰ ਗਇਆ ਜੈਸਾ ਖੋਟਾ ਢਬੂਆ
ਨਦਰਿ ਸਰਾਫਾ ਆਇਆ। (ਪੰਨਾ 381)

# ਬ੍ਰਹਮ ਵਿਹੜੇ ਦੀ ਧਰਤ ਸੁਹਾਉਣ ਤੇ ਦੇਹ

ਕਿਉਂ ਤੁੱਧ ਕਰ ਕਮਲਾਂ ਦੀ ਗਰੈਵਟੀ ਪਈ ਮੱਠੀ
ਮੇਰੇ ਕੰਬਦੇ ਭਾਲ ਸੰਗ ਜ਼ਰਾ ਛੁਹਾਉਣ ਤੇ ਦੇਹ।
ਪਾਨ ਤੇਰੇ ਹਨ ਅੰਮ੍ਰਿਤ ਦੀ ਪਾਹੁ ਲੱਦੇ
ਤੁਬਕੇ ਮੇਰੇ ਦੋ ਸੀਸ 'ਚ ਪਾਉਣ ਤੇ ਦੇਹ।
ਤਲੱਕੁ ਮੀਟ ਨੈਣਾਂ ਦੀ ਮਿਟ ਮਿਟਾ ਹੁਣ ਤਾਂ
ਝਾਤਿ ਮੇਰੇ ਹੀਐ ਅੰਦਰ ਟਕ ਪਾਉਣ ਤੇ ਦੇਹ।
ਕਾਹਨੂੰ ਖੁਰਚਦਾ ਏਂ ਬਿਰਹੈ ਖ੍ਰੀਂਡ ਮੇਰੇ
ਰੰਗ ਇਨ੍ਹਾਂ ਨੂੰ ਜ਼ਰਾ ਜਮਾਉਣ ਤੇ ਦੇਹ।
ਮੇਰੀ ਲਲਤਾ ਦੇ ਸੱਕੇ ਨੂੰ ਹਣਾ ਕਰਕੇ
ਨਾਮ ਰੱਸ ਅੰਦਰ ਭੌਰਾ ਫਸਾਉਣ ਤੇ ਦੇਹ।
ਅਜ ਕਰਨ ਧਾਅ ਗਏ ਸ਼ੋਰਾਂ ਤੇ ਗ਼ੌਗਿਆਂ ਤੋਂ
ਧੁਨ ਸ਼ਬਦ ਅਨਾਹਦ ਨੈਕ ਵਾਉਣ ਤੇ ਦੇਹ।
ਹੁਣ ਭਾਰ ਡੇਗ ਵੱਹੀਆਂ ਵਾਲਾ ਮੋਢਿਆਂ ਤੋਂ
ਹਲਕੇ ਪੈਰੀਂ ਹੁਣ ਕੂਏ ਨਿਜ ਆਉਣ ਤੇ ਦੇਹ।
ਬਸ ਹੋੜ ਨਾਂ ਇਨ੍ਹਾਂ ਨਿਜ ਚਰਨ ਕਮਲਾਂ
'ਬ੍ਰਹਮ' ਵਿਹੜੇ ਦੀ ਧਰਤ ਸੁਹਾਉਣ ਤੇ ਦੇਹ।
ਨਿਜ ਖੁਨਕ ਸੀਨੇ ਦੀ ਠੰਡ ਪੁਚਾ ਇਸਨੂੰ
ਅਜ ਮੁੜ ਅੰਙਣਾ ਦੇ ਅੰਙ ਅੰਙਾਉਣ ਤੇ ਦੇਹ।

## ਅੱਜ ਦਰਸ ਤੇਰੇ ਨੂੰ ਨਾਨਕ ਬਾਬਾ

ਅੱਜ ਦਰਸ ਤੇਰੇ ਨੂੰ ਨਾਨਕ ਬਾਬਾ
ਅਰਸ਼ ਮਲਾਇਕ ਤਰਸ ਰਹੇ ।
ਵੇਖੋ ! ਗੁਨਾਹਾਂ ਅਰਜ਼ੋ-ਸਮਾ ਦੇ ਸਾਰੇ
ਤਕ ਦਰਸ ਤੇਰੇ ਨੂੰ ਤਰਸ ਰਹੇ ।
ਅੱਜ ਹੰਢਾਵਣ ਘਰ ਘਰ ਸਾਰੇ
ਲੱਖ ਖ਼ੁਸ਼ੀਆਂ ਤੇ ਪਾਤਸ਼ਾਹੀਆਂ
ਅਜ ਸੁਣ ਸੁਣ ਸੋਇ ਤੇਰੀ ਬਾਬਾ
ਰੂਹ ਮੁਰਦਿਆਂ ਗੋਰੀਂ ਹਰਸ ਰਹੇ ।
ਅੱਜ ਮੰਦਿਰ ਅਤੇ ਮਸੀਤਾਂ ਅੰਦਰ
ਜ਼ੁਲਮਾਤ ਕੁਰੀਤਾਂ ਕੰਬ ਗਈਆਂ ।
ਅੱਜ ਸਾਰੇ ਰੌੜਾਂ ਰੱਕੜਾਂ ਅੰਦਰ
ਅੱਲ੍ਹਾ ਮਿਹਰ ਦੇ ਮੀਂਹ ਵਰਸ ਰਹੇ ।
ਅੱਜ ਕਾਲੂ ਅਤੇ ਤ੍ਰਿਪਤਾਂ ਤਾਈਂ
ਪੰਡਾਂ ਬੰਨ੍ਹ ਵਧਾਈਆਂ ਲੋਕੀਂ ਲੈ ਆਏ
ਅੱਜ ਹਰ ਸਿੱਮਤ, ਹਰ ਜਾ ਸੁਣੀ ਦੇ
ਖੜਕਣ ਖ਼ੁਸ਼ੀਆਂ ਸੰਦੇ ਜਰਸ ਰਹੇ ।
ਗਲੀ ਗਲੀ ਤਲਵੰਡੀ ਹੋਵਣ ਗੱਲਾਂ
ਜਾਚਕ ਕਿਸਮਤ ਅਕਬਰ ਵਾਲਾ ਏ
ਆਖੇ ਦਾਈ ਕਸਮ ਅੱਲ੍ਹਾ ਦੀ, ਰਾਤੀਂ
ਮੈਂ ਦੇਖੇ, ਗੁਲ ਅਰਸ਼ਾਂ ਤੋਂ ਬਰਸ ਰਹੇ ।
ਪਾਂਧੇ ਮੁੱਲਾਂ ਖੋਲ੍ਹ ਕਿਤਾਬਾਂ ਦਸਦੇ ਨੇ
ਇਹ ਸਾਹਿਬ-ਏ-ਕਿਰਾਂ, ਸੰਜੋਗਾਂ ਵਾਲਾ ਏ

ਇਸ ਦੇ ਹੁੰਦੇ ਸਾਰੀ ਦੁਨੀਆਂ ਅੰਦਰ
ਸੱਚੀਂ ! ਸਦ ਖੁਸ਼ੀਆਂ, ਬਹੁ ਉਰਸ ਰਹੇ ।
"ਨੀਂ ਸੁਣ ਤ੍ਰਿਪਤਾਂ ਝਾਕ ਖਾਂ ਏਧਰ
ਵਤਿ ਇਹ ਮਾਣਕ ਕਿਥੋਂ ਲੱਧਾ ਈ ?
'ਨੀਂ ਇਹ ਦੀਦ ਚੰਨ ਚੌਧਵੀਂ ਵਾਲਾ, ਤਕ
ਸਾਡੇ ਦਿਲ ਵਤ ਸਾਗਰ ਲਹਿਰਾਂ ਸਰਸ ਰਹੇ।"
ਤਕ ਇਹ ਕੂਲੀਆਂ ਨਿੱਕੀਆਂ ਬੁੱਲ੍ਹੀਆਂ
ਸਾਡੇ ਥਣੀ ਵੀ ਗੋਰਸ ਸਿਮਦਾ ਈ
ਪਰ ਕਈਆਂ ਸਦੀਆਂ ਪਿਛੋਂ ਅੱਲ੍ਹਾ
ਕਦਾਈਂ ਦੇਂਦੇ ਇਹੋ ਜਿਹੇ ਦਰਸ ਰਹੇ ।
"ਕੀ ਜਾਣਾ ਭੈਣੇਂ, ਉਹ ਕਿਵੇਂ ਤੁੱਠਾ
ਰਾਤੀਂ ਝੋਲੀ ਮੇਰੀ ਭਰ ਗਿਆ
ਮੈਂ ਗ਼ਰੀਬਣੀ ਅਤੇ ਨਿਮਾਣੀ ਦੇ ਘਰ
ਅੱਜ ਕੋਹ ਤੂਰੋਂ ਨੂਰ ਆ ਵਰਸ ਰਹੇ ।"
'ਬ੍ਰਹਮ' ਤੂੰ ਵੀ ਭੁੱਲਿਆਂ ਏ 'ਬ੍ਰਹਮੀ ਰਮਜ਼ਾਂ"
ਉਹ ਬਾਝ ਮਤਾ ਮਸੂਰਤ ਝੁਲਦਾ ਏ
ਅੱਜ ਕਾਇਨਾਤ ਨੂੰ ਨਾਨਕ ਦੇ ਕੇ
ਰੱਬ ਜੀ ਨੂਰ ਆਪਣਾ ਪਰਸ ਰਹੇ।

## ਅੱਜ ਨੂਰ ਇਲਾਹੀ ਤੂੰ ਵੰਡਣ ਆਇਉਂ

ਅਜ ਨੂਰ ਇਲਾਹੀ ਤੂੰ ਵੰਡਣ ਆਇਉਂ
ਅਜ ਰੱਬੋਂ ਟੁੱਟਿਆਂ ਤੂੰ ਗੰਢੱਣ ਆਇਉਂ।
ਪੂਰਬ, ਪੱਛਮ ਅਤੇ ਦੱਖਣ, ਉੱਤਰ
ਅਜ ਡਿਗ ਢੱਠਿਆਂ ਤੂੰ ਮੰਡੱਣ ਆਇਉਂ।
ਅਸਾਂ ਅਗਿਆਨ ਰਗੜ ਮਨ ਕੀਤੇ ਖੁੰਡੇ
ਗਹਿ ਵੇਦ ਹਥਿਆਰ ਤੂੰ ਚੰਡੱਣ ਆਇਉਂ।
ਹਰ ਤੀਰਥ, ਕਾਅਬੇ ਤੂੰ ਚਰਨ ਰਮਾ ਕੇ
ਅਜ ਰੀਤ ਕੁਰੀਤਾਂ ਤੂੰ ਡੰਡੱਣ ਆਇਓਂ।
ਸੱਜਣ, ਕੰਧਾਰੀ ਵਰ ਕੂੜੇ ਸੂਫ਼ੀ ਵਲੀਆਂ
ਇਸਲਾਮ ਦੇ ਦੋਖੀ ਤੂੰ ਭੰਡੱਣ ਆਇਉਂ
ਲਿੱਬੜੀ ਭਰਮਾਂ ਮੂਤਰ ਨਾਲ ਲੁਕਾਈ
ਗਿਆਨ ਸਾਬਣ ਲਾ ਤੂੰ ਛੰਡੱਣ ਆਇਉ।
ਸਿਮਰਨ, ਸੱਚੀ ਘਾਲ, ਸੇਵਾ, ਵੰਡ ਛਕਣਾ
ਸੱਚਾ ਵਾਈ, ਸੱਚਾ ਰਾਹੁ, ਤੂੰ ਸੰਢੱਣ ਆਇਉਂ।
ਤਾਂ ਇਹ ਜਗਤ ਜਲੰਦਾ, ਰਹੇ ਸਦ ਠੰਡਾ
'ਬ੍ਰਹਮ' ਨਾਲ ਲੁਕਾਈ ਤੂੰ ਹੰਡੱਣ ਆਇਉਂ।

**ਬਾਣੀ ਸੰਕੇਤ**

ਜਗਤੁ ਜਲੰਦਾ ਰਖਿ ਲੈ ਆਪਣੀ
ਕਿਰਪਾ ਧਾਰਿ......ਨਾਨਕ ਅਵਰ
ਨ ਸੁਝਈ ਹਰਿ ਬਿਨੁ ਬਖਸਣਹਾਰ। (ਪੰਨਾ 853)
ਅਹਰਣਿ ਮਤਿ ਵੇਦ ਹਥਿਆਰੁ (ਪੰਨਾ ੮)

## ਲਹਿਣੇ ਨੂੰ ਲਹਿਣੇਦਾਰ ਬਣਾਇਆ

ਲਹਿਣੇ ਨੂੰ ਲਹਿਣੇਦਾਰ ਬਣਾਇਆ
ਤੂੰ ਲਾ ਅੰਗੀਂ ਕੀਤਾ ਗੁਰਅੰਗਦ।
ਗੈਬੀ ਗੁੰਝਲ ਇਫ਼ਤਾਰ ਤੂੰ ਕੀਤੀ
ਫ਼ਲਾਅ, ਬਕਾਅ ਦਾ ਮੇਟਿਆ ਝੰਜਦ।
"ਜੋਤਿ ਓਹਾ ਜੁਗਤਿ ਸਾਇ", ਨਿਜ
ਸੌਂਹੇ, ਨਿਜ ਦਸਤੀਂ, ਪਾਈ ਸੰਨੱਦ।
ਅੰਗਦ ਮਧੁਕਰ ਰੂਪ ਵਟਾ ਕੇ
ਨਾਨਕ ਕੁਸਮ ਲਾਇਆ ਰਸ ਚੁੰਘੱਦ।
ਦੂਜਾ ਤੀਰਥ ਕਲਿ ਵਿਚ ਕੀਤਾ
ਜੋ ਤਰਿਆ ਸੋ ਪਾਰ ਪਰੰਗੱਦ।
ਨਿਜ ਭੁੱਖ ਵੰਞਾਈ ਖਾ ਰੁੱਖੀ ਰੋਟੀ
ਮਾਂ ਭਿਰਾਈ ਸੇਵ ਚੜ੍ਹਾਈ ਅੰਗਦ।
ਸੰਗਤ ਮਾਇਆ ਨਿਜ ਕਾਜ ਨਾ ਆਂਦੀ
ਮੁੰਜ ਕੁੱਟ, ਵੇਚ, ਘਟ ਲਹੰਗਦ।
ਮਾਤਾ ਖੀਵੀ ਨਿਤ ਖੀਰ ਘਿਆਲੀ ਵੰਡੇ
"ਪਿਨਣੇ ਦਰ ਕਿਤੜੇ", ਭੁੰਚਨ ਪੰਗਦਿ।
ਜ਼ਾਹਰੀ ਕਲਾ ਪਰਗਟ ਕਰ ਰੱਖੀ
ਹੁਮਾਯੂੰ ਜਿਹੇ ਦਾ ਤੋੜਿਆ ਹੰਗਦ।
'ਬ੍ਰਹਮ' ਦਰਸ ਭੁਖ ਬੇਗ ਮਿਟਾਵੋ
ਲੰਮੀ ਉਮਰਾ ਭਈ ਨਿਤ ਮੰਗਦ।

**ਗੁਰਬਾਣੀ ਸੰਕੇਤ**

ਕਹੁ ਨਾਨਕ ਤਿਸ ਭਇਓ ਪਰਾਪਤ
ਜਿਸ ਪੁਰਬ ਲਿਖੇ ਕਾ ਲਹਣਾ॥ (ਪੰਨਾ 642)

ਜੋਤਿ ਓਹਾ, ਜੁਗਤਿ ਸਾਇ ਸਹਿ
ਕਾਇਆ ਫੇਰ ਪਲਟੀਐ (ਪੰਨਾ 966) (ਰਾਮਕਲੀ ਸਤਾ ਬਲਵੰਡ)

ਲੰਗਰ ਦਾ ਚੜ੍ਹਾਵਾ ਆਪਣੀ ਸ੍ਰੀਰਕ ਲੋੜਾਂ ਲਈ ਨਹੀਂ ਵਰਤਿਆ ਪਰ ਮੁੰਜਕੁਟ, ਵਟ, ਵੇਚ ਕੇ ਲੰਗਰ ਪਾਣੀ ਦਾ ਨਿਰਭਾ ਕੀਤਾ।

(ਲਤੀਫ਼ ਹਿਸਟਰੀ ਆਫ਼ ਪੰਜਾਬ, ਪੰਨਾ–250)

ਲੰਗਰਿ ਦਉਲਤਿ ਵੰਡੀਐ
ਰਸੁ ਅੰਮ੍ਰਿਤੁ ਖੀਰਿ ਘਿਆਲੀ। (ਪੰਨਾ 967)

## ਬਖ਼ਸ਼ਿਸ਼ ਵੰਡਣੀ ਪੈਂਸ ਜ਼ਰੂਰੀ

ਇਹ ਦਿਲ ਮੇਰਾ ਤੈਰੀ ਬਿਰਹੋਂ ਨੇ
ਓ ਪ੍ਰੀਤਮ ! ਸਾੜ ਸੁਆਹ ਇਉਂ ਕੀਤਾ।
ਯਾਦ ਤੈਥੀ ਤੇ ਚਾਹੁ ਵਸਲ ਦੀ, ਉੱਡ
ਗਈਆਂ, ਸੁਟ ਮਿੰਨੂੰ ਗੁੰਮ ਸੁੰਮੀਤਾ।
ਵਾਹੁ ! ਕੁਸ਼ਲ ਮਾਹੌਲ ਬਣਾਇਆ, ਸਾਂਈਂ !
ਬਖ਼ਸ਼ਿਸ਼ ਵੰਡਣੀ ਪੈਂਸ ਜ਼ਰੂਰੀ;
ਨਹੀਂ ਤਾਂ ਤਾਲਬ ਤੇਰੇ ਸਾਰੇ 'ਬ੍ਰਹਮ'
ਤਿਆਗਣ ਨਿਸਚੇ ਤੇਰੀ ਹਜ਼ੂਰੀ।
ਸੱਚੀਂ ਇਹ ਅੰਦੋਹ ਇਸ਼ਕ ਤੇਰੇ ਦੇ
ਓ ਸਾਹਾ ! ਕੌਣ ਸਹੇ ਗਾ ਅੱਗੋਂ,
ਜਿਸ ਮੰਗੂ ਦਾ ਤੂੰ ਆਪ ਚਰਾਵਾ
ਓ ਅਰਸ਼ੀ ਮਾਹੀ ! ਪੈਂਸ ਵਿਛੋੜਾ ਉਸੇ ਵੱਗੋਂ।

## ਗੁਰੂ ਨਾਨਕ ਮੇਰੀ ਬਾਂਹ ਫੜੀ

ਜਦੋਂ ਕਦੀ ਕਿਸੇ ਨਿਸ, ਭੁਲ ਭੁਲੇਖੇ, ਗੁਰੂ ਨਾਨਕ ਮੇਰੀ ਬਾਂਹ ਫੜੀ।
ਥਰ ਹਰ ਕੰਪਿਆ ਕਲੇਵਰ ਮੇਰਾ, ਬਸ ਨੈਣ ਅਸ਼ਕਾਂ ਪਰੋ ਲਈ ਲੜੀ।
ਘੁਟ ਪਾ ਗਲਵੱਕੜੀ ਠਾਰ ਦਿਤਾ ਸੁ, ਧੂੜ ਸੁਧਾ ਸੰਧੂਰ, ਭਰ ਦਈ ਧੜੀ।
ਆਂਡਣ ਆਇਆ ਕਰ ਲੀਨੀ ਅੰਡਣਾ, ਸੱਭੋ ਸੰਡਣਾ, ਹੰਡਣਾ ਢੱਠੇ, ਨੇਕ ਘੜੀ।
ਤਦੋਂ ਬਿਰਹੈ ਪੀੜ ਪਰਾਈ ਹੋਈ, ਮੇਰੀ ਤਲਬ ਪੂਰ ਖੁਰਪੇ ਬਣੀ ਮੜ੍ਹੀ।
ਵਾਰ ਵਾਰ ਮੇਰਾ ਸਗਲਾ ਬੋਹਿਆ, ਖਿੜੀ ਬਸੰਤ, ਗਤ ਕੀਨੀ ਪਤਿ ਝੜੀ।
ਸ਼ਿੰਗਾਰ ਨਾ ਵੇਖਿਆ,ਰੂਪਾਹਰ ਨਾ ਵੇਖਿਆ,ਪਿਆਰਨਾ ਵੇਖਿਆ,ਨੰਨਕਾਰ ਨਾ ਵੇਖਿਆ
ਬਸ ਫੜ ਠੋਡੀ, ਚੁਕ ਲਈ ਉਤਾਂਹ ਨੂੰ,ਕੁਬਜਾਂ ਸੰਦੀ ਕੱਢ ਦਿੱਤੀ ਸਾਰੀ ਵਾਂਕੜੀ।
ਆਖੇ-ਘਰ ਮਿਹਰ ਦੇ ਆਵਾਂ ਜਦ ਮੈਂ, ਗੁਣ ਅਵਗੁਣ ਨਾ ਵਿਚਾਰਾਂ ਕੋਈ।
ਕੋਈ ਮਤਾ ਮਸੂਰਤ ਲੋੜ ਨਾ ਮੈਨੂੰ, ਝੜ ਜਾਏ ਸੱਭੋ ਔਘ-ਓਘ ਅੜੀ ਕੜੀ।
ਮਜੀਠ ਦਿਆਂ ਉਸ ਕਰ ਕਸੁੰਭਿਉਂ, ਮੁਕਤਿ, ਖ਼ੁਲਦ ਦੀ ਲੋੜ ਨਾ ਕੋਈ।
ਸੁਆਂਤਿ ਬੂੰਦ ਸਮ, 'ਬ੍ਰਹਮ' ਸਾਗਾਰ ਵਿਚ, ਰੂਹ ਨਿਜ ਅਕਾਲ ਮੂਰਤਿ ਜਾਏ ਜੜੀ।

**ਬਾਣੀ ਸੰਕੇਤ**

(1) ਮੁਕਤਿ ਬਪੜੀ ਭੀ ਗਿਆਨੀ ਤਿਆਗੇ। (ਪੰਨਾ 1078-1079)
(2) ਰਾਜ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾ ਰੇ। (ਪੰਨਾ 538)
(3) ਆਤਸ ਦੁਨੀਆ ਖੁਨਕ ਨਾਮ ਖੁਦਾਇਆ। (ਪੰਨਾ 1291)
(4) ਭਾਗ ਭਲੇ ਇਹ ਮਾਲਨ ਕੇ ਹਰਿ ਕੇ
ਤਨ ਕੌ ਜਿੰਨ ਹਾਥ ਛੁਹਾਇਓ ॥ (ਦਸਮ ਗ੍ਰੰਥ ਪ: 364)

## ਦਿਲ ਲਟਕ ਗਏ ਮਸਤਾਨਿਆਂ ਦੇ

ਸ਼ਮਅ ਜਮਾਲ ਭਰੇ ਦੀ ਝਾਕ ਕੇ ਤੇ
ਦਿਲ ਉਡਦੇ ਨੇ ਪਰਵਾਨਿਆਂ ਦੇ।
ਤੁਧ ਨੈਣਾ ਮਸਤੀ ਧਰੂਹ ਪਾਈ
ਦਿਲ ਲਟਕ ਗਏ ਮਸਤਾਨਿਆਂ ਦੇ।
'ਬ੍ਹਮ' ਜਿਥੋਂ' ਦੀ ਤੂੰ ਲੰਘਿਆ ਸੈਂ
ਮਹਿਕ ਚਰਨ ਕਮਲਾਂ ਦੀ ਖਿੱਲਰ ਗਈ।
ਕੁਲ ਗਿਆਨ ਰਮੂਜ਼ ਵਾਅ ਹੋ ਗਏ
ਰਬਾਬ ਤੜਪ ਗਏ ਰੱਬਾਨਿਆਂ ਦੇ।

# ਮਾੜਤੀ ਮੇਰੇ ਯਾਰ ਦੀ

ਮਾੜਤੀ ਮੇਰੇ ਯਾਰ ਦੀ, ਛੋਹੇ ਅਰਸ਼ਾਂ ਨਾਲ
ਅੰਦਰ ਸੁਰਤਾਂ ਵਾਲ ਝਾਕਦੇ, ਡੂੰਘੜੀ ਜਿੰਨ੍ਹਾਂ ਭਾਲ।
ਖ਼ਿਲਵਤ ਜਿੰਨ੍ਹਾਂ ਦੋਸਤੀ, ਅਤੇ ਵਡੜੀ ਜਿੰਨ੍ਹਾਂ ਘਾਲ
ਬਿਖਮ ਮਾਰਗ ਚਲਣਾ ਤੇ ਨਿਰਾਲੀ ਉਨ੍ਹਾਂ ਚਾਲ।
ਉਥੇ ਪਾਲਾ ਘਾਮ ਨਾ ਦਸਦੇ, ਨਾ ਆਧਿ, ਬਿਆਧਿ, ਉਪਾਧਿ
ਉਥੇ ਤ੍ਰਿਸ਼ਨਾ, ਦੁੱਖ ਨਾ ਭੁੱਖ ਹੈ, ਖੁਸ਼ੀਆਂ ਸਦ ਅਹਿਲਾਦਿ।
ਉਸਨੂੰ ਬੇਗ਼ਮਪੁਰਾ ਆਖਦੇ, ਜਰਾ ਨਾ ਮਰਾ, ਸਦ ਆਬਾਦਿ
ਜਾਗਦੇ, ਸੌਂਦੇ, ਉਠਦੇ ਬੈਂਹਿਦੇ, ਹੰਢਣ ਵਿਚ ਵਿਸਮਾਦ।
ਉਥੇ ਸੁਰਤਿ ਸਰੂਪ ਸੁਮੇਲ ਸਰ, ਲੈਣ ਤਾਰੀਆਂ ਪ੍ਰਮਹੰਸ ਪ੍ਰਮਆਂਦ
ਇਹ ਭਰਿਆ ਲਹਿਰਾਂ ਮਾਰਦਾ, ਅਸੋਖ ਅਚੱਲ ਆਦਿ-ਅਨਾਦਿ।
ਉਥੇ ਬੈਠਾ ਅਜ਼ਲੀ ਅਬਦੀਤਖ਼ਤ ਤੇ, ਆਪ ਗੁਰੂ ਨਿਰੰਕਾਰ
ਜਿਨੂੰ ਮੋਮਨ ਹਿੰਦੂ ਵੇਖ ਵੇਖ, ਦਰ ਢਹਿੰਦੇ ਰਹੇ ਸਦਵਾਰ।
ਜਿੰਨ੍ਹੇ ਪ੍ਰਿਥਮੀ ਸਾਰੀ ਘੋਖ ਕੇ, ਕੀਤਾ ਰਾਜ ਰੱਬੀ ਇਫ਼ਤਾਰ
'ਬ੍ਰਹਮ' ਮਾਰ ਹੰਬਲਾ ਚੜ੍ਹਨ ਦਾ, ਤੁਧ ਗਹਿਸੀ ਬਾਂਹ ਉਲਾਰ।

## ਗੁਰਬਾਣੀ ਸੰਕੇਤ

(1) ਅਬ ਮੋਹਿੰਖੂਬ ਵਤਨ ਗਹਿਪਾਈ।
ਊਹਾਂ ਖੈਰ ਸਦਾ ਮੇਰੇ ਭਾਈ। (ਗਉੜੀ ਰਵਿਦਾਸ, ਪੰਨਾ 345)
(2) ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ (ਪੰਨਾ 248)
(3) ਪਿਰ ਉਚੜਐ ਮਾੜਐ ਤਿਹ ਲੋਆ ਸਿਰ ਤਾਜਾ ਰਾਮ ॥ (ਪੰਨਾ 765)

# ਤੁਸੀਂ ਆਓ ਜੀ

ਤੁਸੀਂ ਆਉ ਜੀ, ਤੁਸੀਂ ਆਉ ਜੀ
ਇਕ ਫੇਰਾ ਤਾਂ ਸਾਡੇ ਅੰਙਣੇ ਪਾਉ ਜੀ।
ਹੁਣ ਲੁਕ ਲੁਕ ਆਉਣ ਦੀ ਲੋੜ ਨਾ ਕਾ
ਤੁਸੀਂ ਹੁਣ ਸੰਗ ਵਾਜੇ ਨੇਜੇ ਆਉ ਜੀ।
ਹੁਣ ਤੁਸੀਂ ਕਾਲੀਆਂ ਰਾਤਾਂ ਲੱਭੋ ਨਾ
ਤੁਸੀਂ ਸਾਡੇ ਚਾਨਣ ਬਣ ਕੇ ਆਉ ਜੀ।
ਅਸਾਂ ਹੀਏ ਵੱਧਰਾਂ ਪਲੰਘ ਕਸਾਏ ਨੇ
ਅਸਾਂ ਨਿਜ ਕਲੇਵਰ ਸੇਜ ਵਛਾਏ ਨੇ।
ਅਸਾਂ ਸੰਗ ਕੇਸਾਂ ਚਵੰਰ ਝੁਲਾਏ ਨੇ
ਸਾਡੇ ਹੰਝੂਆਂ ਕੁਸਮ ਬੁਹਾਏ ਨੇ।
ਅਸਾਂ ਸਭੇ ਸ਼ਿੰਗਾਰ ਵਿਸਾਰ ਦਿੱਤੇ
ਅਸਾਂ ਭੂਸ਼ਨ ਸਭ ਉਤਾਰ ਦਿੱਤੇ।
ਜੀ ਕਰਦਾ ਏ ਦਿਗੰਬਰ ਹੋ ਬੱਹੀਏ
ਅਸੀਂ ਹੁਣ ਦੋਵੇਂ ਇਕੋ ਹੋ ਬੱਹੀਏ।
ਫਨਿਆ ਬਕਿਆ ਦਾ ਝਗੜ ਚੁਕਾ ਦੇਈਏ
ਆਦਮ ਪੱਸਲੀ ਮੁੜ ਜੁੜਾ ਦੱਈਏ।
ਫਿਰ ਅੰਙਣਾ ਇਕ ਅੰਙ ਹੋ ਜਾਏ
ਫਿਰ ਸਭ ਸੰਙਣਾ ਹੁੰਙਣਾ ਹੋ ਜਾਏ।
ਭਉਲਿਨ-ਭਰਾਨੀਆਂ ਜੁੱਲ ਜਾਏ।
ਹੁਣ ਯਾਰਾ ਮੂਸਾ ਘੁਲ ਜਾਏ
'ਬ੍ਰਹਮ' ਨਾਨਕ ਤਲਵੀਂ ਰੁਲ ਜਾਏ।

**ਬਾਣੀ ਸੰਕੇਤ :**

**(1)** ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ (ਪੰਨਾ 745)
**(2)** ਮੇਰਾ ਮੂੰਡ ਸਾਧ ਪਗਾ ਹੇਠ ਰੁਲਸੀ ਰੇ (ਪੰਨਾ 536)

## ਤੂੰ ਰਤੀ ਕੁ ਮਿਹਰ ਪਾ ਚਰਨ ਕਮਲ ਵਧਾ

ਤੂੰ ਰਤੀ ਕੁ ਮਿਹਰ ਪਾ ਚਰਨ ਕਮਲ ਵਧਾ ।
ਮੈਂ ਪਿਆਰ ਲਾਲਾਂ ਨਾਲ ਇਹਨਾਂ ਗੋ ਦਿਆਂ ।
ਮੈਂ ਨੈਣੀਂ ਨੀਰ ਵਹਾ ਇਹਨਾਂ ਧੋ ਦਿਆਂ ।
ਮੈਂ ਸੁੰਘ ਸੁੰਘ ਇਹਨਾਂ ਮਹਿਕ ਹੀਆ ਬੁਹਾ ਲਵਾਂ ।
ਮੈਂ ਚੁੰਘ ਚੁੰਘ ਇਹਨਾਂ ਸ਼ੀਰ, ਜੀਹ ਰਸਾ ਲਵਾਂ ।
ਮੈਂ ਹਿੱਕਾਂ ਵਿਚ ਲੁਕਾ ਇਹਨਾਂ ਨਿੱਘਾ ਕਰ ਦਿਆਂ ।
ਮੈਂ ਨੈਣਾਂ ਨਾਲ ਘਸਾ, ਇਹਨਾਂ ਚਾਨਣ ਭਰ ਦਿਆਂ
ਮੈਂ ਮੱਥੇ ਨਾਲ ਛੁਹਾ ਉਲਝੇ ਲੇਖ ਲਾਂ ਸੁਲਝਾਇ
ਮਤੇ ਪੌਂਢਿ ਧ੍ਰਮਰਾਇ ਨੀੜ, ਨਾ ਧੋਖਾ ਖਾਇ ।
ਮੈਂ ਮਹਿੰਦੀ ਹਿਜਰ ਰਮਾ ਇਹਨਾਂ ਦਿਆਂ ਸ਼ਿੰਗਾਰ ।
ਮੈਂ ਮਸਤਕ਼ ਦਿਆਂ ਨਿਵਾ ਇਹਨਾਂ ਧਰਨ ਕਾਰ ।
ਮੈਂ ਨਿਮਾਣੀ ਕਰੂਪ, ਅਰੂਪਵੰਨੀਂ ਤੂੰ ਚਿੱਣ ਲਿਆ ।
ਮੈਂ ਬੈਠੀ ਹਭ ਗੁਆ, ਪਰ ਗੁਆਚਾ ਜਿਣ ਲਿਆ ।
'ਬ੍ਰਹਮ' ਤੇਰੀ ਰਹੀ ਨਾ ਕੂਤ, ਖੋਲਣ ਭੇਦ ਨੂੰ
ਇਹ ਗੁਰਬਾਣੀ ਸ੍ਰਿਅ, ਨਹੀਂ ਲੱਭਾ ਬੇਦ ਨੂੰ ।

**ਬਾਣੀ ਸੰਕੇਤ :**

(1) ਗੁਰ ਕੀ ਮਹਿਮਾ ਬੇਦ ਨਾ ਜਾਣਹਿ (ਪੰਨਾਂ 1078)
(2) ਸਤਿਗੁਰ ਚਾਟਉ ਪਗ ਚਾਟੁ । (ਪੰਨਾ 1297)

## ਦੁਕਾਨ-ਏ-ਬਾਤਲ ਹੱਕ ਤਖ਼ਤ ਦਿਖਾਰਨ ਕੋ

ਗੁਰੂ ਅਰਜਨ ਸਰਜਨ ਮਰਜਨ
ਅਵਿਤਾਰ ਲਇਓ ਜਗ ਤਾਰਨ ਕੌਂ।
ਦੁਰਜਨ, ਅਰਿਜਨ, ਸਭ ਲਰਜਨ
ਅੱਘ ਓਘ ਸਮੂਹਨ ਸਾਰਨ ਕੌਂ।
"ਬਾਣੀ ਕਾ ਬੋਹਿਥਾ" ਸੀਸ ਗੁਰਨਾਨੇ ਲਈ
ਮਾਰੀ ਛਾਰ ਜੋ ਗੁਰਮੰਜੀ ਸੰਭਾਰਨ ਕੌਂ।
ਮੱਥ ਬੇਦ ਕਤੇਬ ਗੁਰੂ ਗ੍ਰੰਥ ਦਇਓ
ਕੀਓ ਬੋਹਿਥ ਭਵਸਿੰਧੁ ਪਾਰਨ ਕੌਂ।
ਅੰਮਿਉ ਸਰੋਵਰ ਸੁਭਰ ਭਰਿਉ
ਸਭ ਦ੍ਵਿੱਦ੍ਵਨਿ ਛਾਰਨ ਝਾਰਨ ਕੌਂ।
ਨ੍ਰਿਮਿਯੋ ਹਰਿਮੰਦਿਰ ਰੂਪ ਸੁਰਗਿੰਦ੍ਰ
ਸਮਸਿਰਾਜ ਬਲਿਉ ਭੰਭਟਾਰਨ ਕੌਂ।
ਚਹੁੰ ਦਿੱਸ ਅਬਵਾਬ ਖੁਲਾਇ ਦਇਓ
ਮਾਨਸ ਜਾਤਿ ਸਭੈ ਏਕ ਪਹਿਚਾਰਨ ਕੌਂ।
ਮੱਧੇ ਗੁਰੂ ਗ੍ਰੰਥ ਪ੍ਰਕਾਸ਼ ਕੀਓ
ਸਭ ਨਿਜ ਉਮੱਤਿ ਏਕੀ ਕਾਰਨ ਕੌਂ।
ਸ੍ਰੀਪਤਿ, ਚਤੁਰਾਨਨ, ਰੁਦ੍ਰ ਆਦਿ
ਢਿਗ ਬੈਸਾਇ ਦਇਓ ਗੁਨ ਚਾਰਨ ਕੌਂ।
ਵ੍ਰਿਤਦੇਵ, ਕ੍ਰਿੱਤ, ਸਿਥਿੱਤ ਕੀਓ
ਅਮੁਕ ਲਖਸ਼ਮੀ ਗੰਜ ਉਸਾਰਨ ਕੌਂ।
ਗੁਰਬਾਣੀ ਬਿਉਮ ਗੂੰਜਾਏ ਦਇਓ
ਸਿੱਖਨਿ ਚਿੱਤ ਗੁਰ ਚਰਨਨ ਧਾਰਨ ਕੌਂ।
ਨਿਜ ਕਾਇਆ ਤਪਾਏ ਉਬਲਾਏ ਲਈ
ਦੁਕਾਨ-ਏ-ਬਾਤਲ ਹੱਕ ਤਖ਼ਤ ਦਿਖਾਰਨ ਕੌਂ।
ਨਿਜ ਰੁਧਿ੍ਰ ਸਮ ਤੇਲ ਜਲਾਏ ਦਇਉ
ਦੁੱਤਿ ਨਾਨਕ ਪ੍ਰਦੀਪ ਪ੍ਰਸਾਰਨ ਕੌਂ।
'ਬ੍ਰਹਮ, ਵਿਯੋਗ ਜੋ ਰੀਤ ਕਰਾਏ ਦਈ
ਅਬ ਅਰਜਿਨ ਸੰਯੋਗ ਸਮ੍ਹਾਰਨ ਕੌਂ।

ਤੌਜ਼ੁਕੇ ਜਹਾਂਗੀਰੀ :—

ਗੁਰੂ ਅਰਜਨ ਝੂਠ ਦੀ ਦੁਕਾਨ ਚਲਾ ਰਿਹਾ ਹੈ।

## ਸੰਭਲ ਸੰਭਲ ਕੇ ਪੈਰ ਧਰੀਂ ਤੂੰ

ਸੰਭਲ ਸੰਭਲ ਕੇ ਪੈਰ ਧਰੀਂ ਤੂੰ,
ਸੁਣ ਐ ! ਹਰਿਮੰਦਰ ਦੇ ਯਾਤਰੀ
ਇਤਿਹਾਸ ਦੇ ਪੰਨੇ ਫੋਲ ਕੇ ਵੇਖੀਂ
ਪਿੱਛੇ ਕੀ ਕੀ ਨਾ ਇੱਥੇ ਵਾਪਰੀ ।

ਜਿੱਥੇ ਦੁਖ ਭੰਜਣੀ ਬੇਰੀ ਛਪੜੀ ਅੰਦਿਰ
ਰਜਨੀ ਦੀ ਰਜਨੀ 'ਚ ਚਾਨਣ ਹੋਇਆ ਸੀ ।
ਕੋਹੜੀ ਅਤੇ ਅਪਾਹਜ ਪਤੀ ਉਸਦਾ
ਲਾ ਟੁੱਭੀ ਚੰਦੇ ਚਾਨਣ ਵਰਗਾ ਹੋਇਆ ਸੀ ।

ਇਹੋ ਛਪੜੀ ਸੀ ਉਮਰਾਂ ਪਹਿਲਾਂ
ਕਦੀ ਅਮਰ–ਕੁੰਡ ਕਹਿਲਾਂਦੀ,
ਜਿੱਥੇ ਉਠ ਵੇਦ ਰਿੱਚਾਂ ਧੁਨਿ
ਸੀ ਗਗਨਾਂ ਅੰਦਰ ਜਾਂਦੀ ।

ਇਥੇ ਲਾਗੇ ਰਾਮ–ਲੱਖਣ ਜਦ ਯੁਗਾਂ ਪਹਿਲਾਂ
ਕਦੀ ਅਨਿਜਾਣੇ ਲਵਿ–ਕੁਸ਼ ਬਾਣਾ ਘਾਏ,
ਤਦੋਂ ਇਸੇ ਕੁੰਡੋਂ ਸੁਧਾ ਆਂਚਮਨ ਕਰ
ਮੂਰਛਤ ਪਿਤਿਆ–ਪਿਤਾ ਸੁਰਜੀਤ ਕਰਾਏ ।

ਇਥੇ ਹੀ ਸੀ ਬਾਲਮੀਕ ਰਾਮਾਇਣ ਰਚਨਾ ਕੀਤੀ
ਹੈ ਪੰਚਮ ਵੇਦ, ਚਾਨਣ ਆਤਮਾ ਅਤੇ ਸੁਨੀਤੀ,
ਨਰ ਨਾਰੀ ਘਰ ਘਰ ਪਠਦਾ, ਮ੍ਰਯਾਦਾ–ਪ੍ਰਸ਼ੋਤਮ ਚਰਚਾ
ਲੱਖਾਂ ਦਾ ਅਘ ਓਘ ਅੰਤਕਾ, ਕੋੜਾਂ ਦੀ ਉਪਜੀਵਨ ਗੀਤੀ ।

ਰੀਝਾਂ ਸੰਗ ਸੀ ਤਾਲ ਲਵਾਇਆ
ਆਦੇਸ਼ ਇਲਾਹੀ ਆਇਆ ਜਦ ।
ਵਿਚ ਅੰਮ੍ਰਿਤ ਜਲ ਛਾਇਆ ਉਦੋਂ
ਪ੍ਰਭ ਪੂਰਨ ਸਾਜ ਕਰਾਇਆ ਜਦ ।

ਸੁਵਰਗ ਲੋਕ ਦੀ ਝਾਕੀ ਲੈ ਕੇ
ਗੁਰੂ ਪੰਚਮ ਨਕਸ਼ਾ ਵਾਹਿਆ ਸੀ ।
ਜਾਤਿ, ਪਾਤ ਮਿੱਥਿਆ ਦਰਸਾ ਕੇ
ਪੱਥਰ ਹਥ ਮੋਮਨ ਮੀਰ ਰਖਾਇਆ ਸੀ ।

ਹਰਿਮੰਦਰ ਦੀ ਇੱਟ ਨੀਂਹ ਦੀ
ਅਜ ਪਈ ਦੇਂਦੀ ਹੈ ਗਵਾਹੀ ।
ਕਵੀ ਅੰਦਰ ਅਹਿਲ–ਏ–ਮੁਹਾਬਾ
ਸੀ ਪ੍ਰੀਤ ਇੱਥੇ ਮੁਸਕਾਈ ।*

ਇਹੋ ਰੂਪ ਅਰਸ਼ੀ ਮਹਿਲਾਂ ਦਾ
ਜਨੱਤੀਆਂ ਦੱਸਿਆ ਵਿਚ ਕੁਰਾਨ ।
ਆਇਤ ਵੀਹਵੀਂ, ਸੂਰਤ ਅਲਜ਼ੁਮਰਾ
ਨਹਿਰਾਂ ਉੱਪਰ ਘੜੇ ਈਵਾਨਾਂ ਤੇ ਈਵਾਨ ।

ਦਰ ਅੰਦਰ ਦੋ ਵਿੱਖਾਂ ਭਰਨ ਤੋਂ* ਪਹਿਲਾਂ
ਇਸ "ਅੰਮ੍ਰਿਤਸਰ ਸਿਫਤੀ ਦਾ ਘਰ", ਦੇ
ਬੇਵਸ ਸੀਸ ਨਿਵਾਕੇ, ਸ਼ਰਧਾਵਾਨ ਸਾਰੇ
"ਗੁਰੂ ਰਾਮਦਾਸ ਤੇਰੀ ਆਸ", ਹੈਨ ਉਚਰਦੇ ।

ਇਸ ਮਹਿਲ ਦਾ ਇਕ ਇਕ ਪੱਥਰ
ਗੁਰਬਾਣੀ ਪੜ੍ਹ ਪੜ੍ਹ ਘੜਿਆ ਸੀ,
ਇਸ ਮਹਿਲ ਦੀਆਂ ਇੱਟਾਂ ਤੇ ਗਾਰਾ
ਗੁਰਸਿੱਖਾਂ ਚਾ ਸਿਰਾਂ ਤੇ ਖੜਿਆ ਸੀ ।

---

*ਹਰਿਮੰਦਿਰ ਕੀ ਬੁਨੀਆਦ ਕੀ
ਈਟ ਦੇ ਰਹੀ ਹੈ ਗਵਾਹੀ ।
ਕਿ ਕਭੀ ਅਹਿਲ–ਏ–ਮੁਹਾਬਾ ਮੇਂ
ਯਹਾਂ ਦੋਸਤੀ ਮਸਕ੍ਰਾਈ ਥੀ । (ਮੌਲਾਨਾ ਜ਼ਫਰੁਲ ਜ਼ਫਰ)

ਛਤਰ ਸਿੰਘਾਸਨ ਕਲਾਮ ਅੱਲ੍ਹਾ ਲਈ
ਗੁਰੂ ਗ੍ਰੰਥ ਜੋ ਚਹੁੰ ਵਰਨਾਂ ਦਾ ਸਾਂਝਾ,
ਦਰਸ਼ਨ ਚਹੁੰ ਦਰਵਾਜ਼ੀਂ ਹਾਸਲ
ਭਰਨ ਝੋਲੀਆਂ ਕੋਈ ਨਾ ਮੁੜਿਆ ਵਾਂਝਾ ।

ਇਹ ਹੈ ਉਹ ਥਾਂ ਜਿੱਥੇ ਲਾਲ ਮਾਂਵਾਂ ਦੇ
ਭਰ ਕੁੱਪੇ ਨਿਜ ਖ਼ੂਨ ਦੇ ਡੋਲ੍ਹ ਗਏ,
ਇਹ ਹੈ ਉਹ ਥਾਂ ਜਿੱਥੇ ਵੀਰ ਭੈਣਾਂ ਦੇ
ਨਿਜ ਮਿੱਝ ਗੱਚਾਂ ਅੰਦਰ ਘੋਲ ਗਏ ।

ਸੰਗਮਰਮਰ ਦੇ ਫ਼ਰਸ਼ਾਂ ਥੱਲੇ
ਅਜੇ ਵੀ ਖ਼ੂਨ ਦੇ ਖੋਭੇ ਖੁੱਭਣਗੇ,
ਸੰਗਮਰਮਰ ਦੇ ਫ਼ਰਸ਼ਾਂ ਥੱਲੇ
ਅਜੇ ਵੀ ਹੱਡੀਆਂ ਚੋਭੇ ਚੁੱਭਣਗੇ ।

ਇਸ ਧਰਤੀ ਦੇ ਹੇਠ ਸਮਾਧਾਂ
ਕਈਆਂ ਸ਼ਹੀਦਾਂ ਬਣੀਆਂ ਨੇ,
ਇਸ ਧਰਤੀ ਦੀ ਰਾਖੀ ਖ਼ਾਤਰ
ਉਨ੍ਹਾਂ ਸਦ ਤੀਰ ਕਮਾਨਾਂ ਤਣੀਆਂ ਨੇ ।

ਇੱਥੇ ਚੁੱਭੀ ਲਾਉਣ ਤੋਂ ਪਹਿਲਾਂ
ਕਰਨੇ ਖ਼ੂਨ ਦੇ ਮੱਜਨ ਪੈਂਦੇ ਸਨ,
ਇੱਥੇ ਪੈਰ ਧਰਨ ਤੋਂ ਪਹਿਲਾਂ
ਧਰਨੇ ਸੀਸ ਤਲੀ ਤੇ ਪੈਂਦੇ ਸਨ ।

ਇੱਥੇ ਫੱਟੜ ਖ਼ਾਲਸਾ ਲਾ ਕੇ ਟੁੱਭੀ
ਮੁੜ ਨਵੇਂ ਨਿਰੋਏ ਥੀਂਦੇ ਸਨ,
ਉਠ ਨਾਲ ਤੀਰਾਂ ਵੈਰੀਆਂ ਬੰਦੇ
ਸਿਰ ਵਾਂਗ ਔਲਿਆਂ ਪ੍ਰੀਂਦੇ ਸਨ ।

ਇਸ ਮੰਦਿਰ ਦੇ ਲੰਗਰ ਸਦੀਆਂ ਤੋਂ
ਦੁਕਾਲ, ਸੁਕਾਲ, ਅਮਨ ਹੋਵੇ, ਭਾਵੇਂ ਜੰਗ,
ਹਰ ਹਾਲਤ ਵਿਚ ਚਲਦਾ ਆਇਆ
ਊਚ ਨੀਚ, ਨਰ ਨਾਰੀ ਲਈ, ਸਦਾ ਅੰਭਗ ।

ਇਸ ਮੰਦਿਰ ਦੇ ਪਹਿਰੇ ਖ਼ਾਤਰ
ਸੌਂਹੇਂ ਤਖ਼ਤ ਅਕਾਲ ਬਣਾਇਆ ਸੀ।
ਹਜ਼ਰਤ ਅਲੀ ਸਮ ਦੋ ਸ਼ਮਸ਼ੀਰੀ
ਛੱਟਮ ਰੂਪ ਮੋਮਨਾਂ ਭਰਮਾਇਆ ਸੀ।

ਇੱਥੇ ਸੂਰਿਆਂ ਖ਼ੂਨ ਖੌਲਾਵਣ ਖ਼ਾਤਰ
ਪ੍ਰਸਿੱਧ ਢਾਡੀ ਨਿਤ ਵਾਰਾਂ ਗਾਉਂਦੇ ਸਨ,
ਜੋ ਛੱਟਮ ਪੀਰ ਦਲ-ਭੰਜਨ ਉਤੋਂ
ਨਿਜ ਜਾਨਾਂ ਘੋਲ ਘੁਮਾਉਂਦੇ ਸਨ।

ਇਸ ਮੰਦਿਰ ਦੇ ਚੌਗਿਰਦੇ ਪਹਿਰਾ
ਖ਼ਗਪਤਿ ਦਸ਼ਮ ਗੁਰੂ ਸਦ ਕਰਦਾ ਏ,
ਇਸ ਮੰਦਿਰ ਦੀ ਇੱਟ ਇੱਟ ਵਿੱਚੋਂ, ਨਿਤ
ਤਰਾਨਾਂ ਕੀਰਤਨ ਰੱਬੀ ਝਰਦਾ ਏ।

ਇਸ ਮੰਦਿਰ ਦੀ ਚੌਂਕੀ ਭਰਦੇ, ਚਹੁੰ ਦਿਸੀਂ
ਮਿਸਲ ਮਾਲਕਾਂ ਦੁਰਗ ਉਸਾਰੇ ਸਨ,
ਉੱਤਰ ਆਹਲੂ, ਪੱਛਮ ਦੱਖਣ ਭੰਗੀ ਸੂਰੇ
ਰਾਮ ਰੌਣੀ ਪੂਰਬ ਰਾਮਗੜ੍ਹੀਏ ਉਥ ਨਜ਼ਾਰੇ ਸਨ।

ਇਸ ਮੰਦਿਰ ਦੀ ਗੌਰਵਤਾ ਨੂੰ ਭੰਗ ਕਰ
ਪ੍ਰਿਥੀਏ ਪੁੱਤ੍ਰਾਂ ਦਰੀਂ ਜਿੰਦ੍ਰਾ ਜੋੜ ਦਿੱਤਾ ਸੀ,
ਗੁਰੂ ਤੇਗ ਬਹਾਦਰ ਜੀ, ਹੱਕੀ ਵਾਰਸ ਨੂੰ
ਕਦੀ ਇਥੋਂ ਦਰਸ਼ਨਾਂ ਵਾਂਝਾਂ ਮੋੜ ਦਿੱਤਾ ਸੀ।

ਸੱਚਾ ਕੌਣ ? ਤੱਤ ਜਾਂ ਬੰਦਈ ਖ਼ਾਲਸਾ
ਜਦ ਪ੍ਰਖਣ, ਸੱਚੀ ਅਰਦਾਸ ਕਰੀ ਸੀ।
ਅਜ਼ਮਤ ਏਸ ਸਰੋਵਰ ਐਡੀ, ਵੇਖੋ
ਪਰਚੀ ਇੱਕੋ, ਤੱਤ ਖ਼ਾਲਸੇ ਸੰਦੀ ਤਰੀ ਸੀ।

ਅਕਾਲ ਤਖ਼ਤ ਤੋਂ ਸੋਧਿ ਗੁਰਮਤੇ
ਸਰਬਤ ਖ਼ਾਲਸਾ ਕਰਦਾ ਜਦੋਂ ਚੜ੍ਹਾਈ ਸੀ,
ਨਾਦਰ ਅਤੇ ਅਬਦਾਲੀ ਵਰਗੇ ਜੋਧੇ
ਕੰਡੀਆਂ ਮੁੱਛਾਂ ਡਰਦੇ ਲੈਣ ਝੁਕਾਈ ਸੀ।

ਇਸ ਤਖ਼ਤ ਦੀ ਬਾਂਗ ਬੁਲੰਦ ਐਡ ਸੀ
ਰਾਉ ਹੁਲਕਰ ਜਿਹੇ ਅਧੀਨ ਭਏ,
ਇਸ ਤਖ਼ਤ ਦਾ ਤੇਜ ਪ੍ਰਚੰਡ ਐਡ ਸੀ
ਬਲੀ ਰੰਜੀਤ ਸਿੰਘ ਜਿਹੇ ਮਸਕੀਨ ਭਏ।

ਇਹ ਪੰਘੂੜਾ ਸੀ ਉਨ੍ਹਾਂ ਮਘਦੇ ਨੌਨਿਹਾਲਾਂ ਦਾ
ਜਿੰਨ੍ਹਾਂ ਕਦੀ ਤਖ਼ਤ ਪੰਜਾਬ ਹੰਢਾਇਆ ਸੀ,
ਇਹ ਪੀਂਘ ਸੀ ਉਨ੍ਹਾਂ ਅਰਸ਼ੀ ਝੁਲਾਰਿਆਂ ਦੀ
ਜਿੰਨ੍ਹਾਂ ਕੁੱਦ, ਕਾਬਲ ਗੁਰੂ ਨਿਸ਼ਾਨ ਝੁਲਾਇਆ ਸੀ।

ਸਦ ਹੈਫ਼ ! ਇਸ ਤਖ਼ਤ ਦੇ ਉੱਤੇ ਹੁਣ
ਸੁਆਰਥੀ ਧੜਿਆਂ ਕੁਰਸੀ ਡਾਹੀ ਏ।
ਅਕਾਲ ਲੁਕਾ, ਕਾਲਵਸ ਡਾਰਾਂ ਨੇ,
ਇੱਕ ਦੂਜੇ ਮੂੰਹ ਕਾਲਖ ਲਾਈ ਏ।

ਇਥੇ ਮੱਸੇ ਰੰਗੜ ਜਿਹੇ ਸਰੀਰਾਂ ਨੇ
ਹੌਂਸਲਾ ਵੇਸਵਾ ਨ੍ਰਿਤ ਦਾ ਕੀਤਾ ਸੀ,
ਖ਼ਾਲਸੇ ਅਚਿੰਤੇ ਵਾਂਗ ਬਾਜ ਦੇ, ਉਸਨੂੰ
ਇੱਕੋ ਝਪਟੇ ਦੋ ਟੁੱਕ ਕੀਤਾ ਸੀ।

ਨੀਹਾਂ ਇਸ ਪੁਨੀਤ ਮੰਦਿਰ ਦੀਆਂ
ਅਬਦਾਲੀ ਸੰਗ ਬਾਰੂਦ ਉਡਾਈਆਂ ਸਨ,
ਸੁਧਾ ਸਰੋਵਰ ਦੀਆਂ ਡੂੰਘਾਈਆਂ
ਪਿੰਜਰਾਂ ਗਊਆਂ ਸੰਗ ਪੂਰਾਈਆਂ ਸਨ।

ਜਦੋਂ ਜਦੋਂ ਵੀ ਵੈਰੀਆਂ ਇਸ ਮੰਦਿਰ ਨੂੰ
ਕੀਤਾ ਬੇਅਦਬ ਅਤੇ ਮਿਸਮਾਰ,
ਸਰਬਤ ਖ਼ਾਲਸੇ ਪਾ ਵਹੀਰਾਂ
ਬੇਦਿਰੰਗ ਕੀਤਾ ਨੇਜਾ ਪਹਿਰੇਦਾਰ।

ਇਹ ਉਹ ਪਰਮ ਮੁਕੱਦਸ ਮੰਦਿਰ ਹੈ
ਜਿਥੇ ਸੀਸ ਸ਼ਾਹਾਂ ਦੇ ਨਿਉਂਦੇ ਸਨ,
ਇਹ ਉਹ ਪਰਮ ਮੁਕਦੱਸ ਸਰੋਵਰ ਹੈ
ਜਿਥੇ ਪੀ ਘੁਟ ਜਲ, ਮੁਰਦੇ ਜੀਊਂਦੇ ਸਨ।

ਇਸ ਮੰਦਿਰ ਦੀ ਆਨ ਸ਼ਾਨ ਲਈ
ਬੰਦ ਬੰਦ ਮਨੀ ਸਿੰਘ ਕੁਤਰਾ ਗਿਆ,
ਇਸ ਮੰਦਿਰ ਦੀ ਰਾਖੀ ਖ਼ਾਤਰ
ਗੁਰਬਖ਼ਸ਼ ਸਿੰਘ ਸੀਸ ਆਪਣਾ ਲਾ ਗਿਆ,

ਭੱਟ ਖੜਗ ਸਿੰਘ ਕਬੰਧ ਸਮ, ਦੀਪ ਸਿੰਘ
ਹੇਠਾਂ, ਵਿਚੋਂ ਗਗਨਾਂ ਵਰ੍ਹਦੀ ਜੈ ਜੈ ਕਾਰ,
ਬਾਂਵੀਂ ਤਲੀ ਸੀਸ, ਹਥ ਦਾਏਂ ਖੜ੍ਗ ਸੰਭਾਰ
ਜੂਝਤ ਜੂਝਤ ਪਹੁਤਿਆ ਸ਼੍ਰੀ ਸ੍ਰੀ ਦਰਬਾਰ

ਇਹ ਸਨ ਬੀਰ ਜੋ ਅਬਚਾਰੇਹਿ ਸੀ ਸਾਰਦੀ ਧਾਰ ਭਛੰਦੇ
ਸਨ ਤੋਰਤ ਦੇਸ, ਅਤੇ ਮਾਤੇ ਮਵਾਸਨਾਂ ਮਾਨ ਮਲੰਦੇ,
ਤੋੜਨ ਗਾੜ੍ਹੇ ਗੜ੍ਹਾਨ੍ਹ ਕੋ, ਬਾਤਨ ਹੀ ਚਕ ਚਾਰ ਲਵੰਦੇ
ਕੇਵਲ ਧੀਰ ਸੁਏਕ ਦ੍ਰਿਯੇ, ਮਨ ਅੰਦਰ ਰਤੀ ਨਾ ਮਾਨ ਧਰੰਦੇ।

ਇਸ ਮੰਦਰਿ ਪ੍ਰਕਰਮਾ ਅੰਦਰ ਕਦੀ ਗੋਰਿਆਂ ਨੇ
ਸੁਆਨਾਂ ਸੰਗ, ਖੇਡਣ ਗੇਂਦ ਸ਼ੁਗਲ ਬਣਾਇਆਂ ਸੀ,
ਕਦੀ ਹਸਤੀ ਇਸ ਮੰਦਿਰ ਦੀ ਗੋਰਿਆਂ ਮਿਟਾਵਨ ਖਾਤਰ
"ਢਾਹੋ, ਵੇਚੋ, ਬਣਾਉ ਗ੍ਰਿਜਾ," ਕੂੜਾ ਮਤਾ ਪਕਾਇਆ ਸੀ ।

ਇਥੋਂ ਖਾ ਘਾਉ ਨਿਸ਼ਾਨੇ, ਟੈਗੋਰ ਜਿਹੇ
ਜਗ ਨੋਬਲ ਲਾਰੀਏਟ, ਜਾ ਬਣੇ,
ਇਥੋਂ ਖਾ ਖਿੱਚ, ਦੀਪ ਸਿੰਘ ਜਿਹੇ
ਰੱਖ ਸੀਸ ਤਲੀ, ਵੈਰੀਆਂ ਸੌਂਹੇ ਜਾ ਤਣੇ।

ਇਸ ਮੰਦਿਰ ਦੇ ਕਲਸ਼ਾਂ ਦੱਮਕਣ ਖ਼ਾਤਰ
ਸੋਨੇ ਭੂਸ਼ਨ ਨਰ ਨਾਰੀ ਨੇ ਵਾਰੇ ਸਨ,
ਮਘਦੇ ਰੂਪ ਆਪਣੇ ਕੋਝੇ ਕੀਤੇ
ਪਾਵਨ ਮੰਦਿਰ ਰੂਪ ਸ਼ਿੰਗਾਰੇ ਸਨ ।

ਮਸਜਿਦ ਮੰਦਿਰ ਅਤੇ ਕਲੀਸੇ
ਲੱਖਾਂ ਘੜੇ ਲੋਕਾਂ ਵਿੱਚ ਸੰਸਾਰ,
ਬਾਝੋਂ ਏਸ ਨਾਨਕ-ਆਣੇ ਦੇ
ਹੋਰੀਂ ਗ਼ੈਰਦੀਨਾਂ ਪਏ ਠੂਨਕਾਰ ।

ਇੱਥੇ ਗੁਲਫ਼ਾਮ ਰੂਪੀ ਰਿੱਚ ਹਸਤੀਆਂ
ਸੰਗਤਾਂ ਜੋੜੇ ਨੈਣ ਨਿਵਾਏ ਨਿਤ ਪੂੰਝਦੀਆਂ,
ਇੱਥੇ ਕੋਹ ਕਾਫ਼ ਪ੍ਰੀਆਂ ਸਮ ਰੂਪਵੰਤੀਆਂ
ਲੈ ਲਟਾਂ ਚੋਆ ਚੂੰਘੀਆਂ, ਧੂੜ ਨਿੱਤ ਹੂੰਝਦੀਆਂ ।

ਇਹ ਮਅਬੂਦ ਬੰਦਗੀ ਬੰਧਿਆਂ ਦਾ
ਇਹ ਮਕਸੂਦ ਰੱਬ ਗੰਢਿਆਂ ਦਾ,
ਇਹ ਢੋਈ ਜਿੰਨ੍ਹਾਂ ਹੋਰ ਨਾ ਢੋਈ
ਇੱਥੇ ਉਜਵਲ ਭਾਗ, ਭਾਗ ਮੰਦਿਆਂ ਦਾ ।

ਇਹ ਮੰਬਾ ਖ਼ੁਸ਼ੀਆਂ ਪਾਤਸ਼ਾਹੀਆਂ ਦਾ
ਇਹ ਮਰਕਜ਼ ਕੁਲ ਵਡਿਆਈਆਂ ਦਾ
ਇਹ ਮਆਬਦ ਜਗਤ ਗੁਰ ਸਿੱਖਾਂ ਦਾ
ਇਹ ਸ਼ੱਮਸ ਸਭ ਰਅਨਾਈਆਂ ਦਾ ।

ਇਹ ਮਸਜਿਦ ਹੈ ਜਗਤ ਸਿੱਜਦਿਆਂ ਦੀ
ਇਹ ਜਾਂ ਹੈ ਬਾਣੀ ਬਾਣ ਵਿੱਝਦਿਆਂ ਦੀ
ਇਹ ਥਾਂ ਹੈ ਨਾਮ ਰਸ ਗਿੱਝਦਿਆਂ ਦੀ
ਇਹ ਥਾਤੀ ਹੈ ਸਹਿਜ ਰੰਗ ਸਿੱਝਦਿਆਂ ਦੀ ।

ਇਹ ਅਸਥਾਨ ਹੈ ਵੈਕੁੰਠ ਧਰਤੀ ਦਾ
ਇਹ ਅਸਥਾਨ ਹੈ ਅਰਸ਼ਾਂ ਦਾ ਪਾਰਾ,
ਸੁੰਦ੍ਰਤਾ, ਸਥ੍ਰਿਤਾ ਜਾਵੇਦਾਨੀ
ਸਕਲ ਧਰਮਾਂ ਦਾ ਇਹ ਧਰੂ ਤਾਰਾ ।

ਇਥੇ ਰਹਿਮਤਿ ਵੰਡੀਏ ਜ਼ਹਿਮਤੀਆਂ ਨੂੰ
ਇੱਥੇ ਗੁਰਮਤਿ ਵੰਡੀਏ ਮਨਮੱਤੀਆਂ ਨੂੰ,
ਇੱਥੇ ਗਤਿ ਹੁੰਦੀ ਸਭ ਬੇਗਤਿਆਂ ਦੀ
ਇੱਥੇ ਹੁਰਮਤਿ ਵੰਡੀਏ ਬੇਪਤਿਆਂ ਨੂੰ ।

ਇੱਥੇ ਨੌਸ਼ਾਦ ਹੁੰਦੇ ਲੱਖਾਂ ਨਾਸ਼ਾਦ ਆ ਕੇ
ਇੱਥੇ ਆਬਾਦ ਹੁੰਦੇ ਲੱਖਾਂ ਬਰਬਾਦ ਆ ਕੇ,
ਇੱਥੇ ਸਿੱਧੀ ਰੱਬ ਨੂੰ ਪੁੱਜੇ ਫ਼ਰਿਆਦ ਆ ਕੇ
ਇੱਥੇ ਮੁੜਦਾ ਖ਼ਾਲੀ ਨਾ ਕੋਈ ਬੇਦਾਦ ਆ ਕੇ ।

ਇਹ ਦਰਬਾਰ ਮੁਅੱਲਾ ਸਿੱਖ ਕੌਮ ਦਾ
ਇਹ ਮਰਕਜ਼ ਮਿਤ੍ਰਨਾ ਤੀਸੀ ਕਿੱਲਾ,
ਇਸ ਦੇ ਜੋੜ ਜੁੜਿਆਂ ਸਿੱਖ ਕੌਮ ਨੂੰ
ਹੰਗੇ ਦੀਗਰ ਝਾਕ ਕੋ, ਨਾਂ ਪੱਕਾ, ਨਾ ਪਿੱਲਾ।

ਲੱਖਾਂ ਮੰਗਤੇ ਫਿਰਦੇ ਡਿਠੇ ਏਸ ਦਰ-ਏ-ਮੁਅੱਲਾ ਤੇ
ਲੱਖਾਂ ਦਾਨੀ ਹੱਥ ਟੱਡੀ ਡਿਗਦੇ ਏਸ ਦਰ-ਏ-ਸੱਲਾ ਤੇ
ਲੱਖਾਂ ਤਪਦੇ ਹੀਐ ਸਰਦਲ ਚਟਦੇ ਏਸ ਦਰ-ਏ-ਅੱਲ੍ਹਾ ਤੇ
ਲੱਖਾਂ ਵੱਜਦ ਅੰਦਰ ਝੂਮਣਾ ਏਸ ਦਰ-ਏ-ਵੱਲ੍ਹਾ ਤੇ।

ਸਾਰੀ ਧਰਤੀ ਟੋਲ ਕੇ ਵੇਖੀ, ਇਕੋ
ਇਹੋ ਜਿਹਾ, ਸੁਵਰਨ-ਮੰਦਿਰ ਹੈ ਇਹ,
ਜਿੱਥੇ ਗਗਨਾਂ ਅੰਦਰ ਵੱਜਣ ਦਮਾਮੇਂ
ਅਤੇ ਬਾਝ "ਵਾਹਿਗੁਰੂ" ਹੋਰ ਨਾਂ ਦੂਜਾ ਧੋਹ।

"ਸੋ ਅਸਥਾਨ ਬਤਾਵਉ ਮੀਤਾ
ਜਾ ਕੇ ਹਰਿ ਹਰਿ ਕੀਰਤਨ ਨੀਤਾ"
ਇਹ ਸੋ ਥਾਨ ਜਿਥੇ ਰਾਗ ਰਤਨ ਪਰਵਾਰ ਪਰੀਆ
ਚੌਸਠ ਘਰੀਆ, ਖਰੀਆ, ਕੀਰਤਨ ਮਨ ਸੀਤਾ।

ਇਸ ਮੰਦਰਿ ਦੇ ਜ਼ੱਰੇ ਜ਼ੱਰੇ ਅੰਦਰ
ਖ਼ਾਲਸਾ ਇਤਿਹਾਸ ਦਾ ਓਤ ਪੋਤ ਹੈ,
ਇਸ ਸੁਧਾ ਸਰੋਵਰ ਕਣਿ ਕਣਿ ਅੰਦਰ
ਸਿੱਖ ਪੰਥ ਉੱਨਤੀ ਦਾ ਸੀਰ ਸੋਤ ਹੈ।

'ਬ੍ਰਹਮ' ਤੂੰ ਵੀ ਸੈਂ ਇਸੇ ਮਿੱਟੀ ਦਾ ਘੜਿਆ
'ਬ੍ਰਹਮ' ਤੂੰ ਵੀ ਸੈਂ ਇਸੇ ਪਾਣੀ ਦਾ ਪਰਿਆ,
ਨਾ ਜਾਣਾ ਕਿੰਨ ਸੰਚਿਤ ਕਰਮਾਂ ਫਲ
ਇਸ ਧ੍ਰਮ ਧਰਤੀ ਤੁਧ ਦੂਰ ਪਰਹਰਿਆ।

ਇੱਥੇ ਲਾ-ਤਫ਼ਰੀਕ, ਲਾ-ਫ਼ਿਰਕੇਦਾਰੀ
ਲਾ-ਜ਼ਾਤ ਪਾਤ, ਲਈ ਸਭ ਨਰ ਨਾਰੀ,
ਭਲਾ ਸਰਬਤ ਦਾ, ਸ੍ਰੀ ਅਕਾਲ ਸੰਚਾਈ
ਸਾਂਝ ਬਿਹਾਗ ਧੌਂਸੇ ਚੋਟ ਜਾਏ ਪ੍ਰਸਾਰੀ।

ਇਸ ਮੰਦਿਰ ਦਾ ਹੁਸਨ ਅਤੇ ਜਵਾਨੀ
ਜਗ ਬੇਮਿਸਾਲ, ਰਹਿਸੀ ਲਾ-ਜ਼ਵਾਲ,
ਗੁਰ ਸਿੱਖਾਂ ਕਰਦੀ ਰਹਿਸੀ ਸਦਾ ਨਿਹਾਲ
ਹਾਸਦ ਇਸਦੇ ਰਹਿਸਨ ਸਦਾ ਪਾਮਾਲ ॥
ਇਸ ਮੰਦਿਰ ਦਾ ਜਮਾਲ ਅਤੇ ਜਲਾਲ
'ਬ੍ਰਹਮ' ਅਜ਼ਲਾਂ ਤਾਂਈਂ ਸਦ ਜੀਵੇਗਾ,
ਨਾਨਕ ਨਾਮ ਕਲਾਂ ਰਹਿਨ ਚੜ੍ਹਦੀਆਂ
ਜੋ ਰੱਹਸੀਵੇਗਾ, ਸੋ ਅਮ੍ਰਿਤੀਵੇਗਾ ॥

**ਗੁਰਬਾਣੀ ਸੰਕੇਤ :–**

(1) ਅੰਮ੍ਰਿਤਸਰ ਸਤਿਗੁਰੁ ਸਤਿਵਾਦੀ ਜਿਤ ਨਾਤੈ
ਕਉਆ ਹੰਸ ਹੋ ਹੈ (ਪੰਨਾ 493)

(2) ਡਿਠੇ ਸਭੇ ਥਾ ਨਹੀ ਤੁਧ ਜੇਹਿਆ ॥
(ਪੰਨਾ 1362)

(3) ਸੋ ਅਸਥਾਨ ਬਤਾਵਉ ਮੀਤਾ
ਜਾਕੇ ਹਰਿ ਹਰਿ ਕੀਰਤਨ ਨੀਤਾ ॥

## ਦੂਜਾ ਅਵਿਤ੍ਰੋਂ ਨਾ ਕੋਈ ਤੁਲ ਤੂੰ ਗੁਰੂ ਗੋਬਿੰਦ ਸਿੰਘ

ਸੂਰਿਆਂ ਸ੍ਰਣ ਸੰਗ ਸ੍ਰਿਸ਼ਟਿ ਅਨਿੱਸ਼ਟ ਧੰਣ ਕਾਰ
ਧਰਿਉ ਰੂਪ ਮਹਾਂ ਬਲੀ ਤੂੰ ਗੁਰੂ ਗੋਬਿੰਦ ਸਿੰਘ ।
ਭਏ ਕੇਸ਼ਵ ਸਰੂਪ ਲੋਪ, ਮੁੰਡੋਂਨ ਪ੍ਰਧਾਨ ਜਗ
ਦੈ ਸੁਧਾ ਸੁਰਜੀਤ ਕੀਉ ਤੂੰ, ਗੁਰੂ ਗੋਬਿੰਦ ਸਿੰਘ ।
ਯੱਵਨਿਨਿ ਧੌਂ ਵਿਨੀਨਿ ਜਬੈ, ਹਿੰਦ ਮੈਂ ਨਾ ਹੋੜੀ ਕਿੰਨ
ਢੱਕੀ ਅਜੀਤ ਨਗਾਰੇ ਚੋਟ ਤੂੰ ਗੁਰੂ ਗੋਬਿੰਦ ਸਿੰਘ ।
ਸੋਧਿ ਕੱਸ਼ਤ੍ਰਿਨਿ ਧ੍ਰਮ ਕ੍ਰਮ, ਮਾਨਵ ਉਧਾਰ ਕਾਰ
ਵਾਰਿਉ ਸਮੱਗ੍ਰ ਵੰਸਿ ਤੂੰ, ਗੁਰੂ ਗੋਬਿੰਦ ਸਿੰਘ ।
ਜਿਗਾ, ਬਾਜ਼, ਬਾਜ, ਸਾਜ, ਤਿਆਗ ਸਭੇ ਬੇਦਰੰਗ
ਪ੍ਰੱਯੰਕ ਰੋਗ ਸ਼ਿਭਿ ਦੱਇਉ ਤੂੰ, ਗੁਰੂ ਗੋਬਿੰਦ ਸਿੰਘ ।
ਕੌਨ ਕੌਨ ਉਪਕਾਰ, ਚੇਤੇ ਇਹ 'ਬ੍ਰਹਮ' ਕਾਨੀ
ਦੂਜੋ ਅਵਿਤ੍ਰੋਂ ਨਾ ਤੁਲ ਤੂੰ, ਗੁਰੂ ਗੋਬਿੰਦ ਸਿੰਘ ।

## ਦੀਦਾਰ ਜਲਾਲ-ਏ-ਦਸ਼ਮੇਸ਼

ਦਿਵਜ ਲਿਲਾਟ ਕੀ ਦਮਕ ਤੇ ਸ੍ਰਿਸ਼ਟ ਸੌਂਦ੍ਰਯ ਲੱਜਿਤ ਹੋਏ
ਸੂਰਯ ਤੇਜ ਨੈਨਾਂ ਤੇਰੇ ਬੱਬ੍ਰ ਕੇਹਰ ਪਿੱਖ ਡਰ ਜਾਏ ਹੈ।
ਜਿਗਾਸੌਊ, ਸੀਸ ਰਘਵੰਸ਼ਿ ਪਤਿ ਕਰੇ ਚਾਂਦਨਾਂ ਮਯੰਕਵਤਿ
ਅਮੁੱਲ ਮੁਕਤਾਹ ਬਨਿਮਾਲ, ਤੈਂ ਪੈ ਗ਼ਰਦਨੀਆਂ ਸੁਹਾਏ ਹੈ।
ਮਣਿ ਰਤਨ ਜਰਤਿ ਭੂਸ਼ਨ, ਸ੍ਰੱਵ ਲੋਹਿ ਆਯੁੱਧ ਧਾਰੇ
ਪਿੱਖ ਖ਼ਾਲਸਾਈ ਔਰੰਗ ਸ਼ੋਭਿ, ਔਰੰਗਸ਼ਾਹੁ ਖੁਣਸਾਏ ਹੈ।
ਪਗਨਿ ਜੋਰਾ ਜਰਤਿ ਤਾਰ, ਬਾ-ਸੀਮੋ ਜ਼ਰ ਚਿੱਤਰਕਾਰ
ਨਰ ਨਾਰੀ ਸੀਸ ਜੋ ਛੁਹਾਏ, ਤਾਂਹਿ "ਕੂੜੇ ਪਾਲ ਟੁੱਟ" ਜਾਏ ਹੈ।
ਦਾਨੀ ਤਊ ਸਮ ਮਹਾਦਾਨੀ, ਇਤਿਹਾਸ ਮੈਂ ਨਾ ਸੁਣਿਊਂ ਕੋਊ
ਕਣਕ ਕਟਕ ਔ ਮਾਣਿਕ ਬਹੁ, ਗੁ੍ਭ ਨਦੀਅਨ ਬਖ਼ਸ਼ਾਏ ਹੈ।
ਮੱਥ ਸਿੰਧੂ ਸੁਧਾ ਜੌ ਲੀਨ ਦੇਵ, ਨਿਜ ਈਰਸ਼ਾ ਮਿਲਾਨੋਂ ਮ੍ਰਿਤ
ਤੌ ਅੰਮ੍ਰਿਤਾ ਲੋਚ, ਸ੍ਰਵ ਲੋਕ, ਨਿਤਾ ਨਿਤ ਬਢੀ ਜਾਏ ਹੈ।
ਸੈਮਟੀ ਆਬ-ਏ-ਹਿਯਾਤ ਤੋਂ, ਤਿਸ਼ਨਾਂ-ਲਬ ਸਿਕੰਦਰ ਗਿਆ
ਖ਼ਿਜ਼ਰ ਜਿਹੀ ਰਹਿਬਰੀ ਭੀ, ਸਭ ਗਈ ਅਸਫ਼ਲਾਏ ਹੈ।
ਮਾਰੁਤ ਸਮ ਪਵਨ ਵੇਗ, ਤੈਂ ਅਣਿ ਜਰਤਿ ਕਣਕ ਕਟੀ
ਤੱਤ ਪਿਆਮ-ਏ-ਦੋਜ਼ਖ਼ਾਨ ਕੌਂ, ਦਰਖ਼ਾਨਾਨ ਕਾਨ ਪਾਏ ਹੈ।
ਬਾਰੋ ਕਲਮ ਔ ਕ੍ਰਿਪਾਨ ਦੋਊ, ਵਗੇ ਕਾਲਿੰਦੀ ਕੇ ਵੇਗ ਤੇਜ
ਏਕ ਰੁਚੈ ਮਹਿਲ ਗੁਰਸ਼ਬਦ ਕੌ, ਦੂਈ ਮੁੱਚੈ ਨੀਵ ਮੁਗਲਾਏ ਹੈ।
ਭੀਮ ਔ ਪਰਸ਼ੂ ਰਾਮ ਸਮ, ਤੁਧ ਖਾਂਡਾ ਦੋਊ ਧਾਰ ਲਸੈ
ਦੁੱਤਿ ਬਰਕ ਸੈਫਿ-ਅਹਿਮਦੀ, ਮੁਗਲਾਨਿ ਜੁੱਥ ਹੀਆ ਕੰਪਾਏ ਹੈ।
ਨੀਲਾ ਖੰਗ, ਮਾਂਹਿ ਜੰਗ, ਸਮ ਪਲੰਗ, ਜਥੇ ਕੁਦੰਗ,
ਅਰਿਨ ਸੈਨ, ਹੋਏ ਹਰਨ, ਜਿਮੇਂ ਰਜਨੀ ਪੇਸ਼ ਦਿਨਕਰਾਏ ਹੈ।

ਕਰਨ ਗ਼ਾਰਤ ਇਮਾਰਤ ਖ਼ਾਲਸਾਈ ਮਹਿਲ ਕੇਰੀ
ਔਰੰਗ ਅਸਤ੍ਰ ਸ਼ਸਤ੍ਰ ਸਭੀ ਬਰਤ, ਥਾਹੁ ਕੋ ਨਾ ਪਾਏ ਹੈ।
ਤੇਊ ਖਤੰਗ, ਸਮ ਭੁਯੰਗ, ਜਬੈ ਡਸੰਗ, ਸ਼ਾਹੁ ਔਰੰਗ,
ਦਿਲੋ ਦਿਮਾਗ ਤਿਲਮਿਲਾਏ, ਭਈ ਦੋਊ ਚਸ਼ਮ ਕੋਰਾਏ ਹੈ।
ਭਯੋ ਅਤੰਕ, ਡਰਯੋ ਕਲੰਕ, ਪਰਯੋ ਪ੍ਰਯੰਕ, ਮਰੋਂ ਨਿਸੰਕ
ਪਠਿਉ ਏਲਚੀ ਮਹੰਤ, ਜਿਮੇਂ ਪੀਰ ਗੁਨਿਹਿ ਬਖ਼ਸ਼ਾਏ ਹੈ।
ਬਾ-ਖ਼ੌਫੇ ਮਾਰੇ ਪੇਚੀਦਹ, ਜ਼ੇਰੇ ਬਾਰੇ ਬਦਕਾਰਹਾਏ ਖ਼ੁਦ
ਜ਼ੇਰੇ ਤਪਸ਼ ਦੱਕਨ-ਆਫ਼ਤਾਬ, ਅੰਦਰੂੰ ਗੋਰੇ ਤਨਹਾ, ਤਨਹਾ ਤਪਾਏ ਹੈ।
ਤਾਤ, ਮਾਤ, ਪ੍ਰਪਿਤਾਮਹਿ, ਸੁਤ ਚਾਰ, ਸੁਤਭਾਨ ਸ਼ਿਕਮ ਭਰੇ
(ਰੱਵਉ) ਚਾਰ ਮੂਏ ਤੋ ਕਿਆ ਭਯਾ, ਜੌ ਲੌ ਜੀਵਤ ਸਿੱਖ ਸਹੰਸਰਾਏ ਹੈ।
ਤੇਊ ਤਾਤ ਰਾਖਾ ਤਿਲਕ ਜੰਞੂ, ਵਿੱਖਿਆਤ ਸਮੱਗ੍ਰ ਜਗ,
''ਠੀਕਰ ਫੋਰ ਦਿਲੀਸ ਸਿਰ' ਸਿਵੇਮ ਪ੍ਰਭੂ ਪੁਰਸਿਧਾਏ ਹੈ।
ਜੇਸ਼ਠ ਜੁਗਲ ਸੁਤ, ਨਿਜ ਕਰ ਸ਼ਿੰਗਾਰ, ਤੋਰੇ ਰਣਿ ਮਝਾਰ,
ਸੁਤ ਦੋਊ ਲਘੂ ਬਾ-ਇਯ ਗੀ, ਅਧੂ ਦਰ ਦੀਵਾਰ ਚੁਨਵਾਏ ਹੈ।
ਸ੍ਵੱਵ ਉੱਤਮ, ਸ੍ਵੱਵ ਉੱਚ, ਅਤਿ ਸਤਿ, ਪ੍ਰਮਾਣਿੱਯ ਸ੍ਵੱਵ ਸ੍ਰਿੱਸ਼ਟਿ
ਕੋਊ ਦੂਜੋ ਅਵਿਤ੍ਰ ਨਾ ਧ੍ਰਮ ਹੇਤੂ, ਸ੍ਵੱਵ ਵੰਸ਼ਿ ਜੋ ਕੁਹਾਏ ਹੈ।
ਧਾਰੀ ਕਲਾ ਔ ਕਲਾਮ ਦੋਊ, ਔ ਖ਼ਾਲਸਾ ਔਰੰਗਪਤਿ,
ਮੁਸਾਵਾਤ ਨਾ ਪਾਏ ਜੱਗ, ਜੋਵੀਏ ਜੋ ਗਹਿਪਾਨ ਮੱਸ਼ਲਾਏ ਹੈ।
ਸ਼ਾਹਾਨ ਕੇ ਸ਼ਾਹੁ ਪਾਤਸ਼ਾਹਿਨ ਕੇ ਪਾਤਸ਼ਾਹ, ਪੀਰ, ਮੀਰ,
ਅਭੈ ਗਾਵਰੋ ਕੋ ਖ਼ਗਪਤੀ, ਮਮ ਚੌਗਿਰਦ ਪਹਿਰਾਏ ਹੈ।
ਤੌ ਜਲਾਲ, ਤੌ ਜਮਾਲ, ਐ-ਦਸ਼ਮੇਸ਼ ਗੁਰਦੇਵ ਜੀਉ
'ਬ੍ਰਹਮ' ਟਿਕੇ ਖ਼ਾਲਸਾ ਕੇ ਭਾਲ, ਜੌ ਲੌ ਤ੍ਰਿਬੇਣੀ ਸੰਗਮਾਏ ਹੈ।

ਭਾਈ ਨੰਦ ਲਾਲ ਜੀ :

ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁਖ਼ਸਾਰੇ ਮਾ
ਹਰ ਦੋ ਆਲਮ ਕੀਮਤੇ ਯਕ ਤਾਰੇ ਮੂਏ ਯਾਰੇ ਮਾ

## ਕੇਸ਼ਵ ਸਰੂਪ

ਕੇਸ਼ਵ ਸਰੂਪ ਗੁਰੂ ਬਖ਼ਸ਼ਿਆ ਨਿਧਾਨ ਜਿਹੜਾ
ਤੂੰ ਵੇਖੀਂ ਕਿਤੇ ਭੁਲ ਕਦੀ ਏਸ ਨੂੰ ਲੁਟਾਵੀਂ ਨਾ।
ਚਿੰਨ੍ਹ ਮਰਦਾਨਗੀ ਦਾ ਮੁਖ ਤੇ ਸੁਹਾਵੇ ਜਿਹੜਾ
ਰੇਜ਼ਰ ਦੀ ਧਾਰ ਭੁਲ ਏਸ ਨੂੰ ਛੁਹਾਵੀਂ ਨਾ।
ਰਹਤਿ ਬਹਤਿ ਉੱਚੀ ਤੇਰੀ ਸੰਤ ਤੇ ਸਿਪਾਹੀ ਵਾਲੀ
ਆਲੇ ਦੁਆਲੇ ਬੁਡਦਿਆਂ ਦੇ ਨਾਲ ਬੁਡ ਜਾਵੀਂ ਨਾ।
ਇਹ ਅਲਕਾਂ ਪਵਿੱਤ੍ਰ 'ਗੁਰੂ ਗਰਤ ਪਰਤ'' ਗਹਿ
ਚੁੱਕੇ ਅੰਤ, ਗੁਆ ਇਨ੍ਹਾਂ, ਵੇਲਾ ਹੱਥੋਂ ਤੂੰ ਖੁੰਝਾਵੀਂ ਨਾ।
ਤਖ਼ਤਾਂ ਦੀ ਅਸਮਤ ਪ੍ਰੈਸਾਂ ਵਿਚ ਰੋਲ ਦਿੱਤੀ
ਤੂੰ ਇਹੋ ਜਿਹੇ ਘੁਲਾਟੀਆਂ ਦੀ ਛਿੰਜ ਵਿਚ ਜਾਵੀਂ ਨਾ।
ਤੇਰੀ ਹੱਕ ਦੀ ਕਮਾਨੀਂ ਦਾ ਇੱਕੋ ਟਕਾ ਪੁੱਜ ਜਾਸੀ
ਕਾਲੇ ਟਕੇ ਡੋਲ੍ਹ ਕੱਚੇ ਸਰੋਪੇ ਤੂੰ ਕਮਾਵੀਂ ਨਾ।
ਤੇਰਾ ਨਾਮ ਟੀਸੀ ਉੱਪਰ ਲਿੱਕਰ ਪਿਅੱਕੜਾਂ ਦੀ
ਮੁੜ੍ਹਕੇ ਤੇ ਖ਼ੂਨ ਦੀ ਕਮਾਈ ਤੇਰੀ ਮੋਰੀ 'ਚ ਰੁੜ੍ਹਾਵੀਂ ਨਾ।
ਧਰਮ ਦੀ ਰਾਖੀ ਲਈ ਰਾਜ ਗੁਰੂ ਬਖਸ਼ਿਆ ਸੀ
ਤੂੰ ਰਾਜ ਭੁੱਖੇ ਲੀਡਰਾਂ ਮਿਲ ਧਰਮ ਨੂੰ ਕੁਹਾਵੀਂ ਨਾ।
ਵਿਚ ਚਾਨਣ ਗੁਰਬਾਣੀ ਤੂੰ ਕਦਮ ਕਦਮ ਵਧੀ ਜਾ
'ਬ੍ਰਹਮ' ਵਡਿਆਂ ਦੇ ਔਗਣਾ 'ਚ ਚਿੱਤ ਨੂੰ ਉਕਾਵੀਂ ਨਾ।

ਹੁਕਮ ਨਾਮਾ :

ਗੁਰੂ ਕੀ ਛਾਪ ਸਿਰ ਕੇਸ ਕੀ ਪਾਹੁਲ
ਦੇਇ ਉਤਾਰ ਸੋ ਬੇਮੁਖ ਜਾਨੋ। (ਚੌਪਾ ਸਿੰਘ)

## ਤਬਰੁੱਕਾਤ-ਏ-ਅੰਮ੍ਰਿਤ

ਅੰਮ੍ਰਿਤ ਪਿਲਾਕੇ ਮੁਝੇ
ਗੀਦੜ ਸੇ ਸ਼ੇਰ ਬਣਾਇਆ ਤੂਨੇ ।
ਅੰਮ੍ਰਿਤ ਪਿਲਾਕੇ ਮੁਝੇ
ਜ਼ੱਰੇ ਸੇ ਮਹਿਰ ਬਣਾਇਆ ਤੂਨੇ ।
ਨੀਚੋਂ ਊਚ ਕਰੇ
ਵੋਹ ਮੇਰਾ ਪਿਆਰਾ ਗੋਬਿੰਦ,
ਅਪਨੇ ਆਗੋਸ਼ ਮੇਂ ਲਾਕਰ
ਸਰਦਾਰ ਬਨਾਇਆ ਤੂਨੇ ।
ਹਮ ਰੁਲਤੇ ਫਿਰਤੇ
ਕੋਈ ਬਾਤ ਨਾ ਪੂਛਤਾ
ਮੈਦਾਨੇ-ਆਜ਼ਾਦੀ ਮੇਂ
ਅਲਮ ਬਰਦਾਰ ਬਨਾਇਆ ਤੂਨੇ ।
ਡਰਾਕਲ, ਬੁਜ਼ਦਿਲ, ਕਮਜ਼ੋਰ
ਕਮੀਨੋਂ ਸੇ ਉਠਾਕਰ
ਰੂਹ ਅੰਮ੍ਰਿਤ ਫੂੰਕ
ਧੰਨੀ ਤਲਵਾਰ ਬਨਾਇਆ ਤੂਨੇ ।
ਘੁਸਨਾ ਜਿੰਨ ਕੇ ਲੀਏ ਥਾ
ਭਾਟੇ ਕੇ ਸ਼ਿਵਾਲੇ ਮੇਂ ਮੁਸ਼ਕਲ
ਵਾਹੁ ! ਅਪਨੇ ਭਗਤੋਂ ਕੇ ਲੀਏ
ਸੋਨੇ ਕਾ ਦਰਬਾਰ ਬਨਾਇਆ ਤੂਨੇ ।
ਧਾਕ ਜਿਸ ਸ਼ਮਸ਼ੀਰ ਕੀ
ਬੈਠੀ ਥੀ ਦਿਹਰ ਮੇਂ ਇਕ
ਉਸ ਹੀ ਕੋ ਅਪਨੇ ਅੰਮ੍ਰਿਤਧਾਰੀ ਸੇ
ਖ਼ਮਦਾਰ ਬਨਾਇਆ ਤੂਨੇ ।
'ਬ੍ਰਹਮ' ਕਿਆ ਕਿਆ
ਉਪਕਾਰ ਮੈਂ ਗਾਊਂ ਤੇਰੇ
ਕਿਆ ਖ਼ੂਬ ! ਅਕਵਾਮ-ਏ-ਦਿਹਰ ਕਾ
ਜੱਥੇਦਾਰ ਬਨਾਇਆ ਤੂਨੇ ।

## ਅੰਮ੍ਰਿਤ ਛਕਣ ਨਸੀਬਾਂ ਵਾਲੇ

ਤੇਰਾ ਅੰਮ੍ਰਿਤ ਹੈ, ਤਬੱਰੁਕ ਤੇਰਾ
ਇਹ ਕੋਈ ਛਕਣ ਨਸੀਬਾਂ ਵਾਲੇ ।
ਬਣੇ ਖਾਲਸਾ ਅਕਾਲ ਪੁਰਖੁ ਦਾ,
ਸਭ ਹਟਦੇ ਦੂਰ ਜਰੀਬਾਂ ਵਾਲੇ ।
ਜ਼ਾਤਿ, ਕਰਮ, ਕੁਲ ਨਾਸ ਭਏ ਸਭ
ਸਾਰੇ ਪਾਟੇ ਲੇਖ ਹਸੀਬਾਂ ਵਾਲੇ ।
ਇੱਕੋ ਸੰਗਤਿ ਤੇ ਇੱਕੋ ਪੰਗਤਿ
ਮੇਟੇ ਸਭ ਫਰਕ ਸ਼ਾਹ ਗ੍ਰੀਬਾਂ ਵਾਲੇ ।
ਦੋਸਤ ਦੁਸ਼ਮਣ ਇਕ ਦਰਸਾਏ
ਪੜ੍ਹਾਏ ਸਬਕ ਹਬੀਬਾਂ ਵਾਲੇ ।
ਪਹਿਨ ਕਕਾਰ ਦਾਗ ਦਗਾਨੇ ।
ਮਿਟੇ ਸਭ ਖੌਫ਼ ਮਹੀਬਾਂ ਵਾਲੇ ।
ਕਾਤਰਤਾ ਕਤਵਾਰ ਹੂੰਝ ਕੇ
ਰੁਤਬੇ ਦਏ ਮਤੀਬਾਂ ਵਾਲੇ ।
ਬਣੇ ਆਪੇ ਸੰਤ, ਸਿਪਾਹੀ ਆਪੇ
ਸਭ ਝਗੜੇ ਮੁੱਕੇ ਖ਼ਤੀਬਾਂ ਵਾਲੇ ।
ਤੂੰ ਆਪੇ ਕਾਦਰ, ਆਪੇ ਕੁਦਰਤ
ਨੀਵੇਂ ਮਨਸਬ ਚੜ੍ਹੇ ਕਰੀਬਾਂ ਵਾਲੇ ।
ਜਲਾਲ ਅਦੂ ਤੁਧ ਸਹਿ ਸਕੇ ਨਾਂ
ਕੌੜੇ ਮਾਰੇ ਡੰਗ ਰਕੀਬਾਂ ਵਾਲੇ ।
ਸੀ ਹਰਿ ਜੀ ਹਰ ਥਾਂ ਹਾਜ਼ਰ ਨਾਜ਼ਰ
ਹੋਣ ਸਲਾਮੀ ਵੱਡੇ ਅਦੀਬਾਂ ਵਾਲੇ ।
'ਬ੍ਰਹਮ' ਹੋ ਪਾਰੰਗਤਿ ਪੀ ਅੰਮ੍ਰਿਤ ਤੂੰ
ਇਸ ਤੀਰਥ ਤਰਨ ਨਸੀਬਾਂ ਵਾਲੇ ।

**ਗੁਰਬਾਣੀ ਸੰਕੇਤ**

ਦਾਗ ਹੋਇ ਸੁ ਰਨ ਮਹਿ ਝੂਝਹਿ
ਬਿਨੁ ਦਾਗੇ ਭਗ ਜਾਹੀ (ਪੰਨਾ 970)

## ਗੁਰੂ ਗੋਬਿੰਦ ਸਿੰਘ ਨਾ ਹੋਤੇ ਤੋ ਕੁਝ ਭ  ਨਾ ਹੋਤਾ

ਯਿੱਹ ਸ਼ਿਵਾਲੇ ਯਿੱਹ ਮੰਦਿਰ, ਗੁਰਦੁਆਰੇ ਧਰਮਸ਼ਾਲਾ
ਯਿੱਹ ਬਜੰਤੇ ਘੰਟਾਲਾ, ਯਿੱਹ ਧੁਨੰਨਤੇ ਸ਼ੰਖਾਲਾ
ਗੁਰੂ ਗੋਬਿੰਦ ਸਿੰਘ ਨਾ ਹੋਤੇ, ਤੋ ਕੁਛ ਭੀ ਨਾ ਹੋਤਾ।

ਯਿੱਹ ਤਿਲਕ ਔਰ ਜੰਞੂ, ਯਿੱਹ ਹਵਨ ਔਰ ਯੱਗਨਾ
ਯਿੱਹ ਮਹਿੰਦੀ ਔਰ ਲੱਗਨਾ, ਯਿੱਹ ਵੇਦੀ ਔਰ ਅਗਨਾ
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਵੈਸ਼ ਔਰ ਖ਼ਤਰੀ, ਯਿੱਹ ਹਿੰਦੂ ਔਰ ਹਰੀਜਨ
ਯਿੱਹ ਬ੍ਰਾਹਮਨ ਮਹਾਜਨ, ਯਿੱਹ ਪੰਡਤ ਔਰ ਸਭਾਜਨ
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਸੋਮ ਪਾਕੀ ਵਿਅੰਜਨ, ਯਿੱਹ ਪੂਜਾ ਔਰ ਅਰਚਨ
ਯਿੱਹ ਚੱਕ੍ਰ ਖਟ-ਕਰਮਾਂ, ਯਿੱਹ ਆਸ਼੍ਰਮ ਔਰ ਬਰਨਾ
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਦੀਵਾਲੀ ਦੁਸਹਿਰਾ, ਯਿੱਹ ਅਸ਼ਟਮੀ ਰਾਮਨੌਮੀ
ਯਿੱਹ ਰਾਸ਼ਟਰ ਸਮਾਜੀ, ਯਿੱਹ ਤੀਖੇ ਤਰਾਨੇ ਕੌਮੀ
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਹਿੰਦੂ, ਹਿੰਦ, ਹਿੰਦੀ ਨਾਅਰੇ, ਯਿੱਹ ਆਰੀਆ ਫੁੰਕਾਰੇ
ਯਿੱਹ ਸਮਾਜੀ ਦੁਲਾਰੇ, ਯਿੱਹ ਹੋਤੇ ਸੁੰਨਤ ਸਵਾਰੇ
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਚਮਤੇ ਸਭੀ ਸੰਗੇ-ਅਸਵਦ, ਠੁਕਰਤੇ ਗੋਰੇ ਠਾਕੁਰ
ਯਿੱਹ ਯੋਗ ਔਰ ਸਾਧਨ, ਯਿਹ ਆਰਤੀ ਆਰਾਧਨ।
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਹਰਿ ਹਰਿ ਮਹਾਦਿਉ, ਯਿੱਹ ਕਾਲੀ ਭਵਾਨੀ
ਯਿੱਹ ਉੂੱਚਾ ਸਦਾ ਸ਼ਿਉ, ਯਿੱਹ ਢੌਂਗੀ ਗੁਰੂ ਦਿਉ ॥
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਗਿਰਿ ਕੂਲ ਜਮਨਾ, ਯਿੱਹ ਲੀਲ੍ਹਾ ਕੁੰਜਿ ਗਲ੍ਹਿਨਾ
ਯਿੱਹ ਗੋਪੀ ਔਰ ਗੋਪਾ, ਯਿੱਹ ਮਥਰਾ ਔਰ ਬ੍ਰਿੱਜਨਾ
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਗੰਗਾ ਪਿੱਤ੍ਰ-ਪੱਤ੍ਰਾ, ਯਿੱਹ ਬੱਦਰੀ ਨਾਥ ਯੱਤਰਾ
ਯਿੱਹ ਪੋਖਰ ਮਾਨ ਸਰੋਵਰ, ਯਿੱਹ ਸਭੀ ਪਰਤੇ ਖ਼ਤਰਾ ।
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਰਾਮ ਔਰ ਰਾਵਨ, ਯਿੱਹ ਕੰਸ ਔਰ ਕੰਨ੍ਹੀਆ
ਯਿੱਹ ਰਾਧਾ ਪਿਆਰੀ, ਯਿੱਹ ਸੀਤਾ ਪਰਮ ਮੱਯਾ ।
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਰਾਮਾਇਣ ਉੱਚ ਰੀਤਾ, ਯਿੱਹ ਮਹਾ ਭਾਰਤ ਪੁਨੀਤਾ
ਯਿੱਹ ਪੁਰਾਨੋਂ ਕੀ ਗਾਥਾ, ਯਿੱਹ ਚਤੁਰਵੇਦ ਔਰ ਗੀਤਾ,
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਗੱਊ ਰਖ਼ਸ਼ਾ ਕੇ ਤਗੜੇ, ਯਿੱਹ ਮਾਂਸ ਭਖ਼ਸ਼ਾ ਕੇ ਰਗੜੇ
ਉਠਾਨੇ ਵਾਲਾ ਨਾ ਕੋ ਹੋਤਾ, ਯਿੱਹ ਬਾਤਲ ਸਭੀ ਝਗੜੇ ।
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਸ਼ਬੀਹ ਕੇਸ਼ਾਧਾਰੀ, ਯਿੱਹ ਰਿਸ਼ੀ ਰੂਪ ਦਾੜ੍ਹੀ
ਯਿੱਹ ਵਾਹਦ ਖ਼ਾਲਸਾ ਜੀ, ਸੰਪ੍ਰਦਾਏਂ ਬੀਜੀ ਸਾਰੀ ।
ਗੁਰੂ ਗੋਬਿੰਦ ਸਿੰਘ ਨਾ ਹੋਤਾ...

ਯਿੱਹ ਸੰਗਤਿ ਔਰ ਪੰਗਤਿ, ਯਿੱਹ ਕੀਰਤਨ ਕਰਾਰੇ
ਯਿੱਹ ਚੌਵਰਤੇ ਗੁਰੂ ਗ੍ਰੰਥ, ਯਿੱਹ ਗੁਰਬਾਣੀ ਨਜ਼ਾਰੇ ।
ਗੁਰੂ ਗੋਬਿੰਦ ਸਿੰਘ ਨਾ ਹੋਤੇ...

ਯਿੱਹ ਸ਼ਾਨ ਖ਼ਾਲਸਾਈ, ਯਿੱਹ ਬਡਾਈ ਪੰਚ ਭਾਈ
ਯਿੱਹ ਸਰੋਵਰ ਸੁਵ੍ਰਨ ਮੰਦਿਰ, ਯਿੱਹ ਮਰਮਰ ਚਿਟਾਈ ॥
ਗੁਰੂ ਗੋਬਿੰਦ ਸਿੰਘ ਨਾ ਹੋਤੇ......

ਯਿੱਹ ਕਲਸ਼ੇ ਸੁਨਹਿਰੀ, ਯਿੱਹ ਨਿਕਹਤ ਸੁਲਹਿਰੀ
ਅੰਮ੍ਰਿਤ ਵੇਲਾ ਭੀਗਾ ਭੀਗਾ, ਯਿਹ ਬਾਣੀ ਤਾਨ ਸਹਿਰੀ ।
ਗੁਰੂ ਗੋਬਿੰਦ ਸਿੰਘ ਨਾ ਹੋਤੇ......

ਯਿੱਹ ਅਸਪੀ ਅਸਵਾਰੀ, ਯਿਹ ਹਾਥੀ ਹੱਮਾਰੀ
ਯਿੱਹ ਚੰਡਾਲ ਔਰ ਸੂਦਰ, ਨਾ ਕੋ ਹੋਤੇ ਖੰਡਾ ਧਾਰੀ ।
ਗੁਰੂ ਗੋਬਿਦ ਸਿੰਘ ਨਾ ਹੋਤੇ......

ਯਿੱਹ ਸਾਰੀ ਰੰਗਾ ਰੰਗੀ, ਯਿੱਹ ਟਾਈ ਜੰਪਰ ਫ਼ਰੰਗੀ
ਯਿੱਹ ਕਾਕਲ ਲਫ਼ੰਗੀ, ਯਿੱਹ ਦੁਪੱਟੇ ਪਤੰਗੀ ।
ਗੁਰੂ ਗੋਬਿੰਦ ਸਿੰਘ ਨਾ ਹੋਤੇ......

ਛਪਾਤੀ ਏਕ ਚੱਦਰ, ਮੋਟਾ ਲੱਠ ਯਾ ਖੱਦਰ
ਦਿਲ ਹੀ ਦਿਲ ਮੇਂ ਰਹਿਤੀਂ, ਜੋ ਉਠਤੀ ਕੌਮੀ ਸੱਧਰ
ਗੁਰੂ ਗੋਬਿੰਦ ਸਿੰਘ ਨਾ ਹੋਤੇ......

ਯਿੱਹ ਦਾਅਵੇ ਊਚ ਸੰਸਕ੍ਰਿਤੀ ਕੇ, ਯਿਹ ਨਾਅਰੇ ਵੇਦਾਨਤੀ ਕੇ
ਨਿਗਲਤੀ ਸੂਫੀਅੰਤੀ ਸਭੀ ਕੋ, ਬੁਝਾਤੀ ਦੀਪ ਉਦਗਤੀ ਕੇ
ਗੁਰੂ ਗੋਬਿੰਦ ਸਿੰਘ ਨਾ ਹੋਤੇ......

ਯਿੱਹ ਮਾਨਵ ਮੁਸਾਵਾਤ, ਯਿੱਹ ਖਾਨ ਪਾਨ ਸਾਥ ਸਾਥ
ਯਿੱਹ ਪੀ ਪਾਹੁਲ ਖੰਡੇਧਾਰੀ, ਮਿਟੀ ਮਿਟਾਈ ਸਭੀ ਜ਼ਾਤ ਪਾਤ ।
ਗੁਰੂ ਗੋਬਿੰਦ ਸਿੰਘ ਨਾ ਹੋਤੇ......

ਯਿੱਹ ਗ੍ਰੀਨ ਰੈਵੋਲੀਊਸ਼ਨ, ਯਿੱਹ ਵਾਈਟ ਰੈਵੋਲੀਊਸ਼ਨ
ਯਿੱਹ ਸਭੀ ਐਵੋਲੀਊਸ਼ਨ, ਯਿੱਹ ਸਭੀ ਰੈਵੋਲੀਊਸ਼ਨ ।
ਗੁਰੂ ਗੋਬਿੰਦ ਸਿੰਘ ਨਾ ਹੋਤੇ .....

ਕਿਉਂ ਭੂਲੇ ਸਭੀ ਤੁਮ, ਖ਼ਾਲਸਾਈ ਰੂਪ ਜਿਸਕਾ
'ਬ੍ਰਹਮ' ਅਣਿਲੁਕ ਇਕਾਈ, ਮਿਟੇ ਹਿੰਦ, ਯੋਂ ਯਿੱਹ ਮਿਟਾਈ ।
ਗੁਰੂ ਗੋਬਿੰਦ ਸਿੰਘ ਨਾ ਹੋਤੇ......

## ਖ਼ਾਲਸਾ ਨਿਸ਼ਾਨ

ਸੌਂਹਵੇਂ ਜੋ ਧ੍ਵੱਜ ਖੜਾ, ਲਵੇ ਪਵਨ ਝੁਲਾਰੇ ਅੱਜ,
ਇਹ ਕੇਸਰੀ ਨਿਸ਼ਾਨ ਮੇਰਾ, ਕੌਮੀ ਜਿੰਦ ਜਾਨ ਹੈ ।
ਆਦਿ ਵੰਸ਼ੀ, ਸੂਰੱਯਵੰਸ਼ੀ ਚੰਦ੍ਰਵੰਸ਼ੀ, ਸੀ ਇਹ ਨਿਸ਼ਾਨ ।
ਬੇਦੀ ਤ੍ਰੇਹਣ, ਭੱਲੇ, ਸੋਢਵੰਸ਼ੀ ਇਹ ਹੁਣ ਖਾਲਸਾ ਵੰਸ਼ੀ ਮਾਨ ਹੈ ।
ਛਨਿੰਦ੍ਰ ਨਿਜ ਸਥਾਨ ਤਿਆਗ, ਖੜਗ, ਖੰਡਾ, ਚੱਕ੍ਰਧਾਰ
ਛੱਡਿ ਨੀਚ ਧਾਮ, ਊਚ ਪਾਇਆ ਉਸਥਾਨ ਹੈ ।
ਨੀਚੋਂ ਊਚ ਕੀਤਾ ਅਤੇ, ਕਾਹੂ ਤੇ ਨਾਂ ਡਰਿਤ ਜਿਹੜਾ
ਉਹਦਾ ਹੀ ਨਿਰਮਾਣ ਅਤੇ, ਉਹਦਾ ਹੀ ਗਿਆਨ ਹੈ ।
ਕੇਵਲ ਕਲਰ ਕਪੜਾ ਕਿਆਸੇ ਕਦੇ ਕੋ ਨਾ ਭੁੱਲ
ਰੱਪਿਆ ਇਹ ਬੀਰ ਰਸ, ਪਾਹਿਆ ਨਾਮ ਪਾਨ ਹੈ ।
ਇਹਨੂੰ ਨਮਹ ਬੋਲ ਅਤੇ ਇਸੇ ਦਾ ਧਿਆਨ ਧਰ
ਇੱਥੋਂ ਤਾਣ ਪਾਏ ਸਿੰਘਾਂ ਜਦ ਵਾਹੀ ਕ੍ਰਿਪਾਨ ਹੈ
ਇੱਕ ਇੱਕ ਸਿੰਘ ਸੂਰੇ, ਲੱਖ ਲੱਖ ਤੁਰਕ ਚੂਰੇ
ਅੱਲ੍ਹਾ ਸੁਬਹਾਨ ਕੂਕ, ਭੱਜੇ ਛੱਡਿ ਕੇ ਮੈਦਾਨ ਹੈ ।
ਸ਼ਕਤੀ ਦੀ ਸੀਰ ਸਾਡੀ, ਭਗਤੀ ਦੀ ਧੀਰ ਸਾਡੀ
ਏਕਤਾ ਲਕੀਰ ਸਾਡੀ, ਸਾਡਾ ਇਹ ਪੀਰ ਤੇ ਪਰਾਨ ਹੈ ।
ਨਿਤਾਣਿਆਂ ਦਾ ਤਾਣ ਤੇ, ਨਿਮਾਣਿਆਂ ਦਾ ਮਾਣ ਇਹ
ਇਹਦੀ ਸ਼ਰਣ ਆਏ ਭਏ, ਬਹੁ ਸਾਂਸੀ ਸੁਲਤਾਨ ਹੈ ।
ਇਹਦੇ ਸਾਏ ਹੇਠ ਜਗ ਚੱਲੇ ਦੇਗ ਤੇਗ਼ ਦੋਊ
ਇਹਦੇ ਸਾਏ ਹੇਠ ਜਗ, ਸਿੱਖ ਸੇਵਾ ਪਰਧਾਨ ਹੈ ।
ਸਰਵ ਵਿਸ਼ਵ ਅੰਦਰ ਇਹਦਾ ਜਲਵਾ-ਏ-ਉੜਾਨ ਪੇਖ
ਅੰਮ੍ਰਿਤ ਅਭਿਲ਼ਾਸ਼ੀ ਡਿੱਗਣ ਜਿਊਂ ਉੱਪਰ ਲਾਟ ਭੰਭਟਾਨ ਹੈ ।
ਕਰ ਗੁਰੂ ਅਰਦਾਸ, ਸਿੰਘਾਂ ਚੁੱਕਿਆ ਕੰਧਾੜੇ ਜਦੋਂ
ਢੱਠਿਆ ਨਾ ਕਦੇ, ਭਾਵੇਂ ਢਾਹਿਆ ਕਈਆਂ ਆਨ ਹੈ ।
ਜੁਗਲ ਕਰ ਸੁਆਸਥਿ ਪੁਕਾਰੇ ਇਹ ਨਿਦਾਨ 'ਬ੍ਰਹਮ'
ਇਹ ਖੇਡੇ ਪਵਨ ਹਿੱਕ ਤੇ, ਜੌ ਲੌ ਜ਼ਿਮੀਂ ਅਸਮਾਨ ਹੈ ।

## ਤੇਰਾ ਤੇਰਾ, ਤੂਹੀ ਤੂਹੀ

ਤੇਰਾ, ਤੇਰਾ, ਤੇਰਾ, ਤੇਰਾ, ਤੇਰਾ,
ਤੂਹੀ, ਤੂਹੀ, ਤੂਹੀ, ਤੂਹੀ, ਤੂਹੀ,
ਨਾਨਕ ਲੈ ਗੋਬਿੰਦ ਗੁਰੂ ਲਗ
ਗਗਨਾਂ ਅੰਦਰ ਗੂੰਜ ਗਿਆ ।
ਏਕ ਤੂ, ਏਕ ਤੂ, ਤੂ ਏਕ, ਤੂ ਏਕ,
ਤੁਧ ਪਿੱਛੇ ਹਰ ਮੋਮਨ ਹਿੰਦੂ ਬੂੰਝ ਗਿਆ ।
ਗਿਆਨਿਹਿ ਕੀ ਬਢਨੀ ਮਨੋਂ ਹਾਥ ਲੈ
ਕਾਤਰਤਾ ਕਤਵਾਰ ਸਾਰੀ ਹੂੰਝ ਗਿਆ ।*
ਕੂੜ ਅਮਾਵਸ, ਜ਼ੁਲਮ ਅੰਧੇਰਾ
ਸੱਚ ਦਾ ਪੱਲਾ ਫੇਰ, ਸਾਰਾ ਪੂੰਝ ਗਿਆ ।
ਦਸਤ ਬਰ-ਸ਼ਮਸ਼ੀਰ ਹਲਾਲ ਸਭ
ਜਦ ਹੋਰ ਹੀਲੇ ਚੱਲਣ ਨਾ,
ਸੱਚਾ ਹਾਦੀ ਸੰਵੇਂ ਆਪ ਉਹ
'ਬ੍ਰਹਮ' ਰਣ ਤੱਤੇ ਅੰਦਰ ਝੂੰਝ ਗਿਆ ।

* ਬਾਣੀ :–

ਗਯਾਨਿਹ ਕੀ ਬਢਨੀ ਮਨਹੁ ਹਾਥ ਲੈ
ਕਾਤਰਤਾ ਕਤਵਾਰ ਬੁਹਾਰੇ । (ਕ੍ਰਿਸ਼ਨ ਅਵਤਾਰ ਦਸਮ ਗ੍ਰੰਥ)

### ਬਾਣੀ ਸੰਕੇਤ

(1) ਸਾਹਿਬ ਮੇਰਾ ਏਕੋ ਹੈ । ਏਕੋ ਹੈ ਭਾਈ ਏਕੋ ਹੈ (ਪੰਨਾ 350)
(2) ਅਸਤ ਏਕ ਦਿਗਰ ਕੁਈ । ਏਕ ਤੁਈ ਏਕ ਤੁਈ । (ਪੰਨਾ 144)

## ਇਹ ਅਬਿਚਲ ਮਦੀਨਾਂ ਸਿੱਖਾਂ ਦਾ

ਇਹ ਅਬਿਚਲ ਮਦੀਨਾ ਸਿੱਖਾਂ ਦਾ
ਇਹ ਅਬਿਚਲ ਆਈਨਾ ਸਿੱਖਾਂ ਦਾ
ਇਹ ਅਬਿਚਲ ਨਗੀਨਾ ਸਿੱਖਾਂ ਦਾ
ਇਹ ਅਬਿਚਲ ਗੰਜੀਨਾ ਸਿੱਖਾਂ ਦਾ
ਇਹ ਅਬਿਚਲ ਸਫ਼ੀਨਾ ਸਿੱਖਾਂ ਦਾ ।
ਇਹ ਅਬਿਚਲ ਰੌਜ਼ਾ-ਏ-ਰੱਬੀਨਾ ਸਿੱਖਾਂ ਦਾ
ਇਹ ਅਬਿਚਲ ਜਾ-ਏ-ਸਕੀਨਾ ਸਿੱਖਾਂ ਦਾ
ਇਹ ਅਬਿਚਲ ਰਹਿਮਤ ਖ਼ਜ਼ੀਨਾ ਸਿੱਖਾਂ ਦਾ
ਇਹ ਅਬਿਚਲ ਵੰਞਾਏ ਕੀਨਾ ਸਿੱਖਾਂ ਦਾ
ਇਹ ਅਬਿਚਲ ਸੌ-ਘਰ ਜ਼ੀਨਾ ਸਿੱਖਾਂ ਦਾ ।
ਇਕ ਚੁੰਬਨ ਅਬਿਚਲ ਦਹਲੀਜ਼ ਤੇਰੀ ਦਾ
ਬਸ ਮੇਰੇ ਲਈ ਇਹ ਨਿਰਵਾਣ ਇਕਾਕੀ
ਫ਼ਰਸ਼, ਅਰਸ਼, ਕੁਰਸ਼, ਸਭੋ ਮੈਂ ਪਾਏ
'ਬ੍ਰਹਮ' ਲਈ ਇਹੋ ਹੀ ਮੈ, ਇਹੋ ਹੀ ਸਾਕੀ ।

(ਇਹ ਕਵਿਤਾ ਕਵੀ ਜੀ ਵਲੋਂ 26.1.1983 ਨੂੰ ਸੱਚਖੰਡ ਪੱਤਰ ਦੇ ਸੌਂਵੇ ਅੰਕ ਦੀ ਜੁਬਲੀ ਦੇ ਸਮਰੋਹ ਅੰਦਰ ਨੰਦੇੜ ਪੜ੍ਹੀ ਗਈ ਸੀ, ਜਿੱਥੇ ਕਵੀ ਜੀ ਨੂੰ ਸ੍ਰੀ ਸਾਹਿਬ ਅਰ ਸਰੋਪਾ ਨਾਲ, ਪ੍ਰਸ਼ੰਸਾ ਪੱਤਰ ਨਾਲ ਸਨਮਾਨਿਆ ਗਿਆ ਸੀ ।

## ਨੀਲੇ ਦੇ ਸ਼ਹਿਸੁਵਾਰ ਨੂੰ ਮੈਂ ਵਿੰਹਦੀ ਰਹਿ ਗਈ

ਤੇਰੇ ਨੀਲੇ ਦੀ ਟਾਪ ਸੌਤ ਪਈ ਮੇਰੇ ਕੰਨੀਂ
ਥਰ ਥਰ ਕੰਬਦੇ ਹੱਥੀਂ ਮੈਂ ਝੰਨੀਂ
ਨਿਜ ਘਰ ਦਰ ਦੇ ਪਟ ਕੀਤੇ ਵਾਅ :
ਮੈਂ ਵਿੰਹਦੀ ਰਹਿ ਗਈ ।

ਨੀਲਾ ਹਿਣਕਿਆ, ਸਿਰ ਹਿਲਾਇਆ
ਮਾਰੀ ਸੁੱਮ ਦੀ ਟਾਪ, ਕੰਬੀ ਧਰਤੀ
ਤੂੰ ਰਿਕਾਬੋਂ ਚਰਨ ਖਿੱਚੇ
ਧਰਤਿ ਸੁਹਾਵੀ ਕੀਤੀ
ਨੀਲੇ ਦਾ ਮਸਤਕਿ
ਕੀਮੀਆਈ ਛੋਹੇ ਥਪਕਿਆ
ਲਗਾਮ ਉਹਦੀ ਧੌਣ ਤੇ ਸੁੱਟੀ
ਉਸਦੇ ਨੈਣਾਂ 'ਚ ਨੈਣ ਗਿਸਾਏ :
ਮੈਂ ਵਿੰਹਦੀ ਰਹਿ ਗਈ ।

ਤੂੰ ਮੁਸਕਾਉਂਦੇ ਨੂਰੀ ਨੈਣੀਂ
ਭਰੇ ਲਿਲਾਟ ਸ਼ੱਮਸ ਰਅਨਾਈ
ਵਾਂਗ ਮੀਂਹ ਸ਼ਰਾਟੇ ਅੰਦਰ ਆ ਵੜਿਉਂ
ਮੈਂ ਪਿੱਛੇ ਲਪਕੀ, ਝਪਕੀ, ਭੱਜੀ
ਮੈਂ ਵਿੰਹਦੀ ਰਹਿ ਗਈ ।

ਮੈਂ ਝਾਕਾਂ ਕਿਵੇਂ ਪਿਆਰ ਉਮੰਗ ਤੇਰੀ
ਪਗ, ਪਸ਼ਯੰਤੀ, ਮੱਧਿਮਾ, ਬੈਖਰੀ
ਉਦਗਰੇ : ਮੈਂ ਵਿੰਹਦੀ ਰਹਿ ਗਈ ।

ਪਰ ਨਾ ਤੂੰ ਹੋਠ ਹਿਲਾਏ
ਨਾ ਤੂੰ ਜੀਹ ਹਿਲਾਏ
ਨਾ ਤੂੰ ਨੈਣ ਹਿਲਾਏ
ਨਾ ਤੂੰ ਸੀਸ ਹਿਲਾਇਆ
ਨਾ ਤੂੰ ਹਸਤ ਹਿਲਾਏ
ਮੈਂ ਆਸਾਂ ਲੱਦੀ ਤੱਕਦੀ ਤੱਕਦੀ :
ਮੈਂ ਵਿੰਹਦੀ ਰਹਿ ਗਈ ।

ਤੂੰ ਝਟ ਵਾਂਗ ਬਲਿਸ਼ਟ ਜਰਨੈਲਾਂ
ਇਕ ਅਬਊਟਰਨ ਮਾਰੀ
ਵਾਂਗ ਵਾਉ ਫ਼ਰਾਟੇ
ਕਰ ਗਇਉਂ ਸਨਾਟੇ
ਤੂੰ ਚੁਗਿਰਦੇ ਮੇਰੀ ਅਮਾਵਸ ਕਰ ਗਇਉ
ਮੈਂ ਵਿੰਹਦੀ ਰਹਿ ਗਈ ॥

ਮੈਂ ਨੈਣ ਮਲ ਮਲ ਤੱਕਾਂ
ਮੈਂ ਨੈਣ ਪਾੜ ਪਾੜ ਅਵਲੋਕਾਂ
ਸੁਣੀਅਰਾਂ ਤਾਈਂ ਮੇਰੇ ਢੀਦੇ ਖਿੱਚ ਗਏ
ਖਿਣ ਅੰਦਰ ਨੀਲਾ, ਨੀਲਾ
ਨੀਲਾ ਨੈਣਾਂ ਤੋਂ ਉਹਲੇ ਹੋ ਗਿਆ :
ਮੈਂ ਵਿੰਹਦੀ ਰਹਿ ਗਈ ।

ਕਹਿਤ ਕਮਾਲੀ ਕਮੀਰ ਕੀ ਪੁੱਤਰੀ
ਮੈਂ ਨਾ ਲਰੀ ਥੀ
ਸ਼ਾਮ ਨਿਕਸ਼ ਗਏ :
ਅਜ ਮੇਰੇ ਸ਼ਾਮ ਨਿਕਸ ਗਏ
ਮੈਂ ਨਾ ਲਰੀ ਥੀ
ਮੈਂ ਵਿੰਹਦੀ ਰਹਿ ਗਈ ।

ਭਾਂਵੇਂ ਸਾਂ ਮੈਂ
ਕਰੂਪ, ਕੁਨਾਰ, ਕੁਚੱਜੀ, ਕੁਲੱਜੀ
ਕੁਸੱਤੀ, ਕੁਪੱਤੀ, ਕੁਮੱਤੀ, ਕੁਗੱਤੀ
ਧਰੋਣੀ, ਕਸੋਹਣੀ, ਦੁਮੂੰਹੀ, ਬੁਰਮੂੰਹੀ
ਕੁਬਹਿਣੀ, ਕੁਕਹਿਣੀ, ਕੁਲਹਿਣੀ, ਕੁਵਹਿਣੀ

ਕੁਲੱਖਣੀ, ਕੁਭੱਖਣੀ, ਕੁਤੱਕਣੀ, ਕੁਜੋਹਣੀ
ਕੁਵਰਨੀ, ਕੁਕਰਨੀ, ਕੁਭਰਨੀ, ਕੁਚਰਨੀ
ਕੁਅਗੰਣੀ, ਕੁਸਗੰਣੀ, ਕੁਢੰਗਣੀ, ਕੁਗੁਹਿਣੀ
ਕੁਰੀਤਾ, ਅਨੀਤਾ, ਕੁਪ੍ਰੀਤਾ, ਸਰੀਤਾ
ਕੁਵਾਸਣੀ, ਕੁਭਾਸਣੀ, ਕੁਦਾਸਣੀ, ਕੁਦੇਸਣੀ :
"ਅਵਗੁਣ ਭਰੇ ਏਕੁ ਗੁਣੁ ਨਾਹੀ" (ਪੰਨਾ 1406)
ਪਰ ਮੈਂ ਨਾਂ ਲਰੀ ਥੀ
ਕਿਉਂ ਸ਼ਾਮ ਨਿਕਸ ਗਏ ? ਮੈਂ ਵਿੰਹਦੀ ਰਹਿ ਗਈ।

ਅਲਗਿਆਸ, ਬਹੁੜੀ ਓ ਢੋਲਾ।
ਮੈਂ ਕਰਮਾਂ ਮਾਰੀ
ਕਿਉਂ ਮੈਂ ਨਿਜ ਕਰ ਪਟ ਨਾਂ ਢੋਏ
ਮੇਰੇ ਭਾਗ ਜਾਗ ਝਟ ਮੋਏ
ਜਿਉਂ ਪੁੰਡ੍ਰ ਕੇਸੀਂ, ਜਨਨਿ ਜਨ ਸੁਤ
ਤੁਰਤ ਸਮੋਏ :
ਮੈਂ ਵਿੰਹਦੀ ਰਹਿ ਗਈ।

"ਰਹਿਮ ਫ਼ਰਮਾਂ ਬਰ ਕਸੂਰੇ ਫ਼ਹਿਮਹਾ
ਤੂ ਵਰਾਏ ਅਕਲਹਾ-ਓ-ਵਹਿਮਹਾ (ਰੂਮੀ)
(ਅਰਥ) ਮੇਰੇ ਗੁਨਾਹਾਂ ਬੇਸਮਝੀ ਉੱਪਰ
ਸਾਂਈਂ ! ਤੂੰ ਕ੍ਰਿਪਾ ਕਟਾਕਸ਼ ਝੁਕਾਈਂ
'ਬ੍ਰਹਮ' ਅਕਲ ਕਿਆਸ ਦੀ ਹੱਦੋਂ
ਤੂੰ ਵੱਸੇਂ ਕਿਤੇ ਦੂਰ ਦੁਰਾਈਂ
ਮੈਂ ਵਿੰਹਦੀ ਰਹਿ ਗਈ।

ਮੈਂ ਨੀਰ ਡੋਲ੍ਹਦੀ ਰਹਿ ਗਈ
ਮੈਂ ਪੁੰਡ੍ਰ ਅਲਕਾਂ ਧੂੰਦੀ ਰਹਿ ਗਈ
ਬਹਿਬਲ ! ਮੈਂ ਬਾਂਹ ਉਲਾਰਦੀ ਰਹਿ ਗਈ
ਕੀ ਤੂੰ ਮੁੜ ਆਵੇਂਗਾ ?
ਮੇਰੇ ਦੀਦੇ ਅੰਝਪਕੇ ਰਹਿ ਗਏ,
ਮੈਂ ਵਿੰਹਦੀ ਰਹਿ ਗਈ।

ਹਾਂ !!! ਬਿਰਹਾ ਮੈਂਘ ਗਿਆ
ਹਾਂ !!! ਬਿਰਹਾ ਅਸਫਲ ਭਇਆ
ਮੈਂ ਵਿੰਹਦੀ ਰਹਿ ਗਈ।

''ਮੈਂ ਰੋਵੰਦੀ ਸਭ ਜਗ ਰੁਨਾ
ਰੁਨੜੇ ਵਣਹੁ ਪੰਖੇਰੂ
ਇਕ ਨ ਰੁਨਾ ਮੇਰੇ ਤਨ ਕਾ ਬਿਰਹਾ
(ਮੁੜ) ਜਿਨਿ ਹਉ ਪਿਰਹੇ ਵਿਛੋੜੀ'' (ਪੰਨਾ 658)
ਮੈਂ ਵਿੰਹਦੀ ਰਹਿ ਗਈ (ਪੰਜ ਵੇਰਾਂ)

ਅਜ ਮੇਰੇ ਸ਼ਾਮ ਨਿਕਸ ਗਏ
ਮੈਂ ਨਾਂ ਲਰੀ ਥੀ।
ਮੈਂ ਵਿੰਹਦੀ ਰਹਿ ਗਈ।

# ਵਿਰਹਨਿ ਪੀੜਾਂ

ਜੋ ਸਿਰ ਸਾਂਈ ਨ ਨਿਵੇ
ਸੋ ਸਿਰ ਦੀਜੇ ਡਾਰਿ
ਨਾਨਕ ਜਿਸ ਪਿੰਜਰ ਮਹਿ ਬਿਰਹਾ ਨਾਹੀ
ਸੋ ਪਿੰਜਰ ਲੈ ਜਾਰਿ ।

(ਸਲੋਕ ਮ: 2 ਪੰਨਾ 89)

ਜਿੰਨ੍ਹੀ ਰਾਹੀਂ ਤੂੰ ਆਉਂਦਾ ਦਿੱਸੇਂ
ਤੂੰ ਸੁਣ ਘੌਂਤ ਪਿਆਰੇ,
ਝਿੰਮਣੀਆਂ ਬਣਾ ਚਿਮਟੀਆਂ
'ਬ੍ਰਹਮ' ਮੈਂ ਚੁਣਾ ਰੋੜਕੂ ਸਾਰੇ ।

ਉਹ ਰਾਹ ਜ਼ੁਲਫ਼ਾਂ ਨਾਲ ਮੈਂ ਹੂੰਝਾਂ
ਨੈਣ ਵਿਛਾਵਾਂ ਤੇਰੇ ਚਰਨਾਂ ਥੱਲੇ,
'ਬ੍ਰਹਮ' ! ਜੇ ਤੂੰ ਹਾੜਾ ਮੇਰਾ ਸੁਣਕੇ
ਕਦਮ ਮੁਬਾਰਕ ਮੋੜੇਂ ਮੇਰੇ ਵੱਲੇ ।

ਲਾਟ ਸਿਰਾਜ ਹੀਐ ਦੀ ਮੇਰੀ
ਪ੍ਰੀਤਮ ! ਚਾਨਣ ਦੇਸੀ ਤੈਨੂੰ,
ਖਾ ਤਰਸ ਜੇ ਮੋੜਾ ਪਾਵੇਂ
'ਬ੍ਰਹਮ' ਰਹਿੰਦੀ ਉਮਰ ਫਲੇਸੀ ਤੈਨੂੰ ।

ਜੇ ਤੂੰ ਘੁੰਡ ਖੋਲ੍ਹਣ ਤੋਂ ਵਾਂਝਾ
ਬੋੜਨਾਂ ਸੀ, ਇਹ ਜੀਵਨ ਅਵਾਂਈਂ,
ਕੀ ਥੁੜਿਆ ਸੀ, ਮਾਂ ਪਿਆਰੀ ਨੂੰ
'ਬ੍ਰਹਮ' ਦਿੰਦੋਂ, ਐਡ ਪਰਸੂਤ ਸਿਵਾਂਈਂ ।

ਲੱਖਾਂ ਵੇਰੀ ਮੈਂ ਜਮ ਜਮ ਮਰਿਆ
ਇਕ ਝਾਤਿ ਤੇਰੀ ਹੰਢਾਵਣ ਨੂੰ,
ਹਰ ਵੇਰੀ ਘੁੰਡ ਮੁਟੇਰਾ ਕੀਤਾ
'ਬ੍ਰਹਮ' ਮੈਥੋਂ ਮੁੱਖ ਲੁਕਾਵਣ ਨੂੰ ।

ਮੇਰੇ ਤਰਲੇ, ਹੰਝੂ, ਮੈਂ ਨਿਸ ਦਿਨ
ਬੁੱਕਾਂ ਭਰ ਭਰ ਕਰਾਂ ਮੈਂ ਸੁੱਟਾਂ,
'ਬ੍ਰਹਮ' ਜਾਪੇ ਬਿਨ ਲਾੜੇ ਘੋੜੇ ਤੋਂ
ਜਾਣ ਅਵਾਂਈ ਇਹ ਸਭ ਲੁੱਟਾਂ ।

ਮੇਰੀ ਬੁੱਲ੍ਹੀਆਂ 'ਚੋਂ ਰੁੱਧ੍ਰ ਗੁਲਾਬੀ
'ਬ੍ਰਹਮ' ਅਦਿਸ ਹੀ ਧੁਣਾਵੇ,
ਤੇਜ ਅਤੇਜ ਕਰੇ ਕਿੱਵ ਪ੍ਰੀਤਮ
ਇਹ ਅਬੋਲੇ ਹੀ ਸਮਝਾਵੇ ।

ਵਿਚ ਉਦਰੇਵੇਂ ਸਾਰੀ ਉਮਰਾ
'ਬ੍ਰਹਮ' ਲੱਗੇ ਅੱਖ ਨਾਂ ਮੇਰੀ,
"ਵਤਿ ਆਊਂ" ਪੱਕੀ ਕਰ ਗਇਉਂ
ਸੁਪਨੇ ਆਇਉਂ ਜਦ ਇਕ ਵੇਰੀ।

ਜਦ ਤੋਂ ਬਿਰਹੈ ਤੇਰੀ ਦੀ ਅੰਙੀਆ
'ਬ੍ਰਹਮ' ਮੈਂ ਨਿਜ ਅੰਙ ਚੜ੍ਹਾਈ,
ਨੰਗ ਨਮੂਸ, ਖੁੱਸਿਆ ਸਾਰਾ
ਉਚ ਨੀਚ ਸਭ ਸੁਝ ਵੰਞਾਈ।

ਤੇਰੀ ਮਿਹਰ ਦੀ ਖ਼ਾਤਰ ਬ੍ਰਹਮ
ਮੈਂ ਹਰ ਛਿੰਨ ਝੋਲੀ ਅਡਿ ਨਾ ਸੰਗਾਂ,
ਮੈਂ ਕੋਈ ਗੁਜ਼ਰਿਆ ਵਕਤ ਨਾ ਸਾਈਂ
ਤੂੰ ਸੱਦੇਂ, ਮੈਂ ਮੁੜ ਪਰਤ ਨਾ ਹੰਗਾਂ।

ਜਿੰਨ੍ਹਾਂ ਰਾਤੀਂ ਝਾਕੀਆਂ,
ਝਾਕੀਆਂ ਉਨ੍ਹਾਂ ਝਾਕੀਆਂ,
ਬਾਕੀ ਖ਼ਿਰਕੇ ਸਾਂਭਦੇ
'ਬ੍ਰਹਮ' ਰਹਿ ਗਏ ਗੰਢਦੇ ਟਾਕੀਆਂ।

ਨਾ ਵਿਸਰੋ, ਨਾ ਵਿਸਾਰੋ, ਪ੍ਰੀਤਮ !
ਵਿਸਰਨ ਵਿਸਾਰਨ ਮੀਟ ਮੁਕਾ ਦੇਹ
ਕਰ ਅੰਙਣਾ ਦੇ ਆਂਙਣ ਮੈਨੂੰ
'ਬ੍ਰਹਮ ਸਾਂਵੇਂ ਛਾਬੇ ਤੋਲ ਤੁਲਾ ਦੇ।

ਕਿਉਂ ਬਿਰਹੈ ਤੂੰ ਪਿੱਛੇ ਪਈ ਏਂ
ਰੱਖ ਮੋਢੇ ਤਰਕਸ਼, ਹੱਥ ਕਮਾਨ,
'ਬ੍ਰਹਮ' ਪ੍ਰੇਮ ਕੇਲ ਤੇ ਪਹਿਲਾਂ ਈਂ
ਲਾ ਬੈਠਾ ਏ, ਦੋਵੇਂ ਜਾਨ ਈਮਾਨ।

ਜਦ ਤੋਂ ਸੋਇ ਸੁਣੀ ਮੈਂ ਤੇਰੀ
ਬ੍ਰਹਮ ਮੈਂ ਫਿਰਦੀ ਖੋਹੀ ਖੱਹੀ,

ਰੂਪ ਵੇਖ ਜਾਣਾ ਕੀ ਵਰਤੇ
ਤਨ ਧੂੰਨਣਾਂ ਤੂਲ ਪਿੰਜੋਹੀ ।

ਪਿਆਰ ਨਾ ਜੋਰੀਂ ਦਏ ਕੋਇ
ਲਏ ਪਿਆਰ ਨਾ ਜੋਰੀਂ ਕੋਇ,
ਦੋ ਪਲਿੜਾਂ ਵਿਚ ਸਾਂਵੀਂ ਤੁਲਣਾ
'ਬ੍ਰਹਮ' ਪਿਆਰ ਵਿਆਝਣ ਹੋਇ ।

ਸਬਕ, ਸਬਰ, ਸਿਦਕ ਜਿੰਨ੍ਹਾਂ ਪੱਕੇ ਕੀਤੇ
ਬ੍ਰਹਮ ਸਲਮ ਦਰ ਮੌਲਾ ਚੜ੍ਹ ਗਏ,
ਮਹਿਫਲ ਅੰਦਰ ਹੋਏ ਮੁਸਾਹਿਬ,
ਵਿਚ ਇਲਮ ਇਰਫਾਨੀ ਕੜ੍ਹ ਗਏ ।

ਆਲਸ ਅਤੇ ਅਣਗਹਿਲੀ ਦੋਵੇਂ
'ਬ੍ਰਹਮ' ਦਰ ਰਾਹ-ਏ ਇਬਾਦਤ ਸੱਦੇ-ਰਾਹ,
ਇਕ ਅੰਮ੍ਰਿਤ ਵੇਲਾ ਵੰਞਾ ਲਏ
ਇਕ ਜਬਲ-ਏ-ਸਿਦਕ ਦਏ ਹਲਾ ।

ਅਣਿਪੱਕੇ ਕੀ ਜਾਣਦੇ 'ਬ੍ਰਹਮ'
ਇਸ਼ਕ ਤੰਦੂਰ ਦਾ ਸੁਆਦ,
ਤਪਤ ਥੰਮ ਬਿੰਨ ਚਿਪਕਿਆਂ
ਥੀਂਦਾ ਅਮਰ ਨਾ ਪ੍ਰਹਿਲਾਦ ।

ਤਨਕੁ ਮੁਸਕਣੀ, ਰਤੀਕੁ ਝਾਕਣੀ
ਖਿੱਣਕੁ ਇਸ਼ਾਰਾ, ਦਿਲ ਧਰਾਊ, ਹੱਥ ਦਾ,
ਇਹਨਾਂ ਨਿੱਘਰੀਆਂ ਮੁੰਦਰਾਂ ਤੋਂ ਵੀ
ਓ ਬ੍ਰਹਮ ! ਤੈਨੂੰ ਐਡ ਗੁਰੇਜ਼ ਕਿਉਂ ?

ਦਰਦਾਂ ਦੌਲਤ, ਗ਼ਮਾਂ ਗੰਜੀਨਾਂ
ਹਿਜਰ ਤੇਰੇ ਵਿੱਚ ਸੰਚਿਤ ਕੀਤਾ,
'ਬ੍ਰਹਮ', ਲੋਚਾਂ ਇਹ ਪੂੰਜੀ ਮੇਰੀ
ਪ੍ਰੀਤਮ ਚਰਨਾਂ ਥੱਲੇ ਦਿਆਂ ਵਿਛਾ ।

ਬ੍ਰਹਮ ! ਜਿਥੇ ਤੇਰਾ ਬੈਸਣ ਹੋਵੇ
ਕਲੇਵਰ ਨਿਜ ਕਾਲੀਨ ਵਿਛਾਵਾਂ,
ਛੋਹ ਚੰਨਨ-ਚਰਨੰਨ ਸੰਗ ਤੇਰੇ
ਹੀਐ ਸੜਨ ਨਿਜ, ਸੀਤ ਕਰਾਵਾਂ ॥

ਬਿਰਹੈ ਬਲੇਂਦੇ ਹਿਰਦੇ ਮੇਰੇ
ਭੱਬਕਾਂ ਮਾਰ ਮਾਰ ਚੁਗਿਰਦੇ,
ਆਂਢਿ ਗੁਆਂਢਿ ਵੀ ਦੱਧੇ ਕਿੰਨ੍ਹੇ
ਬ੍ਰਹਮ ਵਾਂਗ ਸ਼ੁਦਾਈਆਂ ਫਿਰਦੇ ।

ਬਿਰਹੈ ਬਾਣਿ ਸਦ ਰਹੇ ਜਾਗਦੀ
ਅਤੇ ਹੋਇ ਨਿਰਾਸ ਨਾ ਬਹਿੰਦੀ,
ਪੀੜੀਂ, ਰੁਦਨੀਂ, ਭਰਦੀ, ਫਿਸਦੀ
ਬ੍ਰਹਮ ਬਿੰਨ ਵਸਾਲ ਨਾ ਸਹਿੰਦੀ ।

ਬਿਰਹੈ ਹੈ ਇੱਕ ਸਲਮ
ਬਿਰਹੈ ਹੈ ਇੱਕ ਸੇਤੁ,
ਇੱਕ ਚੜ੍ਹੀਏ, ਇੱਕ ਲੰਘੀਏ
'ਬ੍ਰਹਮ' ਮਿਲਨ ਕੇ ਹੇਤੁ ।

ਵਾਂਗ ਕੋਲਿਆਂ ਕਾਲੀ ਥੀ ਗਈ
ਸਭ ਤਖ਼ਤ ਬਖ਼ਤ ਦੀ ਆਸਾ,
ਜਦ ਤੋਂ ਤੇਰੀ ਬਿਰਹੈ ਸੁਆਣੀ
ਬ੍ਰਹਮ ਕੀਤਾ ਹੀਐ ਨਿਵਾਸਾ ।

ਹੀਆ ਮੇਰਾ ਤਿਆਗ ਟਿਕਾਣਾ
ਬ੍ਰਹਮ ਨੈਣੀ ਮੇਰੇ ਆ ਟਿਕਿਆ,
ਸੋਚ ਅਸੋਚ ਨਾ ਰਹੀਆ ਕਾਈ
ਇੱਕੋ ਝਾਤਿ ਪੀਆ ਲੱਈ ਵਿਕਿਆ ।

ਬ੍ਰਹਮ ਅਜੇ ਵੀ ਅਉਂਸਰ ਏ
ਤੂੰ ਬੁਰਕਾ ਮੁੱਖ ਤੋਂ ਚਾਅਦਏਂ,
ਨੈਣ ਮੇਰੇ ਜਦ ਜੁੜ ਗਏ ਅੰਤੇ
ਕੀ ? ਤੂੰ ਦਿਗੰਬਰ ਕਲੇਵਰ ਪਿਆ ਫਿਰੇਂ ?

ਉਸ ਅਲੋਕ ਮਾਹੀ ਦਾ ਲੁੱਕ
ਜਿ ਕਿਤੇ ਮੈਂ ਲੁੱਕ ਲੁਕਾਈਂ ਲੁੱਕਾਂ,
ਪ੍ਰਾਣਾਂ ਦੀ ਮੈਂ ਦਿਆਂ ਆਹੂਤੀ
'ਬ੍ਰਹਮ' ਲੋਕ ਮਾਹੀ ਦੇ ਲੁਕਾਂ।

ਠੰਡੇ ਕਰ ਦਿਉ ਸਾਰੇ ਦੀਪਕ
ਦੁਨੀਆਂ ਵਾਲੇ ਰਾਹੁ ਮੇਰੇ ਦੇ,
ਪ੍ਰਦੀਪ ਪ੍ਰੇਮ ਮੇਰੇ ਦਾ ਲਟ ਲਟ ਬਲਦਾ
'ਬ੍ਰਹਮ' ਦਰ ਦਾ ਮਸਲਕ ਦਿਊ ਚੰਦਾ।

ਅਵਿਲੋਕਨ, ਅਵਿਲੇਹਨ, ਤੁਧ
ਚਰਨੰਨ, ਸੁਣ ਮੀਤਾ ਆਵਰੀਤਾ,
ਹੀਆ ਮੇਰਾ ਬਣ ਨੈਣ ਤੇ ਜ੍ਹਿਵਾ
ਅੱਠੇ ਪਹਿਰ ਬ੍ਰਹਮ ਯਾਦ ਤੇਰੀ ਸੰਗ ਸੀਤਾ ॥

ਹੁਰਕ ਫ਼ਿਰਾਕ ਲਈ ਹੱਡੀਆਂ ਹੇਜ਼ਮ
ਕਰ, ਮੈਂ ਹੱਸ ਹੱਸ, ਲੁੱਡਿ ਲੁੱਡਿ, ਅਰਚਾਂ,
ਉੱਦਧਿ-ਸੁਤ ਵਸਾਲ ਵ੍ਸਾਈ, ਬ੍ਰਹਮ।
ਮੈਂ ਵਿੱਛੜੀ ਜਨਮ ਜਨਮ ਦੀ ਤਰਸਾਂ।

ਹਾੜੇ ਮੇਰੇ, ਓ ਪ੍ਰੇਮ ਹੜਵਾਈ!
ਬ੍ਰਹਮ ਤੁਧ ਬਿੰਨ ਹਾੜੇ ਕਉਣ ?
ਲਹੂ, ਮਿੱਝ, ਹਾੜ, ਹਾੜਨ ਮੇਰੇ
ਜਿਉਂ ਲੂਹੇ, ਹਾੜ ਮਾਹੁ ਬਿੰਨ ਪਾਉਣ।

ਵਤਿ ਅਖ਼ਤ੍ਰਾਂ ਤ੍ਰੁੱਟ ਤ੍ਰੁੱਟ ਅੱਥਰੂ
'ਬ੍ਰਹਮ' ਰੱਜਤ ਰੀਸ ਨੂੰ ਰਾਤੇਂ ਰੁਸ਼ਨਾ,
ਕਿਵੇਂ ਇਹ ਰਅਨਾਈ ਮੇਰੀ
ਪ੍ਰੀਤਮ ਹਿਰਦਾ ਲਾਏ ਕਰੁਣਾ ?

## ਬਾਣੀ ਸੰਕੇਤ

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚ ਅਗਨੀ ਆਪੁ ਜਲਾਈ
(ਪੰਨਾ

ਪਰਲ ਪਰਲ, ਪਰਲ ਸਮ
ਹੰਝੂ ਮੇਰੇ ਸਦ ਰੱਖਣ ਸਉਣ,
ਹਾੜ ਮਾਪ ਇਨ੍ਹਾਂ ਦਾ
'ਬ੍ਰਹਮ' ਲਿਟਰੀਂ ਹਾੜੇ ਕਉਣ ?

ਚਿੱਟੇ ਹੰਝੂ ਰੁੱਧ੍ਰ ਮੇਰਾ ਬਣ
ਵਿਯੋਗ ਤੇਰੇ ਵਿੱਚ, ਕਿਰ ਕਿਰ ਪੈਂਦਾ,
ਵਾਂਗ ਵਾਹੜੇ ਵਗ ਵਿੰਗਾ ਟੇਢਾ
ਵਿਛੜੇ ਬ੍ਰਹਮ ਪੈੜ ਢੂੰਢੇਂਦਾ ।

ਤ੍ਰਿੱਪ ਤ੍ਰਿੱਪ ਅੱਥਰੂ ਯਾਦ ਤੇਰੀ ਦੇ, ਪ੍ਰੀਤਮ !
ਜਿੰਦੜੀ ਵੱਤਿ ਕਲਸ਼ ਸ਼ਿਵਾਂ ਦੇ ਰਹੇ ਕੇਰਦੀ,
ਨਿੱਸੀ ਸੁਪਨੇ ਵਿੱਚ ਵੀ ਤ੍ਰਬਕ ਤ੍ਰਬਕ ਬ੍ਰਹਮ
ਛਿੰਨ ਛਿੰਨ, ਤ੍ਰਾਹ ਤ੍ਰਾਹ, ਪਾਸੇ ਰਹਾਂ ਫੇਰਦੀ ।

ਰੋੜਾ ਲੱਗਾ ਹਿਜਰ ਤੇਰੇ ਦਾ
ਹੱਭੋ ਰਤਿ ਸੁਕਾਈ ਮੇਰੀ,
ਵੇਖਾਂ ਪਾਵਸ ਨਦਰਿ ਤੇਰੀ ਦੀ
ਬ੍ਰਹਮ ਕਦੋਂ ਕੁ ਪਾਵੇ ਫੇਰੀ ।

ਨਿਸ਼ਾਰ ਰਹਿਮਤ ਤੇਰੀ ਦੇ ਵਿਚੋਂ
ਬ੍ਰਹਮ ਇਕ ਭੀਕ ਨਸੀਬੀ ਪੀਵਾਂ,
ਅੰਦਰ ਭਰ ਠੰਡਾ ਥੀਵੇ ਮੇਰਾ
ਮੈਂ ਰੱਜ ਰੱਜ ਉਮਰਾਂ ਜੀਵਾਂ ।

ਮਣਕੇ ਹੰਝੂਆਂ ਪਰੋ ਪਰੋ ਕੇ
ਡੁੱਬੀ ਪ੍ਰੇਮ ਤੇਰੇ ਵਿਚ,ਫੇਰ ਰਹੀ ਹਾਂ,
ਤਰਸਾਂ, ਤਪਸ਼ ਵਿਯੋਗ ਤੇਰੇ ਦੀ
ਬ੍ਰਹਮ ਨਾ ਵਸਲੋਂ ਪਹਿਲਾਂ ਦਏ ਸੁਕਾ ?

ਰਕਤਪ ਬਿਰਹੋਂ ਸੁਕਾਈ ਕਾਇਆਂ,
ਬ੍ਰਹਮ ਮਪ ਮਪ ਦਿਹੁੰ ਟਪਾਵਾਂ,
ਕੋਈ ਆਸ ਵਸਾਲ ਪੁਗਾਵੇ ਮੇਰੀ
ਤਿਸ ਕਾਰਨ ਸੀਸ ਸਟੂਲ ਟਿਕਾਵਾਂ ।

ਓ ਕੰਤਾ ! ਇਹ ਕਾਂਨਤਾਂ ਤੇਰੀ
ਨਿੱਕੀ ਨਿੱਕੀ, ਰਸ ਰਸੀਲੀ, ਹੀਐ ਪੀੜਾ
ਯਾਦ ਤੇਰੀ ਲਈ, ਹਰ ਖਿੱਣ ਲੋਚੇ,
ਜੋਂ ਸੁਰਤਿ-ਤਸੱਵੁਰ 'ਬ੍ਰਹਮ' ਰਹੇ ਜਕੀੜਾ ।

ਕੂਤ ਜੋਕ ਵਸਾਲ ਤੇਰੇ ਦੀ, ਪ੍ਰੀਤਮ !
ਅਜ ਦਲੀਜੀਂ ਤੇਰੀ ਸੁੱਟਿਆ ਲਿਆ,
ਹੁਣ ਸਾਹ-ਸੱਤਿਆ ਸਗਲੀ ਸੁੱਕੀ ਮੇਰੀ
'ਬ੍ਰਹਮ' ਮੁੜਨ ਮੋੜਨ ਗਭ ਝਗੜ ਮੁਕਾ ।

ਬਸ ਹੁਣ ਦੱਸ ਕਿਵੇਂ ਅਰਦਾਸ ਕਬੂਲੇਂ ਮੇਰੀ
ਤੇਰੇ ਜਲਵੇ, ਮੇਰੇ ਸਿਜਦੇ, ਇਸੇ ਜੀਵਨ ਲੇਖੇ ਪਾ ।
ਜੇ ਤੁਧ ਗੁੱਝੀ ਵੇਦਨ ਹੀਐ
ਕੋਠੇ ਚੜ੍ਹ ਪੁਕਾਰ ਤੂੰ
ਮਤੇ ਧੰਨਤ੍ਰ ਵੈਦ ਕੋਇ
'ਬ੍ਰਹਮ' ਵੀਣੀ ਫੜੇ ਆ ।

ਜਗ ਆਵੇ ਮੀਚ ਇਕੱਲੀ
ਵੱਖੋ ਵੱਖ ਸਗਲੇ ਪ੍ਰਾਣੀਆਂ,
'ਬ੍ਰਹਮ ਬਿਰਹੈ ਦੁਮੂਹੀਂ ਡੰਗੇ
ਇੱਕੋ ਡੰਗੇ ਦੁਹਾਂ ਹਾਣੀਆਂ ।

ਵਿੰਨੀਂਹ ਸਾਂਗ ਪਿਆਰ ਦੀ
ਵਿਰਹਣਿ ਦੀ ਕਰਾਹ,
ਉਹਨੀਂ ਕਰਨੀਂ ਸੱਲ ਸਲਾਂਵਦੀ
ਬ੍ਰਹਮ ਜਿੰਨ੍ਹੀ ਪੈਂਦੀ ਜਾ ।

'ਬ੍ਰਹਮ' ਪਿਆਰ ਅੰਦਰ ਦਾਹਿਆਂ ਦਾ
ਪੁੱਛਿਆ ਜੇ ਕਿਸੇ ਨਿਸ਼ਾਨ,
ਆਇਆ ਮਾਰੂਤ ਰੋਹ ਵਿਚ
ਭਸਮੀ ਵੀ ਹੂੰਝ ਕੇ ਲੈ ਗਿਆ ।

ਬੂਹੇ ਆ ਖੰਘੇ ਗਾ ਕਾਲ
ਡੂੰਬੇ ਜਦ ਤੂੰ ਨੈ ਪ੍ਰੇਮ ਦੀ,

ਕੀ ਜੁੜਿਆਂ ਸੈਂ ਯਾਰ
'ਬ੍ਰਹਮ' ਸ਼ਹਾਦਤ ਭਰੂ ਕੌਣ ?

ਇੱਸ਼ਕ ਨੂੰ ਕੋਈ ਕਾਨੂੰਨ ਨਾ ਲੱਗੇ
ਇਸ ਦਾ ਹਦ ਨਾ ਬੰਨਾਂ ਕੋਈ,
'ਬ੍ਰਹਮ' ਮਾਸ਼ੂਕ ਦੇ ਬੂਹੇ ਹੋਏ ਨਮਾਜ਼ੀ
ਜਾਂ ਫਿਰੇ ਲਟਿ ਬਉਰਾ ਹੋਈ ।

ਵੇਖ ਹੁਣ ਰੁਤਿ ਆਈ ਹੈ, ਪ੍ਰੀਤਮ ਮੇਰੇ
ਕੱਜਣ ਸਿਰ ਮੂੰਹ, ਨਰ ਨਾਰੀ ਹੈ ਨਿੱਬੜਿਆ,
ਨਾ ਜਾਣਾਂ, ਕਿਉਂ ਬ੍ਰਹਮ ਏਸ ਰੁਤੇ ਵੀ
ਅਜੇ ਮੇਰੇ ਕੋਲੋਂ ਤੇਰਾ ਘੁੰਡ ਨਾ ਉਘੜਿਆ ?

ਭੰਭਟ ਇਕ ਪ੍ਰਕਰਮਾਂ ਬ੍ਰਹਮ
ਵੇਖਿਆ ਸੀ ਕਰਦਾ ਲਾਟ ਵੀ,
ਭੱਭਕਾ ਝੱਟ ਇਕ ਉੱਠਿਆ
ਨਾਂ ਭੰਭਟ ਸੀ ਨਾ ਲਾਟ ਸੀ ।

ਤੂੰ ਉਹਦੇ ਖੁਮਰੇ ਨੈਣਾ ਅੰਦਰ
ਝਾਕਿਆ ਕਰ ਲਾ ਕੇ ਨੀਝ
'ਬ੍ਰਹਮ' ਇਹ ਬਿਮਾਰੀ ਛੂਤ ਦੀ
ਖੂਰੇ ! ਪੁੱਜੇ ਤੀਰੀ ਅਤੀਤੀ ਰੀਝ ।

ਆਹਾਂ ਤੇ ਹਟਕੋਰ ਵਣਜੇ
ਪ੍ਰੇਮ ਬੰਸੀ ਜਾਨ ਅੜਾਕੇ,
ਜਿਸ ਬੈਸਾਖੀ ਲਿਆ ਸਹਾਰਾ
'ਬ੍ਰਹਮ' ਉਹੋ ਨੱਸੀ ਟੰਗ ਤੁੜਾਕੇ ।

'ਬ੍ਰਹਮ' ਗੁਨਾਹਾਂ ਸਵਾਬਾਂ ਝੇੜੇ
ਜ਼ਿੰਦਗੀ ਆਪੂ ਰੱਜ ਸਹੇੜੇ,
ਕਿਵੇਂ ਮੁਕਸਨ ਮਾਨਵ ਗੇੜੇ
ਸਾਈਂ ਕਦੀ ਨਾ ਵੜਿਆ ਵਿਹੜੇ ।

ਰੱਬ ਦੀ ਕੀਤੀ ਮੈਂ ਮੰਨਾਂ
'ਬ੍ਰਹਮ' ਕੀਤੀ ਮੰਨੇਂ ਰੱਬ,

ਤਸੱਵੁਰ ਨੈਣੀ ਲਾਂ ਲਕਾਂ
ਘੁੱਟ ਕੇ ਮੀਟੀ ਰੱਖਾਂ ਲੱਬ ।

ਜਾਣੀ ਇਸ਼ਕ ਤੇ ਵਿਸਾਲ ਨੂੰ
ਰਾਹ ਤਸੱਵੁਫ਼ ਔਲੜਾ ਉਮੇਗਾ
'ਬ੍ਰਹਮ' ਅੱਵਲਿ ਰਜਨਿ ਸਬਾਈ ਜੰਗਾ
ਆਖਿਰ ਰੰਗਣਿ ਰਹਮਤਿ ਰੰਗਾ ॥

ਸੌਖਾ ਨਾਗਫਣੀ ਨੂੰ ਮਸਕਿ ਛੁਹਾ ਲੈਣਾ
ਤੇ ਨਾਹਰ ਨਹੁੰਦਰਾਂ ਗਲੇ ਲਟਕਾ ਲੈਣਾ,
ਕੇਰਾਂ 'ਬ੍ਰਹਮ' ਨਾਲ ਪਾਕੇ ਇਸ਼ਕ ਪੇਚਾ
ਔਖਾ ਚੈਨ, ਨੀਂਦ, ਭੁਖ ਫੇਰ ਰਿਝਾ ਲੈਣਾ ।

ਤੇਰੀ ਭਾਲ ਅੰਦਰ ਬ੍ਰਹਮ
ਇਕ ਸੁਆਦ ਹੈ ਵਿਸਮਾਦੀ
ਕਹਿੰਦੇ ਨੇ ਹਰਜਾਈ ਤੂੰਨੰ
ਪਰ ਤੂੰ ਗੁਆਚਾ ਲੱਭੇਂ ਹਰਜਾ ।

ਪਿਆਰ ਦੀਆਂ ਪਰਤਾਂ ਫੋਲ ਫੋਲ ਕੇ
ਇਕ ਵਿਰਹਣਿ, ਕਦੀ ਜੇ ਝਾਕਣ ਲੱਗੇ,
'ਬ੍ਰਹਮ' ਹਰ ਪਰਤ ਰੱਤੋਂ ਵਾਂਝੀ ਨਿਕਲੇ
ਆਸ਼ਕ ਰੋ ਰੋ ਰੱਤ ਨੈਣਾਂ ਰਾਹੀਂ ਰੋੜ੍ਹੇ ।

ਜਿਵੇਂ ਸੱਚ ਅਤੇ ਪ੍ਰੇਮ ਤੋਂ ਵਾਂਝਾ
ਕੋਈ ਹੀਆ ''ਸੰਘਰ'' ਬਣਦਾ ਨਹੀਂ,
'ਬ੍ਰਹਮ' ਖਿੱਚੇ ਬਾਝੋਂ ਬਿਰਹੋ ਤਨਾਵਾਂ
ਕਦੀ ਇਸ਼ਕ ਦਾ ਖੈਮਾ ਤਣਦਾ ਨਹੀਂ ।

## ਬਿਰਹੈ ਤੁੰਬਣਾ

ਜਿਉਂ ਛਮਕਾਂ ਤੂਤ ਦੀਆਂ
ਝੱਮਣ ਪੱਈਆਂ ਕਪਾਹ
ਫੂੱਟੀ ਫੂੱਟੀ ਤੋੜਦੀਆਂ
ਵਾਣ ਖ਼ੁੱਸੇ ਮੰਜੇ ਤੇ
ਥੱਲੇ ਸਿਖਰ ਦੁਪਹਿਰ।
ਤਿਵੇਂ ਓ ਸਜਣਾ!
ਤੇਰੇ ਬਿਰਹੈ ਦੀਆਂ ਛਮਕਾਂ
ਮੇਰੇ ਤਨ ਤੇ ਤਾਣਦੀਆਂ
ਫੁੱਟੀ ਫੁੱਟੀ ਦੇਣ ਤੁੰਬਾਹ
ਤੂੰ ਆਪੋਂ ਹੋਂਸ ਗਵਾਹ।

## ਨਾਲ ਤੇਰੇ ਮੈਂ ਨਿਹੁੰ ਲਗਾਕੇ

ਨਾਲ ਤੇਰੇ ਮੈਂ ਨਿਹੁੰ ਲਗਾਕੇ
ਵੰਞਜੇ ਨਿਸ ਦਿਨ ਡੋਬੇ ਝੋਰੇ।
ਦਿਨੇਂ ਤਲਖੀਆਂ ਰਾਤ ਔਚਵੀਆਂ
ਨੈਣੀਂ ਪਾ ਲਏ ਸੂਹੇ ਡੋਰੇ।
ਜਦ ਤਕ ਜਾਣ ਪਛਾਣ ਨਾ ਹੋਈ
ਸਾਂ ਮੈਂ ਸੁਖੀ ਰੈਣ ਵਿਹਾਂਦੀ।
ਇੱਕ ਵੇਰੀਂ ਪਾ ਗਲਵੱਕੜੀ ਪ੍ਰੀਤਮ!
'ਬ੍ਰਹਮ' ਸੁਖ ਦੁਨੀਆਂ ਦੇ ਤੋਰੇ।

## ਮੋੜਾ ਪਾ ਪ੍ਰਦੇਸੀਆ

ਟਿਮ ਟਿਮ ਤਾਰੇ ਜਾਪਦੇ ਤੁਧ ਕਰਨ ਇਸ਼ਾਰੇ
ਤੂੰ ਆਵੀਂ ਮਾਹੀਆ ਮੇਰਿਆ, ਮੈਂ ਘੁਮ ਜਾਵਾਂ ਵਾਰੇ ।
ਲੰਮੀਆਂ ਰਾਤਾਂ ਸਿਆਲੀਆਂ ਪਲੰਘ ਨਵੇਂ ਕਸਾਏ
ਮੈਂ ਠੰਡੀ ਭੋਂ ਤੇ ਪਈਆਂ ਕੌਣ ਪਲੰਘ ਚੜ੍ਹਾਏ ।
ਮੈਂ ਅੱਖੀਂ ਤਾਰੇ ਲਾਈਆਂ, ਕਰਨ ਪਦ-ਨਾਦ ਟਿਕਾਏ
ਕਿਤੇ ਰੁੱਖੋਂ ਪੱਤਾ ਜੇ ਝੜੇ, ਜੀਆ ਮੂੰਹ ਨੂੰ ਆਏ ।
ਵਾ ਬੂਹਾ ਖੜਕਾ ਜੇ ਦਏ, ਬਹੁ ਕਹਿਰ ਕਮਾਏ ।
ਮੈਂ ਝੀਤਾਂ ਵਿੱਚੋਂ ਵੇਖਦੀ, ਕਿਵੇਂ ਤੁਧ ਰੂਪ ਦਿਸਾਏ ।
ਹਾਇ ! ਹਰ ਥਾਂ ਪੋਲਾ ਜਾਪਦਾ ਕੋ ਤਰਸ ਨਾ ਖਾਏ
ਮੈਂ ਕੱਲੀ ਕਾਸਦ ਕੋਈ ਨਾ, ਕੋ ਦਰਦ ਪੁਚਾਏ ।
ਨੀਂ ! ਬਿਰਹੇ ਤੂੰ ਈਂ ਉਡ ਜਾ, ਕਹੀਂ ਸੀਸ ਨਿਵਾਏ
ਹੁਣ ਮੋੜਾ ਪਾ ਪ੍ਰਦੇਸੀਆ 'ਬ੍ਰਹਮ' ਢਾਲ ਝੁਕਾਏ ।

**ਬਾਣੀ ਸੰਕੇਤ**

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ (ਪੰਨਾ 1111)

## ਮੇਰੀ ਪੀੜ ਬਿਰਹੈ ਦੀ

ਅੱਧੀ ਰਾਤੀਂ ਜਿਉਂ ਜਿਉਂ ਰਜਨੀ
ਚੰਦ ਲੁਕਾਂਦੀ ਜਾਵੇ,
ਮੇਰੀ ਪੀੜ ਬਿਰਹੈ ਦੀ
ਤਿਉਂ ਤਿਉਂ ਰੌਸ਼ਨ ਹੁੰਦੀ ਜਾਵੇ ।
ਪੀਆ ਰਾਤੀਂ ਡਰਦਾ ਨਾ ਆਵੇ
ਦਿਨੇ ਵੀ ਪਿਆ ਸ਼ਰਮਾਵੇ,
ਕਿਸ ਨੂੰ ਇਹੁ ਦੁਖ ਜਾ ਸੁਣਾਵਾਂ
'ਬ੍ਰਹਮ' ਕੋਈ ਦਰਦ ਵੰਡਾਵੇ ?

## ਬਿਰਹੈ ਤੇਰੀ ਬਹਿਣ ਨਾ ਦੇਂਦੀ

ਬਿਰਹੈ ਤੇਰੀ ਬਹਿਣ ਨਾ ਦੇਂਦੀ
ਪਈ ਲੁੱਸ ਲੁੱਸ ਚੂੰਡੀਆਂ ਵੱਢੇ;
"ਉੱਠ ਢੂੰਢ ਢੁੰਢਾ ਜੱਗ ਅੰਦਰ
ਕਦੀ ਬੈਠਿਆਂ ਯਾਰ ਨੇ ਲੱਭੇ ?
ਇਹ ਪੰਥ ਗ਼ਫਲਤ ਦਾ ਨਾਹੀਂ
ਆਲਸ ਦੀ ਇੱਥੇ ਮੁਮਾਨਿੱਯਤ
ਸੁਰਤਿ ਤਸੱਵੁਰ ਅੰਦਰ ਖੋਭੀਂ
ਕੁਰੀਂ ਸੁਆਸਾਂ ਦੀ ਨਾ ਖ਼ਿਆਨਤ।
ਕੋਈ ਜਬਲ ਤਰਾਸ਼ੇ ਇੱਥੇ
ਕੋਈ ਵਿੱਚ ਜਾ ਡੁੱਬੇ ਝਨਾਈਂ
ਕੋਈ ਕੁੱਤੇ ਚੁੰਮੇਂ ਚੱਟੇ ਇੱਥੇ
ਕੋਈ ਹੋਇ ਜੋਗੀ ਕੰਨ ਪੜਾਈਂ।
ਜਉਂ ਤੂੰ ਸੀਸ ਤਲੀ ਟਿਕਾਕੇ
'ਬ੍ਰਹਮ' ਗਲੀ ਮਹਿਬੂਬ ਦੀ ਵੜਸੇਂ
ਹਰ ਜ਼ੱਰਾ ਖ਼ਾਕ ਕੂਏ ਦਾ ਉਸਦੀ
ਬਣ ਕੁਸਮ ਸੀਸ ਤੇਰੇ ਆ ਵਰ੍ਹਸੇ।

# ਖ਼ੂਨ ਮੇਰੇ ਦੇ ਸੁੱਚੇ ਮੋਤੀ

ਖ਼ੂਨ ਮੇਰੇ ਦੇ ਸੁੱਚੇ ਮੋਤੀ
ਮੈਂ ਹਿਜਰ ਤੇਰੇ ਦੇ ਅੰਦਰ,
ਵਿੱਚ ਨੈਣ ਸੀਪੀਆਂ ਰੋਲ ਰੋਲ ਕੇ
ਅੱਜ ਮੈਂ ਵਿਚ ਨਖ਼ਾਸ ਲਿਆਈ।
ਵੇਖਾਂ, ਆਉਂਦਾ ਜਾਂਦਾ ਕੋ ਹੱਕ ਸ਼ਨਾਸੀ
ਸੱਚੀ ਰਾਸੇ ਖੁਰਜੀ ਭਰਿਆ,
'ਬ੍ਰਹਮ' ਕੋ ਵੰਣਜਾਰਾ ਇਰਫ਼ਾਂ ਦਾ
ਪੂਰੇ ਪਰਵਣ ਲਏ ਜੁਖਾਈ।

## ਓ ਕੰਤਾ ! ਹਿਜਰ ਤੇਰੇ ਵਿੱਚ

ਓ ਕੰਤਾ ! ਹਿਜਰ ਤੇਰੇ ਵਿੱਚ
ਨਿਤ ਕੀਰਨੇ ਪਾ ਪਾ,
ਹੱਡੀਆਂ ਕੇਰ ਕੇਰ ਮੈਂ,
ਨਿਜ ਕਰੇਜਾ ਭਰਿਆ ।
ਤੂੰ ਐਡ ਲਾਅਬਾਲੀ
'ਬ੍ਰਹਮ' ਜਾਪੇਂ ਕੀਰਨ ਕਲਬਾ
ਤੈਥੋਂ ਕਸੀਰਾ ਕੁ ਵੀ ਨਾ
ਇੱਕ ਹੁੰਗਾਰਾ ਸਰਿਆ ?

## ਇਸ ਤੱਕੜ ਤੇ ਤੁੱਲਣ ਵਿਰਲੇ

ਕੋਈ ਮਲ੍ਹਮ ਨਾ ਕਾਰੀ ਹੋਵੇ, ਪ੍ਰੇਮ ਫ਼ੱਨੀਅਰ ਜਦ ਡੱਸੇ
ਅੰਦਰ ਵਗਣ ਧਾਰਾਂ ਰੁਧਰੀ, ਬਾਹਰ ਲੋਕ ਪਿਆ ਹੱਸੇ,
ਲੈਲਾ ਕੁੱਤਾ ਮਜਨੂੰ ਪੇਖੇ, ਚੁੱਮੇ, ਕਦੀ ਕੱਢੇ ਹਾਵੇ, ਕਦੀ ਰੱਜੇ
ਨੈਣਾਂ ਅੰਦਰ ਨੈਣ ਖਭੋਵੇ, ਜਿਵੇਂ ਕੁੱਤੇ ਨੈਣੀਂ ਲੈਲਾ ਵੱਸੇ ।

ਇਹ ਮਾਪ ਮਜਜ਼ੂਬ ਤੇਰੇ ਦਾ, ਹਰ ਵਸਤੂ ਅੰਦਰ ਪਰਤੌਂ ਤੇਰਾ
ਹਰ ਸ਼ੈ ਅੰਦਰ ਤੇਰੀ ਮਿੱਠਤ, ਹਰ ਵਸਤੀ ਅੰਦਰ ਖਿੱਚਣ ਖੇੜਾ,
ਇਸ ਤੱਕੜ ਤੇ ਤੁੱਲਣ ਵਿਰਲੇ, ਵਿਕਣ ਆਖਦੇ "ਤੇਰਾ ਤੇਰਾ"
ਜੀਹ ਨੈਣ ਰਹਿਣ ਸਦ ਖ਼ੁਮਾਰੇ, 'ਬ੍ਰਹਮ' ਨੂਰ ਸਦ ਰੱਖੇ ਸਵੇਰਾ ।

## ਮੈਂ ਪੁਲਸੀ ਕੂਕਰ ਰੂਪ ਵਟਾ

ਸੁਣਿਆਂ ਹੈ ਜਦ ਤੋਂ ਮੈਂ,
ਓ ਪ੍ਰੀਤਮ ! ਤੇਰੇ ਚਰਨ
ਮਹਿਕ ਕੇਤਕੀ ਛਡਦੇ ।
ਮੈਂ ਪੁਲਸੀ ਕੂਕਰ ਰੂਪ ਵਟਾ
ਸੁੰਘਾਂ ਹਰ ਜੂਹ, ਹਰ ਗਲੀ
ਮਤੇ ਲੱਭੇ, ਉਹ ਭਾਗਠਿ ਜਾ
ਜਿੰਨ੍ਹੀਂ ਜਾਂਈ, ਓ 'ਬ੍ਰਹਮ'
ਕਦੀ ਤੂੰ ਸੈਂ ਬੈਸਿਆ ।

## 'ਬ੍ਰਹਮ' ਇਕ ਝਾਤਿ ਤੇਰੀ ਵਾਂਝੀ ਨੂੰ

ਬਿਰਹੋਂ ਡੰਗੀ ਬਹਿਬਲ ਹੋਈ
ਮੈਂ ਗਲੀਆਂ ਕੂਚੇ ਫਿਰਾਂ ਕੱਛਦੀ ।
ਨਾਲ ਹੋਰੀ• ਨੈਣਾਂ ਬਿੰਗ ਵਿਹੂਲੇ,
ਮੈਂ ਕੂਲੀ ਕਾਇਆਂ ਫਿਰਾਂ ਪੱਛਦੀ ।
ਮੈਂ ਬੋਲ ਕਬੋਲ ਤਾਅਨੇ, ਛਿੱਬੀਆਂ
ਵਿਚ ਆਸ ਵਸਾਲ ਫਿਰਾਂ ਭੱਛਦੀ ।
'ਬ੍ਰਹਮ' ਇਕ ਝਾਤਿ ਤੇਰੀ ਵਾਂਝੀ ਨੂੰ
ਹਰ ਬੂਹਿਉਂ ਲੋਕਾਈ ਪਈ ਹੱਛਦੀ ।

## ਦਿਲ ਆਸ਼ਕ ਦਾ ਐਡ ਲਾਅਬਾਲੀ

ਦਿਲ ਆਸ਼ਕ ਦਾ ਐਡ ਲਾਅਬਾਲੀ
ਧੁਖੇ, ਪਰ ਧੂਆਂ ਕੱਢੇ ਨਾ ।
ਬਲੇ, ਤਾਂ ਲਾਟ ਨਾ ਨਿਕਲੇ ਉਸਦੀ
ਟੁੱਟੇ ਤਾਂ ਕੜ ਕੜ ਛੱਡੇ ਨਾ !
ਪਰ ਜਿਉਂ ਦੱਲ ਦਰੁਮ ਤੋਂ ਟੁੱਟਾ ।
ਹੋ ਗਿੱਲਾ ਦੱਸੇ ਪਾਦਮ ਪਿਆ ਜੀਵੇ,
ਬ੍ਰਹਮ ਰਤਿ ਉਸਦੀ, ਰੂਪ ਚਿੱਟਿਆ ਕੇ
ਟਿੱਪ ਟਿੱਪ ਟੋਪੇ, ਨੂਰ ਰਿਸੀਵੇ ।

## ਓ ਕੰਤਾ ! ਪੀੜ ਦੇ ਪੇਖਰ ਪਾ ਪਾ

ਓ ਕੰਤਾ ਪੀੜ ਦੇ ਪੇਖਰ ਪਾ ਪਾ
ਮੈਂ ਹੰਜੂਆਂ ਨੂੰ, ਪਈਆਂ ਰੋਕਦੀ
ਮਤੇ ਇਹ ਤੇਰੀ ਅੰਦਰ ਵਾਟ ਦੇ
ਬਣ ਵਾਹਿੜੇ, ਰੋਕਾਂ ਪਾਉਣ ਨਾ ?
ਪਰ ਤੂੰ ਭੁੱਲੀਂ ਨਾ ਇਨ੍ਹਾਂ ਯਾਦ ਕਦਾਈਂ
ਕਿਤੇ ਬਿਰਹੋ ਰੋੜਾ ਨਾ ਪਏ ?
ਇਹ ਨੇ ਰਤਿ ਦੇ ਗਰਭੋਂ ਜੰਮਦੇ
'ਬ੍ਰਹਮ' ਸੁੱਕੇ ਮੁੜ ਹਰੇ ਧਾਉਣ ਨਾ

## ਵੈਹਿਣ

ਸਾਰੀ ਉਮਰਾ ਤੇਰਾ ਤਸੱਵੁਰ
ਕਦੀ ਨਾ ਆਵਣ ਦਾ ਵੈਹਿਣ,
ਫੇਰ, ਕਦੀ ਤੇਰਾ ਤਸੱਵੁਰ ਆ
ਮੁੜ ਜਾਵਣ ਦਾ ਵੈਹਿਣ।
ਇਹਨਾਂ ਵੈਹਿਣਾਂ ਅੰਦਰ ਈ
'ਬ੍ਰਹਮ' ਜਰ ਜੋਬਨ ਨੂੰ ਖਾ ਗਿਆ,
ਉਫ ! ਨਾ ਜੋਬਨ ਰਿਹਾ ਨਾ ਜਰ,
ਨਾ ਹੀ ਰਹੇ ਹੁਣ, ਇਹ ਸਭ ਵੈਹਿਣ।

## ਹਿਜਰ ਤੇਰੇ ਦੀ ਮਰਜ ਲੰਮੇਰੀ

ਦਰਸ ਤੇਰੇ ਨੂੰ ਤਰਸ ਤਰਸ ਕੇ
ਓ ਪ੍ਰੀਤਮ ! ਮੈਂ ਹੁਣ ਤਰਸ ਗਈ ।
ਬਦਲੀ ਪਿਆਰ ਤੇਰੇ ਦੀ ਜਾਪੇ
ਕਿਸੇ ਹੋਰ ਚੇਰੀ ਤੇ ਵਰਸ ਗਈ ।
ਹਿਜਰ ਤੇਰੇ ਦੀ ਮਰਜ ਲੰਮੇਰੀ
ਛਡਿ ਪੈਹੜਾ ਸਾਕ ਸੈਨ ਸਭ ਨੱਸੇ,
'ਬ੍ਰਹਮ' ਲਾ-ਤਬੀਬ ਤੇ ਲਾ-ਦੁਆਈਂ
ਇਹ ਜ਼ਿੰਦਗੀ ਮੇਰੀ ਨਿਰਸ ਜਈ ।

## ਜੁਦਾਈ ਜੁਵਰ

ਮੈਂ ਸੁਣਿਆਂ ਹੈ, ਤੂੰ ਹੋਰੀਂ ਮਹਿਲੀਂ
ਹਰ ਨਿਸ ਜਾਨਾਂ ਏਂ ।
ਮੈਂ ਸੁਣਿਆ ਹੈ, ਤੂੰ ਹੋਰੀਂ ਨੈਣਾਂ
ਨਿਜ ਕਰ ਕਮਲੀਂ ਸੁਕਾਨਾਂ ਏਂ ।
ਮੈਂ ਸੁਣਿਆ ਹੈ, ਤੂੰ ਹੋਰੀਂ ਬਾਬਰੀਆਂ
ਪਿਆਰੀ, ਆਪ ਸੁਲਝਾਨਾਂ ਏਂ ।
ਨਾ ਜਾਪੇ ਕਿੰਨੀਂ ਭਾਗਠਿ ਸਾਇਤੀਂ
ਉਨ੍ਹਾਂ ਇਸ ਧਰਤੀ ਪੈਰ ਧਰੇ,
'ਬ੍ਰਹਮ' ਕਿਉਂ ਜੁਦਾਈ ਜੁਵਰ, ਸਾਡੇ ਲਈ
ਤੂੰ ਦਾਇਮੀ ਧਿਆ ਕਰਾਨਾਂ ਏਂ ?

## ਤੂੰ ਮੇਰੇ ਵਿਹੜੇ ਆ ਵੜਿਉਂ

ਇਕ ਨਿਸ ਜਿਵੇਂ ਭੁਲ ਭੁਲੇਖੇ,
ਤੂੰ ਮੇਰੇ ਵਿਹੜੇ ਆ ਵੜਿਉਂ ।
ਤੂਰ ਤੋਂ ਡਿਗ ਕੇ ਨੂਰ ਖਿੱਲਰਿਆ
ਤੇ ਠੰਡ ਪਈ ਬਿਨ ਮੀਂਹ ਗੜਿਉਂ ।

ਮੈਂ ਬੈਠੀ ਨੰਗੀ ਭੁੱਖੀ ਲਾ-ਸ਼ਿੰਗਾਰੀ
ਬਿਰਹੈ ਸੀ ਜੋਬਨ ਕ੍ਰਿਸ਼ਨਾ ਕੀਤਾ,
ਲਾਅਬਾਲੀ ਅਤੇ ਬੇਮੁਹਤਾਜਾ
ਤੂੰ ਮੰਡਪ ਮੇਰੇ ਆ ਚੜ੍ਹਿਉਂ ।

ਮੁਝ ਨੈਣ ਹਰਕਤੋਂ ਕਾਫ਼ਰ ਹੋਏ
ਨੁਤਕ ਨੂੰ ਜਿੰਦਰਾ ਵੱਜ ਗਿਆ,
ਮੱਮੀ ਮਮ ਕਲੇਕਰ ਹੋਇਆ
ਮੈਂ ਹੌਲੀ ਹੋਈ ਵਧ ਨੜਿਉਂ ।

ਰਤੀ ਰੱਤਿ ਨਾ ਰਹੀਆ ਅੰਦਰ
ਕਰੇਜਾ ਕਰ ਗਿਆ ਖ਼ਾਲੀ ਮੰਦਿਰ,
ਧੌਂਕਣੀ ਧੱਕ ਧੱਕ ਧੌਂਕਣ ਲੱਗੀ
ਮੈਂ ਸੁਆਹ ਥੀਈ ਬਿੰਨ ਸੜਿਉਂ ।

ਹਰਕਤ ਸ੍ਰੀਰ ਹਲਾਈ ਜਦ ਮੈਂ
ਆਂਚਿਲ ਗਹਿਣ ਮੈਂ ਬਾਂਹ ਉਲਾਰੀ,
ਹਾਇ ! ਬੇਤਰਸਾ ਤੂੰ ਮਾਰ ਟਪੋਸੀ
ਟੱਪ ਗਇਉਂ ਦਲੀਜਾਂ, ਬਿੰਨ ਫੜਿਉਂ ।

ਉਹ ਦਿਨ ਜਾਵੇ, ਇਹ ਦਿਨ ਆਵੇ
ਉਹ ਰਾਤ ਸੀ ਬਣੀ ਬੈਸਾਖੀ ਮੇਰੀ
"ਲਗੜੀ ਸੁਥਾਨ" ਬ੍ਰਹਮ ਹੈ ਭਾਵੇਂ ਤੇਰੀ
ਤਲਫੇਂ ਬ੍ਰਿਹੋ ਬੰਸੀ ਨਿੱਤ ਅੜਿਉਂ ।

ਉਹ ਨਿਸ ਮੁੜ ਕਿਤੇ ਨਸੀਬੀਂ ਪਾਂਵਾਂ
ਉਹ ਚਰਨ ਨਿਜ ਦੇਹ ਤਖ਼ਤ ਚੜ੍ਹਾਵਾਂ,
ਮੈਂ ਡੱਲ੍ਹਾਂ ਭਰ ਭਰ ਨੈਣ ਕੂੰਡੀਆਂ
ਮੇਰੀ ਛੁੱਟੇ ਆਵਨ ਜਾਵਨ ਨਿੱਤ ਕੜ੍ਹਿਉਂ ।

## ਬਾਣੀ ਸੰਕੇਤ

(1) ਸੁਪਨੇ ਊਭੀ ਭਈ ਗਹਿਉ ਕੀ ਨ ਅੰਚਲਾ
ਸੁੰਦਰ ਪੁਰਖ ਬਿਰਾਜਤ ਪੇਖ ਮਨੁ ਬੰਚਲਾ
(ਫੁਨਹੇ ਮ: ੫)

(2) ਲਗੜੀ ਸੁਥਾਨ ਜੋੜਨ ਹਾਰੈ ਜੋੜੀਆ
ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ
(ਪੰਨਾ 519)

(3) ਹਉ ਕਾਟਉ ਕਾਟਿ ਬਾਢਿ ਸਿਰ ਰਾਖਉ
ਜਿਤ ਨਾਨਕ ਸੰਤ ਚੜਿ ਆਵੈ । (ਪੰਨਾ 881)

(4) ਚਜ ਆਚਾਰ ਕਿਛੁ ਬਿਧਿ ਨਹੀਂ ਜਾਨੀ
ਬਾਹ ਪਕਰਿ ਪ੍ਰਿਆ ਸੇਜੈ ਆਨੀ (ਪੰਨਾ 372)

(5) ਅਹਿ ਨਿਸ ਜਾਗੇ ਨੀਂਦ ਨ ਸੋਵੈ
ਸੋ ਜਾਣੈ ਜਿਸੁ ਵੇਦਨ ਹੋਵੈ (ਪੰਨਾ 993

## ਜ਼ੀਸਤ ਮੇਰੀ ਦੀ ਟੇਪਰ

ਜ਼ੀਸਤ ਮੇਰੀ ਦੀ ਟੇਪਰ
ਹਿਜਰ ਤੇਰੇ ਵਿੱਚ
ਪਿਘਲ ਪਿਘਲ ਕੇ
ਧੀਰੇ ਧੀਰੇ ਡੁਬਦੀ ਜਾਂਦੀ।
ਮੈਂ ਤਾਂਘਾਂ ਚਾਨਣ
ਇਸ ਲੌ-ਸਹਿਰੀ ਦਾ, 'ਬ੍ਰਹਮ'
ਰੌਚਕ-ਇੱਕ ਛਿੰਨ
ਪ੍ਰੀਤਮ ਵੀ ਛਏ ਹੰਦਾ।

## ਓ ਪ੍ਰੀਤਮਾਂ ! ਤੂੰ ਆ ਕੇ ਫਿਰ ਮੁੜ ਜਾਇਆ ਨਾ ਕਰ

ਓ ਪ੍ਰੀਤਮਾਂ ! ਤੂੰ ਆ ਕੇ ਫਿਰ ਮੁੜ ਜਾਇਆ ਨਾ ਕਰ
ਓ ਢੋਲਾ ! ਜੇ ਤੂੰ ਜਾ ਕੇ ਫ਼ਿਰ ਮੁੜ ਆਉਣਾ ਨਹੀਂ ।
ਤੂੰ ਡੱਕੇ ਨੈਣ ਵੈਹਿਣਾ ਨੂੰ ਤੁਰਾਇਆ ਨਾ ਕਰ
ਇਨ੍ਹਾਂ ਹੜ੍ਹਾਇਆਂ ਨੂੰ ਕਿਨੇਂ ਫਿਰ ਡੱਕ ਪਾਉਣਾ ਨਹੀਂ ।
ਮੇਰੇ ਵੈਹਿੰਦੇ ਅਸ਼ਕਾਂ ਦਾ ਕੇਵਲ ਤੋਲਾ ਤੂੰ ਹੈਂ
ਮੇਰੇ ਨੈਣਾ 'ਚ ਹੁਣ ਰਹੀ ਕੁਵੱਤ-ਏ-ਅਟਕਾਉਣਾ ਨਹੀਂ ।
ਜੋ ਵਾਦਿ ਅਸਾਂ ਤੇਰੇ ਨ੍ਰਿਤਿ ਮੰਡਲ ਵਿਚ ਵਾਇਆ ਸੀ
ਟੁੱਟੀਆਂ ਤਾਰਾਂ, ਹੋਰਸ ਲਈ ਅਸਾਂ ਮੁੜ ਵਾਉਣਾ ਨਹੀਂ ।
ਜੋ ਮਸਲਕ ਤੇਰੇ ਫ਼ਿਰਾਕ ਅੰਦਰ ਅਸਾਂ ਗਾਹੇ ਸਨ
ਉਨ੍ਹਾਂ ਰਾਹੀਂ ਅਸਾਂ, ਬੀਬਾ, ਹੁਣ ਮੁੜ ਭਾਉਣਾ ਨਹੀਂ ।
ਸੈਂਕੜੇ ਬਿਰਹੇ ਚੋਟਾਂ ਖਾ ਕੇਸ ਪੁੰਡਰ ਹੁਣ ਹੋਏ
ਲੱਖਾਂ ਮੇਘ ਪ੍ਰਚਾਉਣ, ਮੁੜ ਇਨ੍ਹਾਂ ਭੌਰੇ ਧਾਉਣਾ ਨਹੀਂ ।
ਅਜ ਆਠੇ ਸਿਰ ਬਿੰਦੀ ਲੱਗੀ, ਸਾਡੀਆਂ ਲੱਗੀਆਂ ਨੂੰ
ਹੁਣ ਇਹ ਕੋਈ ਦੁੱਧ-ਦੰਦੀਆਂ ਦਾ ਛਾਉਣਾ ਨਹੀਂ ।
ਮੇਰਾ ਕਰਮ ਸੀ ਡੋਗਣੇ ਹੌਕੇ, ਹਾਵੇ, ਹਾੜੇ, ਹੰਜੂ
ਕਿਉਂ ਸੀ ਬਾਂਹ ਫੜੀ, ਜੇ ਸੀ ਤੋੜ ਨਿਭਾਉਣਾ ਨਹੀਂ ।
ਬੰਦਾ-ਏ-ਨਫ਼ਸ ਸਾਂ; ਬੰਦਾ ਬੰਦਗੀ ਲਈ ਕੋਸ਼ਾਂ ਰਿਹਾ ।
ਪਿਰਾਇਆ ਕਿਉਂ ? ਸੀ ਜੇ ਬਾਰੇ ਕਰਮ ਵਰਸਾਉਣਾ ਨਹੀਂ ।
ਜਿਸ ਬੇੜੀ ਸਵੇਂ ਤੂੰ ਆਪੂੰ ਚੱਪੂ ਲਾਇਆ ਸੀ
ਉਸ ਨਾਵ ਨੂੰ ਮਾਹੀ ! ਕਿਸੇ ਮੁੜ ਹੁਣ ਖਉਣਾ ਨਹੀਂ ।
ਤੂੰ ਬ੍ਰਿਦ ਆਪਣਾ ਪਾਲੀਂ, ਸਾਈਂ ! ਹੁਣ ਮੋੜ ਮੁਹਾਰਾਂ
'ਬ੍ਰਹਮ' ਪ੍ਰਾਣੀ ਹੈ, ਕੋਈ, ਖੇਤ੍ਰੀਂ ਖੜਾ ਡਰਾਉਣਾ ਨਹੀਂ ।

## ਓ ਬਾਰੀ ! ਕਿਵੇਂ ਯਾਰੀ ਮੇਰੀ ਤੇਰੇ ਨਾਲ ਨਿਭਾ ਲਵ੍ਹਾਂ

ਕੀ ਚੁੱਮਾਂ, ਕੀ ਚੁੰਘਾਂ ਤੈਨੂੰ, ਕੀ ਪੀਵਾਂ, ਕੀ ਮੈਂ ਤੈਨੂੰ ਖਾ ਲਵਾਂ ?
ਕੀ ਨੈਣਾਂ ਰਾਹੀਂ ਪ੍ਰੀਤਮ ਤੈਨੂੰ, ਪੁਤਲੀਆਂ ਨਾਲ ਸੁਆ ਲਵਾਂ ?
ਕੀਂ ਮੈਂ ਕਰਨਾ ਰਾਹੀਂ ਤੈਥੋਂ ਅੰਤਹਿਕਰਣ ਜੁਆ ਲਵਾਂ ?
ਕੀ ਮੈਂ ਸਰਦਲ ਤੇਰੀ ਉਤੇ, ਮਸਤਕਿ ਨਿਜ ਘਸਾ ਲਵਾਂ ?
ਕੀ ਮੈਂ ਨੀਰ ਵਹਾ ਵਹਾ ਕੇ ਚਰਨ ਤੇਰੇ ਧੁਆ ਲਵਾਂ ?
ਕੀ ਮੈਂ ਹੱਥੀਂ ਗਿਣ ਗਿਣ ਮਣਕੇ, ਗਿਣਤੀ ਸਭ ਮੁਕਾ ਲਵਾਂ ?
ਕੀ ਇਹ ਮੇਰਾ ਕਾਰਾ ਮੁਖੜਾ, ਤੇਰੇ ਕੋਲੋਂ ਲੁਕਾ ਲਵਾਂ ?
ਕੀ ਮੈਂ ਚਰਨ ਧੂੜ ਤੇਰੀ ਲੈ, ਨਿਜ ਪੁੰਡਰ ਧੜੀ ਰਪਾ ਲਵਾਂ ?
ਜਿਹੜਾ ਵੇਸ ਲੱਗੇ ਚੰਗਾ ਤੈਨੂੰ, ਉਹੋ ਭੇਸ ਵਟਾ ਲਵਾਂ ।
ਜਿਹੜਾ ਰੂਪ ਲੱਗੇ ਚੰਗਾ ਤੈਨੂੰ, ਉਹੋ ਰੂਪ ਰਮਾ ਲਵਾਂ ।
ਜਿਹੜਾ ਰਾਗ ਲੱਗੇ ਚੰਗਾ ਤੈਨੂੰ, ਉਹੋ ਰਾਗ ਮੈਂ ਗਾ ਲਵਾਂ ।
ਜਿਹੜਾ ਵਾਦ ਲੱਗੇ ਚੰਗਾ ਤੈਨੂੰ, ਉਹੋ ਵਾਦ ਮੈਂ ਵਾ ਲਵਾਂ ।
ਜਿਹੜੇ ਰਾਹ ਦੀ ਮਾਰੇਂ ਸੈਨਤ, ਉਹੋ ਰਾਹ ਮੈਂ ਰਵਾਂ ਲਵਾਂ ।
ਕੀ ਮੈਂ ਬੂਹੜੀ ਬਿਰਹੈ ਤੇਰੇ ਦੀ, ਆਂਢਿ ਗੁਆਂਢੇ ਪਾ ਲਵਾਂ ?
ਕੀ ਵਿਰਹਣਿਆਂ ਸੰਦੀ ਪਾ ਤ੍ਰਿੰਜਣ ਤਲਾਕ ਦਾ ਪੱਲਾ ਪਾ ਲਵਾਂ ?
ਕੀ ਮੈਂ ਹੁਣ ਦਰੂਦ ਨਾਂ ਤੇਰੇ ਦਾ ਹੋਰਸ ਲਈ ਪੜ੍ਹਾ ਲਵਾਂ ?
ਕੀ ਮੈਂ ਤੈਨੂੰ ਪਾ ਗਲਵਕੜੀ, ਸੇਜੇ ਨਿਜ ਸੁਆ ਲਵਾਂ ?
ਭਾਵੇਂ ਦੂਰੋਂ ਦੁਲਾਰੇਂ ਭਾਵੇਂ ਮੈਨੂੰ, ਭੀ ਤੈਨੂੰ ਰਿਝਾ ਲਵਾਂ ।
ਜਿਹੜੀ ਤੈਨੂੰ ਲੱਗੇ ਚੰਗੀ, ਬ੍ਰਹਮ ਉਹੋ ਕਾਰ ਕਮਾ ਲਵਾਂ ।
ਪਰ ਓ ਬਾਰੀ ! ਕਿਵੇਂ ਯਾਰੀ ਮੇਰੀ, ਮੈਂ ਤੇਰੇ ਨਾਲ ਨਿਭਾ ਲਵਾਂ ।।

## ਇਹ ਹੈ ਮੇਰੀ ਅਰਜ਼ੀ

ਇਹ ਹੈ ਮੇਰੀ ਅਰਜ਼ੀ
ਓ ! ਮੇਰੇ ਵਾਹਬ ਹਰਿਜੀ
ਮੇਰੇ ਅਛੂ ਗੁਨਾਹਾਂ ਲਈ
ਮੈਂ ਤੇਰੇ ਅਗੇ ਧਰਦੀ ।

ਇਹ ਹੈ ਲਿਖਤੋਂ ਵਾਂਝੀ
ਕੋਰਾ ਗੋਰਾ ਕਾਗਜ਼
ਮੇਰੇ ਤੌਬਾ ਅਸ਼ਰੂ ਅਕਸ਼ਰ
ਬ੍ਰਹਮ ਇਹੋ ਮੈਥੋਂ ਸਰਦੀ
ਕੇਵਲ ਤੇਰੀ ਝਾਤੀ ਪੜ੍ਹਦੀ ।

ਤੂੰ ਭਾਵੇਂ ਸਹੀ ਪਾ
ਤੂੰ ਭਾਵੇਂ ਸਹੀ ਨਾ ਪਾ
ਇਹ ਹੈ ਤੇਰੀ ਮਰਜ਼ੀ

ਕੋ ਤੇਰੇ ਬਾਝੋਂ ਦਰਦੀ ?
ਮੈਂ ਹਾਂ ਤੇਰੀ ਬਰਦੀ
ਤੂੰ ਕਰੀਂ ਨਾ ਅਲਗਰਜੀ
ਜੋਖੀਂ ਨਾ ਇਹ ਫਰਜੀ ।

ਮੈਂ "ਮੈਂ ਹੌਂ" ਨਾ ਕਰਦੀ
ਮੈਂ ਹਰ ਨਰਦੇ ਹਰਦੀ
ਮੈਂ ਬੁਝ ਬੁਝ ਹਾਂ ਜਰਦੀ
ਕਦੀ ਜੀਵਾਂ, ਕਦੀ ਮਰਦੀ
ਕਦੀ ਡੁੱਬਾਂ ਕਦੀ ਤਰਦੀ
ਕਦੀ ਡਿੱਗਾਂ ਕਦੀ ਖਰਦੀ ।

ਤੇਰੇ ਹਿਜਰ ਬਣਾਈ ਹਰਦੀ
ਗੰਢੇ ਭੁਕ ਪਈ ਹਾਂ ਜਰਦੀ
ਮੈਂ ਮੁੜ ਮੁੜ ਅਰਜਾਂ ਕਰਦੀ
ਬ੍ਰਹਮ ਪਾ ਸਹੀ ਨਿਜ ਕਰਦੀ
ਮੁਕਤੇ ਖ਼ਾਕੀ ਮੇਰੀ ਜੀਰਣ ਵਰਦੀ ।

## ਤੂੰ ਰਹੁ ਮੇਰੇ ਕੋਲ

ਤੂੰ ਰਹੁ ਮੇਰੇ ਕੋਲ
ਭਾਵੇਂ ਕੂਈਂ
ਭਾਵੇਂ ਰਹੀਂ ਅਬੋਲ :
ਪਰ, ਤੂੰ ਰਹੁ ਮੇਰੇ ਕੋਲ ।

ਤੂੰ ਕਿਵੇਂ ਕਰਤਾ, ਭਰਤਾ, ਹਰਤਾ
ਮੈਂ ਵੇਖਾਂ ਤੇਰੇ ਚੋਹਲ,
ਜਿਵੇਂ ਮੁਕਤੇ ਮੇਰੀ ਡਾਂਵਾਂ ਡੋਲ :
ਤੂੰ ਰਹੁ ਮੇਰੇ ਕੋਲ ।

ਮੈਂ ਵੇਖਾਂ ਕਿਹੜੇ ਘੁਰਨੇ ਅੰਦਰੋਂ
ਬੈਠਾ ਵੱਖ ਇਕੇਲਾ ਤੂੰ
"ਓਹੁ ਵੇਖੈ ਓਨਾ ਨਦਰਿ ਨ ਆਵੈ" (ਜਪੁਜੀ)
ਹਰ ਸ਼ੈ ਤੱਕੇ ਖੋਲ ਤੇ ਫੋਲ
ਤੂੰ ਰਹੁ ਮੇਰੇ ਕੋਲ ।

ਵੇਖਾਂ ਕੇਸ ਕੁਠਾਲੀ ਢਾਲਿਆ
ਤੂੰ ਐਡਾ ਵੱਡਾ ਢੋਲ,
ਕੇਸ ਖ੍ਰਾਦ ਖ੍ਰਾਦਿਆ
ਤੂੰ ਕੀਤਾ ਏਸ ਨੂੰ ਗੋਲ,
ਕੇਸ ਅਡਿੱਠ ਜੇਵੜੇ
ਤੂੰ ਟੰਗਿਆ ਏਸ ਅਡੋਲ,
ਕਿਵੇਂ ਅਰਸ਼ੋਂ ਡਿੱਗੀ ਕਿਸੇ ਦੁਨੀਂ ਦਾ
ਤੂੰ ਮੁੜ ਮੁੜ ਭਰਦਾ ਖੋਲ :
ਤੂੰ ਰਹੁ ਮੇਰੇ ਕੋਲ ।

ਕਿਵੇਂ ਸੱਤ੍-ਸਹੰਸ੍ ਡਿੰਬਾਂ ਵਿਚੋਂ
ਕਰਦਾ ਇੱਕੋ ਸਾਥੀ ਟੋਲ,

ਵੇਖਾਂ, ਕਿਵੇਂ ਇੱਕੋ ਸ਼ੁਕ੍ਰਅੰਣੂ
ਕੋਡਾਂ ਵਿੱਚੋਂ ਕੇਰਾਂ ਬਣਦਾ ਸੋਲ (**Soul**)
ਤੂੰ ਰਹੁ ਮੇਰੇ ਕੋਲ ।

ਵੇਖਾਂ ਕੇਸ ਇੱਕੋ ਚੱਕ ਤੇ
ਤੂੰ ਘੜੇਂ ਭਾਂਡੇ ਸਡੌਲ ਬਡੋਲ,
ਕੇਸ ਮਹੀਨ ਕੰਡੇ ਤੇ
ਤੂੰ ਅਚੇਤ ਪਾਪਾਂ ਲਏ ਤੋਲ,
ਕਿਵੇਂ ਚੌਰਾਸੀ ਖੇਡ ਕੇ
ਇਹ ਮੁੜ ਤੇਰੇ ਅੰਦਰ ਹੁੰਦਾ ਹੋਲ : (**Whole**)
ਤੂੰ ਰਹੁ ਮੇਰੇ ਕੋਲ ।

ਵੇਖਾਂ, ਤੂੰ ਕਿਵੇਂ ਘਟ ਘਟ ਵਸਦਾ
ਮੈਂ ਲਵਾਂ ਤੇਰਾ ਟੋਲ,
ਲੱਖਾਂ ਗੜ ਗੜ ਗਜਦੇ
ਤੇਰੀ ਹੱਕੀ ਕਾਮਲ ਹੋਂਦ ਨੂੰ
ਕਿਵੇਂ ਨਿਸ ਦਿਨ ਕਰਨ ਮਖੌਲ ?
ਪਰ ਅਰਬਾਂ ਗਿੜ ਗਿੜ ਡਿਗਦੇ
ਜਾਣ ਹਾਜ਼ਰ ਨਾਜ਼ਰ ਵਸਦਾ
ਲੈਂਦੇ ਤੇਰੇ ਚਰਨ ਟਟੋਲ :
ਤੂੰ ਰਹੁ ਮੇਰੇ ਕੋਲ ।

ਵੇਖਾਂ ਕੇਜ ਤੇਰੇ ਜ਼ਮਾਲ ਤੋਂ
ਕਿਵੇਂ ਡਿੱਗਾ ਮੂਸਾ ਖਾ ਕੇ ਹੌਲ
ਕਿਵੇਂ ਤੇਰੇ ਨੰਗੇਜ ਲੁਕਾਉਣ ਨੂੰ
ਤੂੰ ਲਨ-ਤਰਾਨੀ ਕੀਤਾ ਬੋਲ :
ਤੂੰ ਰਹੁ ਮੇਰੇ ਕੋਲ ।

ਵੇਖਾਂ ਕਿਵੇਂ ਲਾਈ
ਭਾਗ ਹੀਣ ਪ੍ਰਾਣੀਆਂ,
ਜੇ ਬਿਧਿਨਾਂ ਇਕ ਬੂਹਾ ਦਏ ਢੋਅ
ਨਾਲ ਪ੍ਰਬਲ ਰਹਮਿਤ ਨਿਜ ਦੀ
ਤੂੰ ਦਏਂ ਬੂਹਾ ਦੂਆ ਖੋਲ :
ਮੈਂ ਰਹਾਂ ਤੇਰੇ ਕੋਲ ।

ਵੇਖਾਂ ਕਿੱਵੇਂ ਸੂਰੇ ਇਸਰਾਫ਼ੀਲ ਸੁਣ
ਚਾਅ ਦਿਦਾਰੇ ਮੁਸਤਫ਼ਾ
ਭੁਖ ਅਫ਼ੂ ਗੁਨਾਹਾਂ ਦੀ
ਜਾਗ ਉੱਠ, ਸੁੱਤੇ ਸਦੀਆਂ ਤੋਂ
ਪਾਪੀ ਰਾਹ ਹਸ਼ਰ ਲੈਂਦੇ ਟੋਲ :
ਤੂੰ ਰਹੁ ਮੇਰੇ ਕੋਲ ।

ਵੇਖਾਂ ਕਿਵੇਂ ਮੰਨ ਬਚਨ ਮੁਹੱਮਦ ਮੁਸਤਫ਼ਾ
ਗੁਨਾਹਾਂ ਕੋਡਾਂ ਬਦ-ਅਮਲੀਆਂ
ਤੂੰ ਕਰੇਂ ਅਫ਼ੂ ਅਡੋਲ :
ਤੂੰ ਰਹੁ ਮੇਰੇ ਕੋਲ ।

ਅੰਤੇ ਆਸੀ 'ਬ੍ਰਹਮ' ਦੀ ਆਰਜਾ
"ਲਹਰੀ ਲਖ ਸੈ ਆਨ
ਡੁਬਣ ਦੇ ਨਾ ਮਾ ਪਿਰੀ" (ਪੰਨਾ 519)
ਸਹੁੰ ! ਮੇਰਾ ਚੱਪੂ ਫੜੀਂ ਤੂੰ
ਕੰਢੇ ਚਾੜ੍ਹੀਂ ਮੇਰੀ ਯੋਲ (Yawl),
ਤੂੰ ਰਹੁ ਮੇਰੇ ਕੋਲ ।

## ਤੂੰ ਭਾਵੇਂ ਨੇਰੇ ਵੱਸ, ਭਾਵੇਂ ਦੂਰ ਵੱਸ

ਤੂੰ ਭਾਵੇਂ ਨੇਰੇ ਵੱਸ, ਭਾਵੇਂ ਦੂਰ ਵੱਸ
ਮੈਂ ਨਾ ਲੋੜਾਂ ਕਰੀਂ, ਇਹ ਤੂੰ ਮੇਰੇ ਵੱਸ।
ਤੇਰੇ ਵੱਸਣ ਨੇਰੇ ਦੂਰ ਦੀ ਮੈਨੂੰ, ਮੂਲੋਂ
ਸੱਚੀਂ ਸਾਹਾ ! ਰਤੀ ਨਾ ਪੈਂਦੀ ਕੱਸ।
ਪ੍ਰੀਤਮ ! ਤੇਰਾ ਬਿਰਹਾ ਹੈ ਬੜ ਜੇਵੜਾ
ਸੱਚੀਂ ! ਪੀਢੀ ਰਖਦਾ ਹਰ ਛਿੰਨ ਕੱਸ।
'ਬ੍ਰਹਮ' ਤੂੰ ਮੇਰੇ ਨੈਣਾ ਬਿਅੰਨ ਦੀ
ਕਿਸੇ ਭੁਲੇਖੇ, ਨਿੰਮ੍ਹੀਂ ਕਰੀਂ ਨਾ ਚੱਸ।
ਸੌਤ ਟੁਣਕ ਰਬਾਬ ਤੇਰੇ ਦੀ, ਬਾਬਾ !
ਮੇਰੇ ਕਰਨੀਂ ਪੈਂਦੀ ਰਹੇ ਸਲਸ।
ਸੁੱਕਣ ਦੱਈਂ ਨਾ ਨੈਂ ਤੂੰ ਸੁਰਤਿ ਦੀ
ਮੇਘ ਸਿਮ੍ਰਨ ਵਰ੍ਹਦਾ ਰਹੇ ਸਰਸ ॥
ਜਿੱਥੇ ਨੇਰੇ ਦੂਰ ਤੂੰ ਰਹੇਂ ਵਸੇਂਦਾ
'ਬ੍ਰਹਮ' ਛਾਂ ਮਿਹਰ ਤੇਰੀ ਦੀ, ਇਹੋ ਬਸ।

1 ਵਧ ਡੱਫ ਢੰਢੋਰਚੀ
ਉਸ ਪ੍ਰਾਣੀ ਕੀਮਤ ਨਾ ਪਵੇ,
ਜੋ ਸੋਮੇਂ ਸੀਰ ਨਿਜ ਨਦਰਿ ਨੂੰ
'ਬ੍ਰਹਮ' ਸਾਂਈਂ ਡੱਕਾ ਲਾ ਲਵੇ ।

2 ਟਕਾ ਸਵਾ ਦਮ ਏਸ ਦਾ
'ਬ੍ਰਹਮ' ਹਟ ਪਸਾਰੀ ਜਿ ਵਿਕੇ,
ਮਾਵੇ ਨਾ ਸਤ ਵਲਾਇਤੀਂ
ਏਵਡ ਵਡਾ ਹੋਇ, ਜੇ ਵਿਫਰੇ ।

3 ਸਮਰੀਂ ਲੱਦੀਆਂ ਟਾਲ੍ਹੀਆਂ
ਵਲ ਜ਼ਿਮੀਂ ਝੁਕ ਆਉਣ,
'ਬ੍ਰਹਮ' ਸਿੱਮਲ ਸਮਰੋਂ ਸੱਖਣੇ
ਜੀਆ ਤਾਇਰਾਂ ਨਿਰਸਾਉਣ ।

4 ਭੰਭਟ ਪੁਛਦਾ ਲਾਟ ਨੂੰ
ਤੂੰ ਕਿਉਂ ਖਾਂਦਾ ਹੈ ਮੈਨੂੰ ?
ਜਬਰੀਂ ਚੁੰਮਣ ਮੇਰਾ ਲੈਣ ਨੂੰ
ਕਿੰਨ ਸੱਦਿਆ ਸੀ ਤੈਨੂੰ ?

5 ਪਤੰਗਾ ਜੌਹਰੋ ਨਾਂ ਡਰੇ
ਜਦ ਨੈਣੀ ਖਿੱਚ ਪਵੇ,
ਗੋਰਸ ਥਣੀਂ ਸਿੰਮਦਾ
ਬ੍ਰਹਮ ਵਤਿਸਲ 'ਮਾਂ' ਚਵੇ ।

6 ਜਿਉਂ ਰੋਟੀ ਅੰਦਰ ਭੁੱਖ ਵਸੇਂਦੀ
ਬ੍ਰਹਮ ਉਦਕਿ ਅੰਦਰ ਤਿਆਸਾ,
ਤਿਉਂ ਪ੍ਰੀਤਮ ਅੰਦਰੋਂ ਖਿੱਚ ਕਸੇਂਦੀ
ਅੰਦਰ ਪ੍ਰੇਮੀ ਜੁੜਨ ਜਗਿਆਸਾ

7 ਜਿਉਂ ਲਪਕੇ ਅਸਗਾਹ
ਪੂਰਨ ਸੋਮ ਰਸ ਪੀਵਣੇ,

### ਬਾਣੀ ਸੰਕੇਤ

ਗਰਬੁ ਬਡੋ ਮੂਲੁ ਇਤਨੋ (ਪੰਨਾ 221)

ਤਿਉਂ ਉਹ 'ਬ੍ਰਹਮ' ਮਉਜਦਾ
ਪੀਅ ਸੰਗ ਇਕ ਮਿੱਕ ਥੀਵਣੇ ।

8 ਚਰਨੰਨ ਚੰਨ ਚਰਣਾਮ੍ਰਿਤ ਚੱਖਣ
ਸਾਗਰ ਲਹਿਰਾਂ ਉਡ ਉਡ ਬੋਚਣ,
ਜੁਗਾਂ ਜੁਗੰਤ੍ਰ ਤਿਆਸ ਨਾ ਮੁੱਕੀ
ਖੁੰਡੀ ਅਕਲ ਭਈ ਬ੍ਰਹਮ ਸੋਚਣ ।

9 ਮੈਂ ਜੁਦਾਈ ਸਾਇਤਾਂ ਮਾਪ
ਉੱਤੇ ਘੜੀ ਬਿੰਨ ਸੂਈਆਂ,
ਆਸ ਗੁੜੁੱਚੀ ਵਿੰਹਦੀਆਂ
ਬ੍ਰਹਮ ਆਸਾਂ ਪੂਰਨ ਆਖਦੇ ।

10 ਪਿਆਰ ਇਲੈਕਟ੍ਰੋਡ ਦੀ ਸੀਖ ਹੈ
ਬਿਰਹੈ ਗੈਸ ਸੰਗ ਪੱਘਰਦੀ,
ਪ੍ਰੇਮਣ ਪ੍ਰੇਮੀ ਦੋ ਦਿਲਾਂ 'ਬ੍ਰਹਮ'
ਹਲੂਲੇ ਸ਼ੱਕਰ-ਸ਼ੀਰ ਜਿਉਂ ।

11 ਤਪਸ਼ ਨਾਰ ਬਿਰਹੋ ਦੀ ਐਡੀ
ਲਾਟਾਂ ਤੇ ਜਦ ਦਮਕਦੀ,
'ਬ੍ਰਹਮ' ਵਤਿ ਲਾਵੇ ਹੜਹੜਾਏ
ਪੱਥਰ ਵੀ ਪਾਣੀ ਕਰ ਦਏ ।

12 ਤੇਰੀ ਬਿਰਹੋ ਨੇ ਸੁਣ ਤੂੰ ਪ੍ਰੀਤਮ
ਬ੍ਰਹਮ ਪੱਥਰ ਹੀਏ ਦੇ ਅੰਦਰ,
ਖਿੜਾਏ ਕੈਕਟਸ ਥਾਂ ਕਮਲ ਦੀ
ਜੋ ਹਰ ਝੱਕੇ ਹਿਰਦੇ ਪੜਤਾਂ ਦੇਣ ਵਲੂੰਦਰ ।

13 ਕੀ ਕਦੀ ਪ੍ਰਯਾਸ ਤੂੰ ਕੀਤਾ, 'ਬ੍ਰਹਮ'
ਨਿਜ ਭਾਰ ਭੋਏਂ ਤੋਂ ਲ੍ਹਾਵਣ ਦਾ,
ਵਾਂਗ ਜਲਧਰਾਂ ਪਿਊਸ਼ ਵੰਡਕੇ
ਨਿਜ ਘਰ ਹਲਕੇ ਮੋੜਾ ਪਾਵਣ ਦਾ ।

14 ਕੁਰੀਏ ਕੁਰੀਏ ਵੰਦ ਖੱਡਾਂ ਖੱਬੇ ਸੱਜੇ ਡੂੰਘੀਆਂ,
'ਬ੍ਰਹਮ' ਜਿੰਨ੍ਹਾਂ ਪੈਰ ਨਾ ਥਿਰ, ਕਦ ਉਹ ਮੰਜ਼ਲ ਅਪੜੇ ?

15 ਬੀਥੀ ਬੀਥੀ ਕੱਖ ਸਮ ਵਾਵਰੋਲਾ ਲਈ ਫਿਰੇ,
'ਬ੍ਰਹਮ' ਕੁੰਗੀ ਸਿੱਟੇ ਪਏ ਨੂੰ, ਖਲਵਾੜਾ ਢੋਈ ਨਾ ਦਏ ।

16 ਜਿੱਥੇ ਵੇਖਾਂ ਰੂਪ, ਅਰੂਪ ਚਿੱਤ ਆਵੇ ਮੇਰੇ
ਕੇਡੇ ਸੋਹਣ ਚੇਤੇ ਚਿੱਤ੍ਰ, ਓਸ ਅਨੂਪ ਚਿਤੇਰੇ,
ਕਰੂਪ ਏਡੇ ਘੜੇ ਕਿਉਂ ? ਆਪ ਬਹੁ ਰੂਪ ਸਰੂਪਾ
'ਬ੍ਰਹਮ' ਕੇਲਾਂ ਕੇਲਦਾ, ਕਿਤੇ ਰੂਪ, ਕਿਤੇ ਬੇਰੂਪਾ ।

17 ਮੈਂ ਕੀ ਵੇਖਾਂ ? ਤੂੰ ਇੱਥੇ ਕੀ ਵਿਖਾਲੇਂ ਮੈਨੂੰ ?
ਭਾਈ ! ਵੇਖਣ ਜੋਗਾ ਇੱਥੇ ਹੈ ਈ ਕੀ ?
ਹਰ ਸ਼ੈ ਨਾਸ਼ਵਾਨ ਘੜੀ ਤੂੰ, ਬਿਧਿਨਾਂ
ਤੁੱਸੇਂ ! 'ਬ੍ਰਹਮ' ਅਬਿਨਾਸ਼ੀ ਟਕ ਦਈਂ ਵਿਖਾ ।

18 ਜਲਾਲ ਕੋਹ ਤੂਰ ਦਾ ਅਜੇ ਵੀ
ਜਗ ਦੂਰੋਂ ਚਾਨਣ ਪਿਆ ਦਏ
ਜਾਪੇ, ਡਰਦੇ ਨਿਜ ਨੰਗੇਜ ਦ੍ਰਸਾਉਣ ਤੋਂ,
'ਬ੍ਰਹਮ' ਹੋਸ਼ ਮੂਸੇ ਸੰਦੀ ਖੋਹ ਲਏ ।

19 ਨੈਣ ਹੈਣ ਮਾਸ ਕਟੋਰੀਆਂ, ਭਰੀਆਂ ਅੰਮ੍ਰਿਤ ਅਤੇ ਹਲਾਹਲ
ਇੱਕ ਪੀਂਦੇ ਸਾਰ ਪੈਣ ਢਹਿ, ਇੱਕ ਪੀ, ਢੱਠੇ ਹੋਣ ਬਹਾਲ ।

20 'ਬ੍ਰਹਮ' ਚਰਨਾਂ ਦੀ ਛੋਹਿ ਟਕਸਾਲੀ
ਉਹ ਧਾਤ ਨੂੰ ਕਰਦੀ ਸਿੱਕਾ,
ਹਰ ਥਾਂ ਪੂਰਾ ਤੋਲ ਤੁਲਾਵੇ
ਅੰਦਰੋਂ ਬਾਹਰੋਂ ਇੱਕੋ ਇੱਕਾ ।

21 ਅਨਹਦ, ਬੇਹਦ, ਲਾਹਦ, ਵਾਹਦ
ਗਦ ਗਦ, ਸਦ ਸਦ, ਰਹੇ ਟੁੰਬਦਾ,
ਨਾ ਨੈਣੀਂ ਦਿੱਸੇ, ਨਾ ਹੱਥੀਂ ਰਿੱਸੇ
'ਬ੍ਰਹਮ' ਅੰਦਰ ਵਿਹੜੇ, ਰਹੇ ਜੁੰਬਦਾ ।

## ਬਾਣੀ ਸੰਕੇਤ

ਸੇਜੈ ਰਮਤ ਨੈਣ ਨਹੀ ਪੇਖਉ ਇਹ
ਦੁਖ ਕਾ ਸਉ ਕਹਉ ਰੇ । (ਪੰਨਾ 482)

22 ਜੋ ਸਿਫਤਾਂ ਅੰਦਰ ਮੱੜ੍ਹਿਆ ਜਾਂਦਾ
ਉਹ ਮੇਰੀ ਜਾਚੇ ਰੱਬ ਨਹੀਂ,
ਘੜਨੋਂ, ਜੜਨੋਂ, ਜੁੜਨੋਂ ਬਾਹਰਾ
ਕੁਦਰਤ ਦਾ ਉਹ ਬ੍ਰਹਮ ਸਹੀ ।

23 ਚੌਰਾਸੀ ਲੱਖ ਜੂਨਾਂ ਪਿੱਛੇ
ਇੱਕ ਬ੍ਰਹਮ ਅਜੂਨੀ ਦੜਿਆ ਬੈਠਾ,
ਨਿਰਭਉ, ਨਿਰਵੈਰ, ਸਦਾਵਨ ਵਾਲਾ
ਮੁੱਖੜਾ ਫਿਰੇ ਲੁਕਾਉਂਦਾ ਕਿਉਂ ?

24 "ਦੁਖ ਦਾਰੂ ਸੁਖ ਰੋਗ ਭਇਆ"
ਗਾਇਆ ਗੁਰੂ ਨਾਨਕ ਨੇ ਜੋਖ ਕੇ,
'ਬ੍ਰਹਮ' ਅਜ ਦਿਨ ਮੈਂ ਨਾ ਡਿੱਠਾ ਕੋਈ
ਖਿੜੇ ਮੱਥੇ, ਸਿਰ ਰੱਖੇ ਦੁਖ ਗੰਠੜੀ ।

25 ਜਦ ਤਕ ਜੀਵੇਂ ਸੂਈ ਧਾਗਾ
ਅੰਦਰ ਖੀਸੇ ਰੱਖੀਂ ਟੰਗ,
ਕੈਂਚੀ ਵਾਲੇ ਕਤਰਨ ਜਿਥੋਂ
ਬ੍ਰਹਮ ਸੀਊਂਦਾ ਜਾਂਈਂ ਬੇਦਿਰੰਗ ।

26 ਸੋਮੇਂ ਸੇਵਾ ਅਤੇ ਪਿਆਰ ਨੂੰ
ਰੱਖੀਂ ਤੁਰਦਾ ਤੇ ਭਰਪੂਰ
ਤਾਂਤੇ ਤਲ-ਹੀਐ ਤੁਧ ਉੱਪਰ
'ਬ੍ਰਹਮ', ਜਮ ਨਾ ਜਾਏ ਬੂਰ ।

27 ਮੈਂ ਪੋਖਰ, ਤੂੰ ਰਤਨਾਗਰ
ਮੈਂ ਨਦੀਆ, ਤੂੰ ਨਦਸ,
ਮੈਂ ਮੈਰਾ, ਤੂੰ ਨਿਆਈਂ
ਮੈਂ ਥਲ ਤੂੰ ਉਏਸੱਸ ।

28 ਕੀ ਤੇਰਾ ਕੁਝ ਘਟਦਾ ਸਾਗਰ
'ਬ੍ਰਹਮ' ਵਿਚ ਤੇਰੇ ਲੁਕ ਜਾਵੇ ?
ਲੱਖਾਂ ਨਦੀਆਂ ਡੁੱਬਣ ਤੁਧ ਅੰਦਰ
ਇਹ ਵੀ ਕੁਝ ਬੋਝ ਨਾ ਪਾਵੇ

29 ਓ ਜਲਧਰ ! ਰੱਕੜ ਵੀ ਆਸ ਕਰੇਂਦੇ ਤੇਰੀ
ਕਦੀ ਮਿਹਰਾਂ ਲੱਦਿਆ, ਇੱਥੇ ਵੀ ਵਰ੍ਹਿਆ ਕਰ,
ਜਉ ਫੁੱਲਣ ਸਰ੍ਹਵਾਂ, ਤੇ ਹੱਸਣ ਕਪਾਹੀਂ
ਬ੍ਰਹਮ ਨਿਰਸਾਂ ਝੋਲੀਆਂ ਵੀ ਭਰਿਆ ਕਰ ।

30 ਜ਼ੀਸਤ ਮੇਰੀ ਵਿੱਚ ਵੱਸਣੇਂ ਬਾਬਾ
ਤੂੰ ਕਿਉਂ ਕਰਾਹਤ ਪਾਵੇਂ ?
'ਬ੍ਰਹਮ' ਇਕ ਰੋਟ ਕੋਧਰੇ ਖਾਤਰ
ਭਾਈ ਲਾਲੋ ਜਾ ਕੂੰਡਾ ਖੜਕਾਵੇਂ ।

31 ਹੋਰੀਂ ਗਿੱਟੇ ਗੋਡੇ ਨਾ ਭੰਨਾ ,'ਬ੍ਰਹਮ'
ਗੁਰਮਤਿ ਗਾਡੀ ਰਾਹੇ ਲੱਗਾਜਾ,
ਇਹ ਇਕੋ ਮਸਲਕ ਹੱਕ ਦਾ
ਗੁਰੂ ਨਾਨਕ ਲੱਧਾ ਛਾਣ ਕੁਨੈਨ ਨੂੰ ।

32 ਓ ਪਾਂਧੀ ! ਮੰਜ਼ਿਲ ਮਨੋਂ ਵਿਸਾਰ
ਗਾਡੀ ਰਾਹੇ ਤੁਰਿਆ ਜਾ,
'ਬ੍ਰਹਮ' ਹੌਲੀ ਹੌਲੀ ਸਿਦਕ ਪਰਾਣੀ
ਬਲਦਾਂ ਮੌਰੀ ਲਾਈ ਜਾ ।

33 ਵਡਿਆਈਆਂ ਸੱਭੇ ਕੂੜ
ਨਿਹੱਥੇ ਪੰਜ ਜੁਆਨ ਨਾ,
ਬ੍ਰਹਮ ਛਕਣ ਮਲੀਦੇ ਮਾਲ
ਨਸ਼ਰ ਕਰੇਂਦੇ ਗਲੀ ਗਲੀ ।

34 ਸ਼੍ਰੀਅਤ ਅਤੇ ਹਕੀਕਤ ਵਾਲੇ
ਸਦ ਰਹੇ ਆਦਿ ਤੋਂ ਲੜਦੇ,
ਜਿੰਨ੍ਹਾਂ ਹਕੀਕਤ ਕੋਲੋਂ ਡਿੱਠੀ
'ਬ੍ਰਹਮ' ਸਦ ਰਹੇ ਸੂਲੀਆਂ ਚੜ੍ਹਦੇ ।

35 ਬੁਲਬੁਲੇ ਅੰਦਰ ਵਸਦਾ ਸਾਗਰ
ਸਤਾਣਾ; ਹੋਏ ਨਿਮਾਣਾ ਦੱਸੇ,
ਸਾਗਰ ਅੰਦਰ ਗੁਆਚ ਬੁਲਬੁਲਾ
ਬ੍ਰਹਮ ਲਹਿਰੀਂ ਹੋਏ ਹੰਗਾਣਾ ਹੱਸੇ ।

36 ਕੁਸਮ ਹੱਸਣ ਜਿੰਨ ਵਾੜੀਆਂ
ਬਿੰਨ ਸੱਦੇ ਭੋਰੇ ਆ ਵੜਨ,
'ਬ੍ਰਹਮ' ਮਜਨੂੰ ਕੁੱਤਾ ਚੁੰਮਦਾ
ਬਿਨ ਅਥੀਂ ਤਾੜੀ ਮਾਰਦੇ ।

37 ਮੱਸਿਆ ਤੂੰ ਕਿਉਂ ਕਾਲੀ ਹੋਈ
ਲੱਖਾਂ ਮੰਨਿਤਾਂ ਮੰਨਣ ਤੇਰੀ ?
ਚਾਨਣ ਵਰਗਾ ਚੰਨ ਖੁੱਸਿਆ
'ਬ੍ਰਹਮ' ਕੀਤੀ ਰਾਤ ਹਨੇਰੀ ਮੇਰੀ ।

38 ਜਿਉਂ ਆਪੋਂ ਮਲ ਦੁੱਧ ਚੁੰਘਣੀਆਂ
ਮਿਹਰੀ ਮਾਣੇ ਸੁਆਦ ਨਾ,
'ਬ੍ਰਹਮ' ਨਿਜ ਗੁਣ ਡੌਂਡੀ ਪਿੱਟਣਾ
ਸ਼ੋਭਾ ਦਏ ਨਾ ਸਿਆਣਿਆਂ ।

39 ਮਰਮ ਲੱਭਦੀ ਲੱਭਦੀ ਤੇਰਾ
ਮੈਂ ਸੱਵੇਂ ਥੀਈ ਮਾਅਦੂਮ,
'ਬ੍ਰਹਮ' ਇੱਕੋ ਸੂਤ ਪਰੁੱਚ ਗਏ
ਦੋਵੇਂ ਖ਼ਾਦਮ ਤੇ ਮਖ਼ਦੂਮ ।

40 ਜਿਵੇਂ ਰਿਸ਼ਮਾਂ ਇੰਦ ਦੀਆਂ, ਹਿਮ ਲੱਦੀਆਂ
ਖੇਡਣ ਸੰਗ ਕੁਸਮ ਕੂਲੀਆਂ ਪੱਤੀਆਂ,
ਬਾਹਾਂ ਲੁਡਾਂਦੀ, ਧੜੀ ਰੂਪਾਂਦੀ, ਆਸ ਵਿਲਾਸੀ
'ਬ੍ਰਹਮ' ਲੱਚੇ ਰਮਕਣ, ਪੀਆ ਚੁਨੰਨ ਰੰਗ ਮੱਤੀਆਂ ।

41 ਆਲੀ ! ਉਮਰਾ ਸਾਰੀ ਇੱਵ ਨਿਭੈ
ਰਥ ਸੁਤਭਾਨ ਬੂਹੇ ਹਿਣਕੇ ਆ ਜਦੋਂ,
'ਬ੍ਰਹਮ' ਵਤਿ ਗੁਣਾਂ-ਸ਼ਿੰਗਾਰੀ ਨਵਿਬਧੂ
ਲੋੜਾਂ ਹੱਸ ਹੱਸ, ਥੀਆਂ ਸੁਵਾਰ ਜਾ ।

42 ਨਿੱਕੀ ਨਿੱਕੀ ਨਾਮ ਖ਼ੁਮਾਰੀ
ਸੰਗ ਸਾਈ ਭੁਲ ਕਦੀ ਤੂੰ ਜੋੜੇਂ,
ਕੀ ਥੁੜਦਾ, ਖ਼ੁਮ ਮੈ ਇਰਫ਼ਾਨੀ
ਇੱਕੋ ਡੰਗੋ, ਸੀਸ 'ਬ੍ਰਹਮ' ਵਿਚ ਬੋੜੇਂ ॥

43 ਮੇਰੇ ਗੁਨਾਹ ਬੇਸਮਝੀ ਉੱਪਰ
ਸਾਈਂ ! ਤੂੰ ਕ੍ਰਿਪਾ ਕਟਾਖ਼ਸ਼ ਝੁਕਾਈਂ,
'ਬ੍ਰਹਮ' ਅਕਲ ਕਿਆਸ ਦੀ ਹਦੋਂ
ਤੂੰ ਵੱਸੇਂ, ਕਿਤੇ ਦੂਰ ਦੁਰਾਈਂ ।

44 ਦਿਲ ਆਪਣਾ ਬਣਾ ਆਰਸਾ
ਚੌੜਾ ਜਿਵੇਂ ਆਕਾਸ਼,
ਹਰ ਕੁੱਖੋਂ, ਹਰ ਗੁਠੋਂ ਉਸਦਾ
'ਬ੍ਰਹਮ' ਪੂਰਾ ਪਏ ਪਰਕਾਸ਼ ।

45 ਕਹਿੰਦੇ ਨੇ ਓ ਕਾਦਰ ਤੂੰ ਸੁਣਦਾ ਏਂ
ਇੱਥੇ ਕਰੀ ਤੋਂ ਪਹਿਲਾਂ ਕੀਰੀ ਦੀ,
ਪਰ ਪੀਰ ਮਿੰਣਤੀਆਂ ਕਿੰਨੇ ਕੀਤੀਆਂ
'ਬ੍ਰਹਮ' ਅਜ਼ਾਬੀਂ ਜਾਨ ਪੀਰੀ ਦੀ ਕੀਰੀ ਦੀ ?

46 ਕੀ ਸ਼ੋਭਾ ਦੇਵੇ, ਓ ਕਾਦਰ
ਸਕਲ ਜੋਨਿ ਜਿਸਦੀ ਪਨਿਹਾਰੀ,
ਅਤੋਲਵੀਂ ਮਿੱਟੀ ਹੇਠ ਦੱਬਿਆ
'ਬ੍ਰਹਮ' ਝਾਕੇ ਰੋਜ਼-ਏ-ਅੱਜ਼ਲ ਦੀ ਵਾਰੀ ।

47 ਤੇਰੀ ਭੁੱਖ ਜੀਊਣ ਦੀ ਅਜੇ ਨਾ ਮੁੱਕੀ
ਭਾਵੇਂ ਹੋ ਸੁਆਹ ਗਇਉਂ 'ਬ੍ਰਹਮ' ਦੱਬਿਆ,
ਮੜ੍ਹੀ ਤੇ ਮੱੜ੍ਹਿਆ ਕੱਲਾ ਪੱਥਰ ਚਿੱਟਾ
ਭਰਿਆ ਕਾਲੇ ਅੱਖਰੀ,. ਪਿੱਟੇ ਡੌਂਡੀ ਤੇਰੀ ।

48 ਰਸਨਾਂ ! ਦੁਰਲਭ ਦੁਰ ਜ਼ਿੰਦਗੀ ਦੇ ਬਦਲੇ
ਨਿਤ ਭੰਨਘਾੜ ਰਿਆਕਾਰੀ ਵੱਟੇਂ ਤੂੰ,
'ਬ੍ਰਹਮ' ਲਾਜ਼ਮ, ਬਣ ਫ਼ਰਹਾਦ ਦੀ ਤੇਸ਼ੀ
ਉੱਠ ਝਾਲਾਂਗੇ, ਜਬਲ ਗੁਨਾਹਾਂ ਕੱਟੇਂ ਤੂੰ ।

49 ਖੌੜਸ ਭਰੀ ਸ਼ਿਗਾਰ
ਤੱਕੇ ਡਗੂ ਪੀਅ ਆਪਣੇ,
'ਬ੍ਰਹਮ' ਅੰਦਰ ਅੰਹਿ ਭੰਗਾਰ
ਤੂੰ ਕਿੱਥੇ ਪੀਆ ਖਿਠਾਲਸੇ ?

50 ਨਾ ਪਾ ਛਾਲੇ ਜੀਭ ਤੇ ਮਿੱਤ੍ਰਾ
ਕਰ ਕਰ ਚੁਗਲੀ ਨਿੰਦ ਪਰਾਈ
ਚੰਗਾ ਸੁਆਸ ਸਿਫ਼ਾਤੀ ਗੁਜ਼ਰਨ
ਦਰ ਸਾਈਂ 'ਬ੍ਰਹਮ' ਪਏ ਰਸਾਈ ॥

51 ਜਿ ਜਾਣੰਣ ਅਕਲਾਂ ਵਾਲੇ ਕਿਵੇਂ
ਸੂਲਾਂ ਵਿਚੋਂ ਫੁਲ ਚੁਣ ਲੈਂਦੇ,
'ਬ੍ਰਹਮ' ਠੂਠਾ ਮੂਰਖ ਵੀ ਜ਼ਿੰਦਗੀ ਵਾਲਾ
ਨਾਲ ਗੁਣ-ਗੁਨਾਂ ਭਰ ਲੈਂਦੇ ।

52 ਜਿਉਂ ਜਿਉਂ ਸਿਫ਼ਤਾਂ ਵਧਣ ਓਸਦੀਆਂ
'ਬ੍ਰਹਮ' ਤਿਉਂ ਤਿਉਂ ਲੱਮਾਂ ਚੌੜਾ ਹੋਵੇ,
ਵ੍ਹਿਹੜੇ, ਤਰਲੇ, ਰੁਦਨ, ਸਿਸਕੀਆਂ
ਲੋਹੜਾ ? ਸਭ ਉਰੇਰੇ, ਕੋਈ ਨਾ ਉਸ ਨੂੰ ਪੁੱਛੇ ।

## ਤੂੰ ਆਇਉਂ ਲਾਹਾ ਲੈਣ

53 ਤੂੰ ਆਇਉਂ ਲਾਹਾ ਲੈਣ
ਵਿਚ ਗਿਣਤੀਆਂ ਪੈ ਗਿਇਉਂ,
ਕਦੀ ਦੋ ਦੋ ਤਿੰਨ
ਕਦੀ ਦੋ ਦੋ ਪੰਜ,
'ਬ੍ਰਹਮ' ਦੋ ਦੋ ਗਿਣਸੇਂ ਚਾਰ
ਤਦ ਨਾਨਕ ਤੱਕੜ ਤੁਲਸੇਂ ।

54 'ਬ੍ਰਹਮ' ਅੰਦਰ ਜੋ ਨਫ਼ਸ ਵਸੇਂਦਾ
ਅਸ਼ਕ ਤੌਬਾ ਦੇ ਦਏ ਨਾ ਡਿੱਗਣ,
ਮੈਂ ਹਾਰੇ, ਹਿੱਚਕੀਆਂ ਲੈ ਲੈ ਥੱਕੀ
ਕਿਵੇਂ ਚਰਨ ਮਾਹੀ ਦੇ ਸ਼ੁਕਰੀਂ ਭਿੱਗਣ ।

55 ਸਾਹ ਤੋੜ ਤੋੜ ਮੈਂ ਨਾਵ ਜੀਵਨ ਦੀ
ਭੈ-ਸਾਗਰ ਕੰਢੇ ਧੱਕ ਧੱਕ ਲਿਆਈ,
ਹੀਆ ਨਿਤਾਣਾ ਧੱਕ ਧੱਕ ਵਜਦਾ
'ਬ੍ਰਹਮ' ਡੂੰਘੇ ਵਰਤੇ ਨਾ ਗੁੰਮ ਜਾਈ ।

56 ਜਿਸ ਨੂੰ ਨਿਸ ਦਿਨ ਉਮਰਾ ਸਾਰੀ
ਮੈਂ, ਬਖਸ਼ਿੰਦਾ ਕਹਿ ਕਹਿ ਕੂਕ ਰਹੀ,
'ਬ੍ਰਹਮ' ਮੁਨਸਫ਼ੀ ਪਾਵੇਗਾ ਅਜ
ਜਦ ਮੈਂ ਸਾਹ ਅੰਤਕੇ ਫੂਕ ਰਹੀ।

57 ਚਾਨਣ ਅਤੇ ਹਨੇਰਾ ਤੇਰਾ, ਹੇ ਰਵਿ ! ਹੇ ਸਸਿ !
ਮੈਨੂੰ ਦੋਵੇਂ, ਨਿਸ ਦਿਨ, ਕੁਸ਼ਲ ਸਮਾਣੇ,
ਇਕ ਅੰਦਰ ਉਹਦੀ ਕੁਦਰਤ ਚੁੰਮਾਂ ਚੂਸਾਂ
ਇਕ ਅੰਦਰ ਲੁਕ 'ਬ੍ਰਹਮ' ਨਿੱਘ ਚਰਨਾਂ ਦਾ ਮਾਣੇ।

58 ਤੇਰੀ ਪ੍ਰਸਤੁਤਿ ਦਾ ਚਾਨੰਣ, ਹੇ ਰਵਿ !
'ਬ੍ਰਹਮ' ਹਰ ਦਿਨ ਮਾਨਣ ਲੋਚੇ,
ਪਰ ਭੁੱਲ ਮੋਟਾ ਭੁੱਲ ਏਦੀ ਦਾ,
ਰੱਖੇ ਹਨੇਰਾ, ਪਾਇਆ ਏ ਡੂੰਘੀ ਸੋਚੇ।

59 ਭਗਤਾਂ ਘੜ ਘੜ ਲੱਖਾਂ ਨਾਮ
ਡੂੰਘਾ, ਚੌੜਾ ਕੀਤਾ ਰੱਬ ਨੂੰ,
'ਬ੍ਰਹਮ' ਅਚਰਜ ਨਾਟਕ ਇਹ
ਉਹ ਕਿਸੇ ਵਾਜ ਨਹੀਂ ਬੋਲਿਆ।

60 ਇਕ ਢੱਠੀ ਪੱਤੀ ਫੁਲ ਗੁਲਾਬ ਨੂੰ
'ਬ੍ਰਹਮ' ਵਿੰਹਦੇ ਸਿਆਣੇ ਪੁੱਛਿਆ,
ਤੂੰ ਕਿਉਂ ਨਿਮੋਂਝਾਣੀ ਪਈ ਏਂ ?
"ਸੁੰਦਰ ਅਤੀਤ ਜੋ ਮੇਰਾ ਖੁੱਸਿਆ"।

61 ਪਿਆਰ ਤੇਰੇ, ਸੁਆਦ ਜੀਵਨ ਦਾ ਕੀਤਾ ਮਿੱਠਾ,
ਪਰ ਖੱਪਾ ਚੱਕ ਹਿਜਰ ਦਾ, ਹਾਏ ! ਭਰਸੀ ਕੌਣ ਅਨੂਠਾ।

62 ਮੈਮਨ ਮੈਨੂੰ ਵਰਜਿਆ
ਮੈਂ ਵਿਕਿਆ ਮਹਿੰਗੇ ਭਾਅ,
ਜਨਮ ਜਨਮ ਵਿਕਦਾ ਰਿਹਾ
'ਬ੍ਰਹਮ' ਟੇਵ ਨਾ ਚੁੱਕੀ ਆ।

63 ਕਾਲੇ ਲੱਗਣ ਦਾਗ
ਕਾਲਖ ਜਿੰਨ੍ਹਾਂ ਪਿਆਰ

'ਬ੍ਰਹਮ' ਗਰੁੜ ਜਿੰਨ੍ਹਾਂ ਪਨਾਹ
ਨਾਗ ਨਾ ਉਧਰ ਝਾਕਦੇ ।

64 ਜਿਵੇਂ ਹੋਰੀਂ ਪਾਪ ਚਿਤਾਰਨ ਮੰਦਾ,
ਤਿਵੇਂ ਹੋਰੀਂ ਪਾਪ ਪਿਆਰਨ ਮੰਦਾ,
ਸੱਚਿਆਰਿਆਂ ਲਈ ਇਹੋ ਚੰਗਾ
'ਬ੍ਰਹਮ' ਰੁੱਝੇ ਰਹਿਣ ਭਲਾਈ ਜੰਗਾ ।

65 ਮੀਚ ਦੇ ਅੰਦਰ ਜੀਸਤ ਲੁਕੀ ਹੈ,
ਸਮਝਣ ਵਿਰਲੇ ਕੋਈ ਸਿਆਣੇ,
ਬੁੱਝਣ ਵਾਲੇ ਏਸ ਰਮਜ਼ ਨੂੰ
'ਬ੍ਰਹਮ' ਮੁੱਕਣ ਹੋਇ ਇਆਣੇ ।

66 ਜਿਉਂ ਟਾਹਣੀ ਨਿਜ ਤਨੁ ਰੱਖਾ ਕਾਰਨ
ਝੱਖਣ ਵਰੋਲੇ, ਸਿਰ ਨੀਵਾਂ ਕਰ ਲਏ ਲੰਘਾ,
'ਬ੍ਰਹਮ' ਸੰਤ ਤੇ ਸਾਲਕ ਚੋਟ ਨਫ਼ਸ ਦੀ
ਗੁਆਚ ਜ਼ਿਕਰ ਵਿੱਚ ਸਦ ਲੈਣ ਟਪਾ ।

67 ਜਿਉਂ ਦੀਵਿਉਂ ਝੜੇ ਫੁੱਲ ਦਾ
ਮੁੱਲ ਨਾ ਪੈਂਦਾ ਕੋਇ,
'ਬ੍ਰਹਮ' ਮਹਿਫਲ ਅੰਦਰ ਸਰਧਨਾਂ
ਨਿਰਧਨ ਹੌਲਾ ਹੋਇ ।

ਸੰਤ ਕਾ ਮਾਰਗ ਧਰਮ ਕੀ ਪਉੜੀ
ਕੋ ਵਡਭਾਗੀ ਪਾਏ । (ਪੰਨਾ 672)

68 ਹਾਂ ਹਾਂ, ਹੌਕੇ, ਹਾੜੇ, ਹਾਵੇ, ਹੰਜ
ਸਿਜਦੇ, ਸਿਦਕ, ਸਿਮਰਨ, ਸਿਫ਼ਤਾਂ
ਇਹ ਨਵ ਡੰਡੀ ਪਵੜੀ ਖਵਰੇ, 'ਬ੍ਰਹਮ'
ਤੈਨੂੰ 'ਸੋ ਦਰ-ਸੋ ਘਰ'' ਦਏ ਪੁਚਾ ।

69 ਦਾਤਾਂ ਉਸ ਦਾਤੇ ਅਨੇਕ
ਪ੍ਰਾਣਾਂ ਦਾਤ ਅਮੋਲ ਹੈ,
ਅਪੁੱਛੇ ਇਕ ਛਿੰਨ ਖੁੱਸਦੀ
'ਬ੍ਰਹਮ' ਹੁਕਮੀ ਹੁਕਮ ਅਤੋਲ ਹੈ ।

70 ਮਨਸੂਰ, ਸ਼ਾਹ ਹੁਸੈਨ ਅਤੇ ਕਬੀਰ
'ਬ੍ਰਹਮ' ਭਾਗਾਂ ਵਾਲੇ ਇਹ ਜੁਲਾਹੇ,
ਜਿੰਨ੍ਹਾਂ ਅੱਲ੍ਹਾ ਸੇਜ ਸਜਾਵਣ ਖ਼ਾਤਰ
ਨਿਜ ਤਨ ਰਗਾਂ ਦੇ ਡੋਰੇ ਵਾਹੇ ।

71 ਸ਼ਹੀਦੀ ਦੇ ਚਾਅ ਦੀ
'ਬ੍ਰਹਮ' ਪੁੱਛੋ ਸਿਰ ਵੇਚਾਂ ਦੇ ਕੋਲੋਂ,
ਮਹਾਂ ਉਤਸਵ ਉਨ੍ਹਾਂ ਦੇ ਭਾਣੇ
ਇੱਕ ਨੰਗੀ ਸੈਫ਼ ਨਜ਼ਾਰਾ ।

72 ਫ਼ਤਿਹ ਦੇ ਟਿਕਾਣਿਉਂ ਨਿਤ
ਆਉਂਦੀ ਪਈ ਹੈ ਇਹ ਸਦਾ
ਕਰ ਫਟ ਤੇ ਛਾਲੇ ਅਖੋਂ ਓਲ੍ਹੇ
'ਬ੍ਰਹਮ' ਰਵਾਂ ਰਵੀਂ ਡੱਗ ਭਰਦਾ ਆ ।

73 ਨਾ ਬਣਾਵੀਂ 'ਬ੍ਰਹਮ' ਰਮਕੜਾ ਮੈਨੂੰ
ਦੁਨੀਆਂ ਦੇ ਭਲਿਆਂ ਲੋਕਾਂ ਦਾ
ਜੋ ਵਾਂਗ ਅੱਥਰੇ ਛੋਹਰਿਆਂ
ਖੇਡ, ਭੰਨ, ਇੱਕ ਗੁੱਠੇ ਦੇਣ ਵਗਾ ।

74 ਭੁੱਖ, ਤੇਰਾ ਜਮਾਲ ਅਵਿਲੋਕਨ ਦੀ
ਸੀ ਮੈਨੂੰ ਰੂਪ ਮਾਣਸ ਦਾ ਦਿੱਤਾ,
'ਬ੍ਰਹਮ' ਨਿਤ ਜਰ ਜੋਬਨ ਨੂੰ ਨਿਗਲੀ ਜਾਵੇ
ਜਾਪੇ ! ਇਹ ਜੀਵਨ ਵੀ ਜਾਏ ਅਬਿਰਥਾ ।

75 ਭਾਵੇਂ ਖ਼ੁਮਰੇ ਨੈਣ ਨੂੰ ਖੋਲ੍ਹੀਂ ਨਾ
ਭਾਵੇਂ ਮਧੁਰਾੜੇ ਬੈਣ ਤੂੰ ਬੋਲੀਂ ਨਾ,
ਅਣਿਅਵਲੋਕੇ ਤੇ ਅਣਿਕੂਏ
'ਬ੍ਰਹਮ' ਵਿਹੜੇ ਫੇਰਾ ਤੇ ਇਕ ਪਾਵੀਂ ਨਾ ।

76 ਇਕ ਦਮ ਤੇਰੇ ਜ਼ਿਕਰ 'ਚ ਗੁਜ਼ਰੇ
ਉਹ ਸੌ ਵਰ੍ਹਿਆਂ ਬੇਸਿਮਰੋਂ ਚੰਗਾ,
ਦੋ ਵਿਖਾਂ ਤੁਧ ਦਰ ਵੱਲੇਂ ਜੁੱਲਾਂ
'ਬ੍ਰਹਮ' ਅਠਿਸਠਿ ਤੀਰਥ ਫਿਰਨੋਂ ਚੰਗਾ

77 ਹੱਤ ਹੱਤ ਸਭ ਹਤਾ
ਅਨਹਤ ਜੋ ਹਿਤਾ ਲਏਂ
'ਬ੍ਰਹਮ' ਗਰਕੇਂ ਮਾਹੀ ਨਾਲ
ਸੁਆਂਤ ਬੂੰਦ ਸੰਗ ਸੀਪ ਜਿਉਂ ।

'ਬ੍ਰਹਮ' ਢੇਰੀ ਇਕ ਬਣਾ
ਭਾਵੇਂ ਹੋਵੇ ਢੀਮ ਦੀ,
ਨਾਮੇ ਹੀਆ ਨਿਜ ਪਥਰਾ
ਪੱਥਰ ਦੁੱਧ ਪਿਆ ਲਿਆ ।

78 ਸੇਵਾ ਜੀਉਣਾ ਸੇਵਾ ਮਰਨਾਂ
ਇਹ ਅਹਿਲ-ਏ-ਮੁਹਾਬਾ ਜੀਵਣੀਆਂ
ਸਾਗਰ ਲੋੜਾਂ ਥੁੜਿਆਂ ਖ਼ਾਤਰ
'ਬ੍ਰਹਮ' ਨਿਤ ਭਰ ਭਰ ਸੇਵਿਣਿਆਂ ।

79 ਸੇਵਾ ਸ਼ੇਵਾ ਕੋ ਵਿਰਲਿਆਂ ਦਾ
ਸਬ੍ਰ ਪਿਆਰ ਲਬਰੇਜ਼ ਭਰੇ,
ਭੁੱਖਿਆਂ ਭੁੱਖ ਨਾ ਉਤਰੀ ਜਿੰਨ੍ਹਾਂ
'ਬ੍ਰਹਮ' ਨਾਲਿਆਂ ਤੀਰੀਂ ਖਰੇ ਨਰੇ ।

80 ਇਹ ਹਨ ਹੌਲੀਆਂ ਜੀਵਣਿਆਂ
'ਬ੍ਰਹਮ' ਹੋਰਾਂ ਅੰਦਰ ਕੱਢਣ ਰੱਖਣੇ,
ਨਜ਼ਰਾਂ ਵਾਲੇ ਝਾਕਿ ਕੇ ਦਸਦੇ
ਹੀਐ ਇਨ੍ਹਾਂ ਛਿੱਦਰ ਅਜੇ ਨੇ ਸੱਖਣੇ ।

81 ਭੰਨ ਘਾੜ ਦੇ ਭਾਅ 'ਬ੍ਰਹਮ'
ਰੱਬ ਵਸਾਹੁੰਦਾ ਤੂੰ ਫਿਰੇਂ,
ਮੰਡੀ ਅਣਿਪੱਕੇ ਵਣਜਾਰਿਆ
ਸਾਂਈਂ ਸੌਦਾਗਰ ਨਾ ਵੜਨ ।

82 ਜੋ ਹਜਰੁੱਲ-ਅਸਵਦ ਚੁੰਮਿਆਂ
ਮਿੱਠਾ ਲੱਗੇ ਰੱਬ ਜਿਉਂ,
ਕਿਉਂ ਕੌੜਾ ਲੱਗੇ ਮੋਮਨਾਂ
'ਬ੍ਰਹਮ' ਠਾਕੁਰ ਗੋਰੇ ਰੰਗ ਦਾ ?

83 ਜਿਵੇਂ ਫੋਟੋ ਖਿੱਚਣ ਵੇਲ
ਕਾਲੇ ਪੜਦੇ ਲੈਂਦੇ ਮੁੱਖ ਲੁਕਾ,
'ਬ੍ਰਹਮ' ਖ਼ਿਲਵਤ ਨਿਸਚੇ ਲੋੜੀਏ
ਫੋਟੋ ਰੱਬ ਜਿ ਖਿੱਚਣ ਚਾਅ ।

84 ਸਾਲਾਹੁ ਤੇਰੀ ਅੰਦਰ ਬ੍ਰਹਮ
ਅਮੁੱਕ ਸਿਫਤਾਂ ਮੁੱਕੀਆਂ
ਕੇਵਲ ਹਾੜਾ ਤਰਲਾ ਲੈ ਕੇ
ਮੈਂ ਦਰ ਤੇਰੇ ਹੁਣ ਢੁੱਕੀਆਂ ।

85 ਜੀ ਕਲਪੇ ਮੈਂ ਹੁਸਨ ਤੇਰੇ ਦੀ
ਕਲਮੀਂ ਤਸਵੀਰ ਬਣਾਵਾਂ,
ਹੀਆ ਉੱਮਲ ਉੱਮਲ ਉੱਮਲੇ
ਬ੍ਰਹਮ ਅੱਖਰ ਸਮਤੋਲ ਨਾ ਪਾਵਾਂ ।

86 ਕੀ ਤੂੰ ਧੱਕੀ ਫਿਰੇਂ ਮੈਨੂੰ
ਜਾਂ ਮੈਂ ਚੁੱਕੀ ਫਿਰਾਂ ਤੈਨੂੰ ?
ਇਹ ਗੁੰਝਲ ਇਫ਼ਤਾਰ ਨਾ ਹੋਈ
'ਬ੍ਰਹਮ' ਨਿੱਤ ਮੁੜ ਗਿੜ ਪੁੱਛਾਂ ਤੈਨੂੰ ।

87 ਦੱਸਣ ਗੁਰੂ ਨਾਨਕ ਦੇ ਮੁਖੜੇ ਵਿਚੋਂ
ਪਰਤੌ ਝਲਕੇ ਗੁਰੂ-ਪ੍ਰਮੇਸ਼ਰ ਦਾ,
'ਬ੍ਰਹਮ' ਨਿਜ ਚਿਲਮਨ ਤੂੰ ਚਾਣੀ ਨਾਂਹੀਂ
ਟਕ ! ਗੁਰੂ ਨਾਨਕ ਮੁਖੜਾ ਦਈਂ ਤਕਾ ।

88 ਸਕਲ ਜੋਨਿ ਤੇਰੀ ਪਨਿਹਾਰੀ
ਇਸ ਧਰਤੀ ਮੇਂ ਤੇਰੀ ਸਿਕਦਾਰੀ,
ਬੈਠਾ ਵੱਖ ਇਕੱਲਾ ਕੋਈ ਵਾਚੇ
'ਬ੍ਰਹਮ' ਵਰਤੋਂ ਕੂੜੀ ਕਿ ਸੱਚਿਆਈ ?

89 'ਬ੍ਰਹਮ' ਤੂੰ ਆਪਣਾ ਆਪ ਵਾਰ ਉਸ ਉਤੋਂ
ਤੂੰ ਯਾਰ ਦੀ ਕਰਨੀ ਅੰਦਰ ਕੱਢਿ ਨਾ ਨੁਕਤੇ,
ਮਸਲਕ ਯਾਰੀ ਅੰਦਰ ਉਜ਼ਰ ਨਾ ਬਣਦਾ
ਭੰਨ, ਮਾਰ ਵਗਾਹ, ਸਾਰੀਆਂ ਕਲਮਾਂ, ਸਾਰੇ ਬੁਕਤੇ !!

90 ਤੇਰੀ ਬਖ਼ਸ਼ਿਸ਼ ਇੱਥੇ ਡਿੱਗੀ, ਉਥੇ ਡਿੱਗੀ
ਨਿਸ ਦਿਨ ਸੋਇ ਇਹ ਕੰਨੀਂ ਆਵੇ ਮੇਰੀ,
'ਬ੍ਰਹਮ'' ਹਰ ਛਿੰਨ ਝੋਲੀ ਅੱਡੀ ਰੱਖਾਂ ਮੇਰੀ
ਮਤੇ ! ਕਿਸ ਖਿੰਨ ਆਵੇ ਵਾਰੀ ਮੇਰੀ ।

91 ਕਿਹੜੇ ਗੁਣ ਜੰਮਣ 'ਬ੍ਰਹਮ'
ਜੋ ਮੌਤ ਤੇਰੀ ਨੂੰ ਮਰਨ ਨਾ ਦੇਣ,
ਮਾਨਵ ਸੇਵਾ ਤੇ ਚਿੱਟੀ ਚਾਦਰ
ਯਾਦ ਇਲਾਹੀ, ਢਹਿਣ ਨਾ ਦੇਣ ।

92 ਪੱਥਰਾਂ ਨਾਲ ਟੱਕਰਾਂ ਖਾ ਖਾ
ਸਾਲਗ੍ਰਾਮ ਬਣਦਾ ਇਕ ਸੈਲ
ਕਿਉਂ, ਇਕ ਚੇਤਨ, ਸੰਗਤਿ ਚੇਤਨ
ਮਾਨਵ, ਰਹੇ ਬੈਲ ਦਾ ਬੈਲ

93 ਵਾਓ ਸੁਵੱਲੀ ਨਦਰਿ ਸਾਈਂ ਦੀ, ਓ ਖਿਵੱਯੇ !
ਇਥੇ ਹਰ ਰੁੱਤੇ ਅਨਰੁੱਤੇ ਰਹੇ ਵਗੇਂਦੀ ।
ਪਰ ਜੇ ਤੂੰ ਵਾਂਸ-ਪਟੋਲਾ ਨਿਜ ਨਾਵ ਦਾ
'ਬ੍ਰਹਮ' ਸੱਚੀ ਮੰਜ਼ਲ ਸੇਧੇ ਸੇਧ ਲਏਂ ।

**ਖ਼ੁਸ਼ਾਮਦ**

94 ਕਿਹੜਾ ਚੜ੍ਹਿਆ ਇਥੇ ਸਲਮ, ਫੜਨੇਂ ਅਲਮ ਨੂੰ
'ਬ੍ਰਹਮ' ਕੀਤਾ ਨਹੀਂ ਖ਼ਮ ਜਿਨ ਨਿਜ ਕਲਮ ਤੇ ਥੱਲਮ ਨੂੰ
ਜਗ ਅੰਦਰ ਖ਼ੁਸ਼ਾਮਦ ਕਰਦੀ ਵਾਅ ਬੂਹਾ ਆਮਦ ਦਾ
ਸੱਚੇ ਆਸ਼ਕ ਨੂੰ ਵੀ ਜੀ ਜੀ ਕਰਨਾ ਪੈਂਦਾ ਹੈ ਬਲਮ ਨੂੰ ।

95 'ਬ੍ਰਹਮ' ਇਹ ਫ਼ਿਤਰਤ ਮਾਨਵ ਦੀ ਹੈ, ਇਹਨੂੰ
ਹਰ ਛਿੰਨ ਆਸਾਂ ਧੱਕੇ ਰਹਿਣ ਲਾਉਂਦੀਆਂ
ਬਹੁਦਾ, ਬਿੰਨ ਲਾੜੇ ਘੋੜੀ ਦੀਆਂ ਵੀ ਇਹ
ਕਿਤੇ ਕਿਤੇ ਘੋੜੀਆਂ ਰਹਿਣ ਗਾਉਂਦੀਆਂ ।

96 ਰੂਪ ਤੇਰੇ ਦੀਆਂ ਛੌਜਾਂ ਜੋ ਵਿਚ
ਜ਼ਿਮੀਂ ਅਸਮਾਨ ਸਮਾਵਣ ਨਾ,
ਹੈ ਵਿਸਮਾਦ ! ਇਹ ਸੱਭੇ 'ਬ੍ਰਹਮ'
ਹਿਰਦੇ ਅੰਦਰ ਸਮੋਈਆਂ ਕਿਵੇਂ ?

97 ਜਿਉਂ ਆਪਾਤੋਂ ਇਕ ਬ੍ਰਿਖ, ਹੋਇਆ ਪੱਤਾ
ਸੁੱਕਾ, ਨੰਗਾ, ਭਯਾਨਕ ਰੂਪ ਹੋਇ ਦਿਸਾਵੇ,
ਸਚ-ਅਚਾਰ ਹੀਨ ਤਿਉਂ ਪ੍ਰਾਣੀ, ਹੋਇ ਅਪੱਤਾ
'ਬ੍ਰਹਮ' ਲੋਕਾਂ ਸੰਦਾ ਘ੍ਰਿਣਾ ਪਾਤ੍ਰ, ਹੋਇ ਮੁਕਾਵੇ।

98 ਖ਼ੁਦੀ ਬੇਖ਼ੁਦੀ, ਆਸ਼ਨਾਈ ਬੇਆਸ਼ਨਾਈ
ਨੁਕਤਾ ਲਾ-ਨੁਕਤਾ, ਯਗਾਨਗੀ ਬੇਗਾਨਗੀ,
ਸੱਭੋ ਝੋਰਾ, ਖ਼ੀਸੇ ਪਈ ਇਕ ਪੀਰੀ, ਪੁੰਡ੍ਰਤਾਈ
'ਬ੍ਰਹਮ' ਇਸ ਯੁਵਾ ਯੁਗ ਅੰਦਰ, ਜੋ ਲੱਭਾ, ਗੁਵਾ ਲਿਆ।

99 ਨਿਸੀ ਸੁਪਨੇ ਵਾਂਗੂੰ ਟੁਰ ਗਏ,
ਤੇਰੇ ਵਰ੍ਹੇ ਪੰਜਾਹ
'ਬ੍ਰਹਮ' ਬਾਕੀ ਪੰਜਾਂ ਦਿਨਾਂ ਦਾ
ਖਟ ਲਈਂ ਕੁਝ ਲਾਹ।

100 ਜੋ ਨਾ ਤੁੱਲਣ ਦੂਸਰੇ
'ਬ੍ਰਹਮ' ਅਕਲ ਤੇਰੀ ਦੇ ਤੋਲ
ਖ਼ੁਸੀਆਂ ਭਰਿਆ ਵੱਸ ਤੂੰ
ਤੂੰ ਵਿਕਿਉਂ ਮਹਿੰਗੇ ਮੋਲ।

101 ਮਾਨਵਤਾ ਦੀ ਸੁੰਦ੍ਰਤਾ ਦੇ ਗੁਣ
ਨਿਖਰਨ ਉਨ੍ਹਾਂ ਦੇ ਅਮਲਾਂ ਉੱਤੇ
ਜਿਹੜੇ ਪ੍ਰਾਈਆਂ ਹਰਨ ਨੂੰ ਪੀੜਾਂ
'ਬ੍ਰਹਮ' ਜੇਲ੍ਹਾਂ ਕੋਹਲੂਆਂ ਨਾਲ ਨੇ ਜੁੱਤੇ।

102 ਜਿਵੇਂ ਪ੍ਰੇਮ ਅਤੇ ਸੱਚੋਂ ਵਾਂਝਾ
ਕੋਈ ਹੀਆ "ਸੋ ਘਰ" ਬਣਦਾ ਨਹੀਂ,
'ਬ੍ਰਹਮ' ਖਿੱਚੇ ਬਾਝੋਂ ਬਿਰਹੈ ਤਣਾਵਾਂ
ਕਦੀ ਇਸ਼ਕ ਦਾ ਖ਼ੇਮਾ ਤਣਦਾ ਨਹੀਂ।

103 ਤੂੰ ਆਵੇਂ ਨੰਗਾ, ਜਾਏਂ ਭੀ ਨੰਗਾ
ਸਦ ਚੋਰਾਂ ਕੋਲੋਂ ਰਹੇਂ ਡਰੰਦਾ,
ਜਾਣ ਸੂਰ ਤੇ ਗਊ ਹੱਕ ਪ੍ਰਾਇਆ
'ਬ੍ਰਹਮ' ਕਾਸਨੂ ਕੋਈ ਚੋਰ ਚੁਰੰਦਾ ?

104 ਮੂਸਾ ਕਹੇ ਯਾਹਵੇ ਆਦਮ 'ਬ੍ਰਹਮ'
ਸ਼ਬੀਹ ਨਿਜ ਉੱਪਰ ਘਰਿਆ,
ਈਵ ਚੋਰੀਂ ਉਸਦੀ ਕਢਿ ਪੱਸਲੀਉਂ
ਕਾਹਨੂੰ ਆਦਮ ਜੀਵਨ ਵੱਕਰ ਕਰਿਆ ?

105 'ਬ੍ਰਹਮ' ਜ਼ੀਸਤ ਲੱਮੇਂ ਪੈਂਡੇ
ਜਦ ਤੁਰਦੀ ਤੁਰਦੀ ਢਹਿ ਪਈ,
ਮੀਰ ਡੋਲ੍ਹ ਪਿਆਰ ਦੇ ਹੰਝੂ
ਕਰ ਤਾਜ਼ੀ ਤੁਰੀ ਸਵਾਰ ਗਈ ।

106 ਚੁਨਣ ਖਾਤਰ ਵੈਰੀਆਂ ਕੋਈ
ਪ੍ਰੀਖਿਆ ਬੋਰਡ ਨਹੀਂ ਬਹਿੰਦੇ,
'ਬ੍ਰਹਮ' ਉਲਟ ਮਿੱਤ੍ਰਾ ਰੀਤਿ
ਉਹ ਬਿੰਨ ਸੱਦਿਆਂ ਆ ਲਹਿੰਦੇ ।

107 ਗੈਰਾਂ ਅੰਦਰ ਕੱਢਣ ਰੱਖਣੇ
'ਬ੍ਰਹਮ' ਇਹ ਹਨ ਮੂੜ੍ਹ ਅੰਜਾਣੁ
"ਨਾਨਕ ਪਰਖੇ ਆਪ ਕਉ
ਤਾ ਪਾਰਖ ਜਾਣੁ ।" ਪੰਨਾ 148

108 ਇਹ ਕਰਤੂਤ ਗੁਸਾਈਂ ਮੇਰੀ
ਮੈਂ ਹੋਰਾਂ ਗੁਣ ਜਰ ਨਾ ਹੰਗਾਂ,
'ਬ੍ਰਹਮ' ਭਲਾ ਵਰਤੇ ਸੰਗ ਕੋ ਮੇਰੇ
ਮੈਂ ਤੁਰੰਤ ਭਉਂ ਉਸੇ ਨੂੰ ਡੰਗਾਂ ।

109 ਕਹਿੰਦੇ ਨੇ ਮਾਇਆ ਜ਼ਿੱਲ੍ਹਣ ਏ
'ਬ੍ਰਹਮ' ਕੇਵਲ ਮੀਚ ਕਰੇ ਛੁਟਕਾਰਾ,
ਕੀ ਪਿਆਰ-ਪੰਕ ਖੁਭਿਆਂ ਕੋਈ
ਨਾ ਦੁਨੀਆਂ ਵੱਲੋਂ ਹੋਇ ਨਕਾਰਾ ॥

110 ਜਗ ਡੰਡਾ ਵਰਤਣ ਲੋੜ ਬਹੁ
'ਬ੍ਰਹਮ' ਚੜ੍ਹੇ ਡੰਡਾ ਕੋਈ ਕੋਈ,
"ਸੰਤ ਕਾ ਮਾਰਗ ਧਰਮ ਕੀ ਪਉੜੀ । (ਪੰਨਾ 422)
ਵਿਰਲਾ ਚਲਦਾ ਚੜ੍ਹਦਾ ਕੋਈ ਕੋਈ ।

111 ਇਕ ਜੋਦੜੀ ਮੰਨੀਂ ਬ੍ਰਹਮ ਜੀ,
ਜੇ ਕਰ ਕਿਰਪਾ ਕਰਮ ਕਮਾਵੇਂ
ਜਾਗਦਿਆਂ ਵੱਸੀਂ ਵਿਚ ਤਸੱਵੁਰ
ਸੁਤਿਆਂ ਅੰਦਰ ਸੁਪਨ ਸਮਾਵੇਂ ।

112 ਖ਼ੁਦਾਬੰਦ ਤੇ ਖ਼ੁਦੀਬੰਦ 'ਚ ਕੇਡਾ ਪੈਂਡਾ
ਜੇ 'ਬ੍ਰਹਮ' ਤੈਨੂੰ ਇਥੇ ਪੁੱਛੇ ਕੋਈ
ਇਕ ਨਿਜ ਤਨੁ ਟੁਕ ਟਕ ਖਾਂਦਾ
ਇਕ ਖੁਧਾ ਮਿਟਾਵੇ ਸਗਲੀ ਲੋਈ ।

113 ਮੰਦੇ ਭਾਗ ਉਨ੍ਹਾਂ ਦੇ ਜਿਹੜੇ
ਦਰਬਾਰ-ਮੁਅੱਲਾ ਤੋਂ ਮੁੜਦੇ ਖਾਲੀ
'ਬ੍ਰਹਮ' ਖੜਕਾ ਕਰਦਾ ਰਹੁ ਤੂੰ
ਖ਼ੂਰੇ ! ਮਹਿਲਾਂ ਮਾਲਕ ਹੋਏ ਜਲਾਲੀ ।

114 ਉਹ ਰਾਜ਼ਕ ਰਿਜ਼ਕ ਪੁਚਾਵੇ
'ਬ੍ਰਹਮ' ਉੱਮੀ ਮੂਢਾਂ ਨੂੰ ਏਦਾਂ,
ਅਕਲਾਂ ਵਾਲੇ ਟੁੱਕਣ ਉਂਗਲਾਂ
ਪੁੱਜ ਨਾ ਹੰਗਣ ਉਸਦੇ ਭੇਦਾਂ ।

115 ਭਾਵੇਂ ਨੈਣਾਂ ਮੂਰ੍ਹਿਉਂ ਤੂੰ ਹੋਇਉਂ ਉਹਲੇ
ਹਰ ਦਿਲ ਘੋਰਨਾਂ ਬਣਿਆ ਮੰਦਿਰ ਤੇਰਾ,
ਹਰ ਸਾਹ ਮਿੱਤ੍ਰਾ ! ਵਜਾਊ ਜਰਸ ਯਾਦ ਤੇਰੀ ਦਾ
'ਬ੍ਰਹਮ' ਜਾਂ ਲਗ ਇਹ ਅੰਦ੍ਰ ਬਾਹਰ ਪਾਊ ਫੇਰਾ ।

116 ਧੰਨ ਆਏ ਜਗ ਅੰਦਰ ਜਾਣੋ ਉਹ ਜੀਵਨ
ਮੌਤ ਜਿੰਨ੍ਹਾ ਪਿੱਛੋਂ ਹੋਇ ਨਿੱਬੜੇ ਨੱਵ ਜੀਵਨ,
'ਬ੍ਰਹਮ' ਗੁਣਾ ਪਰਾਗ ਅਕਸੀਰ ਉਨ੍ਹਾਂ ਦਾ
ਪਾਰਸ ਛੋਹ ਮਨੂਰ ਕੰਚਨ ਹੋਇ ਥੀਵਨ ।

117 ਸਜਦੇ ਕਰ ਕਰ, ਧੱਕ ਧੱਕ, ਆਸੀ ਬੋਝਲ ਦੇਹ
ਮੈਂ ਅਜ "ਬਾਰਾਂ ਨੌਂ" ਚਾਰ ਕੋੜੀਆਂ ਲੱਈਆਂ ਟਪਾ,
'ਬ੍ਰਹਮ' ਕਦੀ ਕੇਰਾਂ ਆ ਤੂੰ ਇਹ ਨਾ ਦੱਸਿਆ
ਉਪਾਇ ਵਸਾਲ ਤੇਰੇ ਮੈਂ ਲਏ ਸਭ ਖਾਤੇ ਪਾ ।

## ਝੂਠਾਈ

ਇਹ ਮਸਤਕ ਮੇਰਾ
ਮੈਂ ਜਦੋਂ ਟਿਕਾਇਆ
ਸਰਦਲ ਤੇਰੀ ਤੇ;
ਕੰਨਾਂ ਅੰਦਰ
ਸਦਾ ਇਹ ਆਈ।
''ਸੁਣ ਪੁਰਖਾ
ਦਹਿਲੀਜ਼ ਇਹ ਮੇਰੀ
ਜੋ ਪਾਕ ਤੇ ਪਾਵਨ
ਪਲੀਤ ਤੂੰ ਕੀਤੀ
ਪਤਿੱਤ ਤੂੰ ਕੀਤੀ;
ਸਿਜਦਾ ਕਰਕੇ
ਸੀਸ ਨਿਵਾਕੇ
ਤੁਸੇ ਮਸਤਕ
ਨਾਲ ਝੂਠਾਈ।

## ਮੈਂ ਕਾਲਿੰਦੀ ਦੇ ਤੀਰ

ਮੈਂ ਕਾਲਿੰਦੀ ਦੇ ਤੀਰ
ਨਿੱਤ ਉਠ ਚੜ੍ਹਦੀਂ ਤਾਰੀਂ
ਉੱਤੇ ਹਰਿ ਕੀ ਪੌੜੀ
ਘਿਉ ਦੇ ਦੀਪ ਤਰਾ
ਪਿੱਤ੍ਰੀਂ ਬਖ਼ਸ਼ਾਂ ਨੈਣ।
ਜੋ ਪੁਲਸਰਾਤ ਦੇ ਸੇਤੁ ਤੋਂ

ਬੱਲੇ ਵਿਚ ਵੈੜ੍ਹੀ ਦੇ ਰੋੜ,
ਗੰਦੇ ਗਰਤ ਢਹਿ ਨਾ ਪੈਣ।
ਪਰ ਨਿਜ ਦੀ ਐਨਕ ਦੇ
ਅਗਿਆਨ ਦੇ ਕਾਲੇ ਕੱਚ,
ਜੋ ਸਦ ਰਹਿਣ ਲੁਕੋਂਦੇ ਸੱਚ
'ਬ੍ਰਹਮ' ਬਦਲ ਨਾ ਸਕੇ ਭੈਣ।

**ਬਾਣੀ ਸੰਕੇਤ**

ਐਸਾ ਦੀਵਾ ਨੀਰਤਰਾਇ
ਜਿਤ ਦੀਵੈ ਸਭ ਸੋਝੀ ਪਾਇ
ਐਸਾ ਦੀਵਾ ਬਾਲੇ ਕੋਇ
ਨਾਨਕ ਸੋ ਪਾਰੰਗਤ ਹੋਇ ॥ਪੰਨਾ 878

## ਓਹੁ

ਓਹੁ ਡਾਡਾ ਸੋਹਣਾ ਜੀ
ਮੈਂ ਨੈਣ ਪੁਤਲੀਆਂ ਵਿੱਚ ਬਹਾ ਲਿਆ।
ਓਹੁ ਡਾਡਾ ਕੂਲਾ ਜੀ
ਮੈਂ ਨੈਣ ਪਲਕਾਂ ਹੇਠ ਸੁਆ ਲਿਆ।
ਓਹੁ ਡਾਡਾ ਪਿਆਰਾ ਜੀ
ਮੈਂ ਹੀਐ ਛਿਦਰਾਂ ਵਿੱਚ ਲੁਕਾ ਲਿਆ।
ਓਹੁ ਡਾਡਾ ਈਖ ਜਿਹਾ ਜੀ
ਮੈਂ ਲਾਲ ਬੁੱਲ੍ਹੀਆਂ ਨਾਲ ਚੁਸਾ ਲਿਆ।
ਓਹੁ ਨਾ ਸੋਹਣਾ, ਨਾ ਕੂਲਾ ਜੀ
ਓਹੁ ਨਾ ਪਿਆਰਾ, ਨਾ ਈਖ ਜਿਹਾ ਜੀ
ਓਹੁ ਸੀ ਨਿਰਾ ਉੱਕਾ ਠੱਗ ਵਿਸਮਾਦੀ
'ਬ੍ਰਹਮ' ਦਿਨ ਦੀਵੀਂ ਗਿਆ ਠੱਗਿਆ।

**ਬਾਣੀ ਸੰਕੇਤ**

ਮੂ ਥਿਆਊ ਸੇਜ ਨੈਣਾ ਪਿਰੀ ਵਛਾਵਣਾ
ਜੇ ਡੇਖੇ ਇਕ ਵਾਰ ਤਾ ਸੁਖ ਕੀਮਾਹੂ ਬਾਹਰਾ (ਪੰਨਾ 1098)

## ਤੈਨੂੰ ਲਭਦਾ ਰਿਹਾ

ਸਾਰੀ ਉਮਰਾ ਗੁਆਚ ਗੁਆਚ ਮੈਂ
ਤੈਨੂੰ ਲਭਦਾ ਰਿਹਾ।
ਪਰ ਤੂੰ ਐਡਾ ਲੱਮਾਂ ਚੌੜਾ ਡੂੰਘਾ ਸੈਂ
ਕਿ ਮੇਰੇ ਲੱਮੇਂ ਚੌੜੇ ਡੂੰਘੇ ਸਭ ਪ੍ਰਯਾਸ
ਕਿਸੇ ਕੰਮ ਨਾ ਆਏ;
ਸਭ ਗਏ ਅਵਾਂਈਂ,
ਮੈਨੂੰ ਨਾ ਮੈਂ ਲੱਭਾ, ਮੈਨੂੰ
'ਬ੍ਰਹਮ' ਨਾ ਲੱਭਾ ਮੈਂ ਤੈਨੂੰ।

## ਤਲਖ਼ ਮਿਟੇ ਹਰ ਜੀਵਨ

ਬੈਠੇ ਨਿਮ ਤਲੇ ਮੇਰੇ ਸਿਰ ਤੇ
ਉੱਪਰੋਂ ਡਿੱਗੀ ਇਕ ਨਿਮੋਲੀ
ਪੀਲੀ, ਕੂਲੀ, ਮਿੱਠੀ ਹੈ ਸੀ
ਸੀ ਪਹਿਲਾਂ ਕਦੀ ਜੋ ਵਤਿ ਸਪੋਲੀ।
ਕੌੜੇ ਵੀ ਜੇ ਤਿਆਗ ਕੁੜੱਤਣ
ਮੁੜ ਮਿੱਠ-ਰਸ-ਭਿੰਨੇ ਥੀਵਨ,
ਮੁਲਕ ਮਾਹੀ ਦਾ ਪਿਆਰੀਂ ਵੱਸੇ
'ਬ੍ਰਹਮ' ਤਲਖ਼ ਮਿਟੇ ਹਰ ਜੀਵਨ।

## ਝਾਤਿ ਅਖ਼ੀਰੀ

ਮੈਂ ਤੱਕੀ ਇਕ ਝਾਤਿ ਅਖ਼ੀਰੀ
ਲਭਦੀ ਫਿਰਦੀ ਖੂੰਜੇ ਖੂੰਜੇ,
ਕੁਝ ਗੁਆਚਾ ਅਲੱਭ ਓਸਦਾ
ਪਈ ਵਿਹੜਾ ਚੇਤੇ ਦਾ ਵੀ ਹੂੰਜੇ।
ਨਿਮੋਝਾਂਣੀ ਓਸ ਡੇਗ ਦੋ ਹੰਝੂ
ਆਖ਼ਰ ਮੀਟ ਲਏ ਨਿਜ ਨੈਣ
ਡਿੱਗੇ ਰੁੱਧ੍ਰ ਦੇ ਦੋ ਚਿੱਟੇ ਮੋਤੀ
'ਬ੍ਰਹਮ' ਧੀਆਂ ਪੁੱਤ੍ਰਾਂ ਕੱਠੇ ਕੀਤੇ, ਪਾ ਪਾ ਵੈਣ।

## ਹਰ ਨਿੱਕੀ ਮੋਟੀ ਲੀਕ ਵਗੇ ਤੁਧ ਕਾਨੀਂ

ਹਰ ਨਿੱਕੀ ਮੋਟੀ ਲੀਕ ਵਗੇ ਤੁਧ ਕਾਨੀਂ
ਹਰਖ, ਸੋਗ, ਊਚ, ਨੀਚ, ਸਭ ਸੀਸ ਜਰਾਂ।
ਮੈਂ ਹਰ ਰਾਤੀਂ ਰੋ ਰੋ ਕਰਾਂ ਸਵੇਰਾ
ਮੈਂ ਦਿਨ ਸਾਰਾ ਭਉਂ ਭਉਂ ਸ਼ਾਮ ਕਰਾਂ।
ਪ੍ਰੀਤਮ ! ਸਿਰ ਸੌਂਪੇ ਜਿ ਇਹੋ ਕਮਾਨੀ
ਮੈਂ ਕਿਉਂ ਨਾ ਹੋਰੀਂ ਦਸਤੀ ਧੜੀ ਭਰਾਂ॥
'ਬ੍ਰਹਮ' ਝੂਠੀ ਫ਼ਿਤਰਤ ਇਸ਼ਕ ਮਜ਼ਾਜੀ
ਨਾ ਡੋਲਿ ! ਤੇਰਾ ਕੰਤਾ, ਕਰਤਾ ਸਭੇ ਥਲਾਂ, ਸਰਾਂ।

## ਮੇਰੇ ਹਿਬੇ ਨਾਮੇਂ ਦੇ ਅੰਦਰ

ਮੈਨੂੰ ਲੋੜ ਨਾ ਮਨਸਬਦਾਰੀ ਦੀ
ਮੈਨੂੰ ਲੋੜ ਨਾ ਮੁਕਤਿ ਸ਼ਿੰਗਾਰੀ ਦੀ,
ਮੈਂ ਲੋੜਾਂ ਅਭੁੱਲ ਥੀਏ ਇਹ
ਨਿੱਕੀ ਜਿੱਹੀ ਫੇਰੀ ਮੇਰੀ।
ਤੂੰ ਸੁਣਿ ਓ ! ਕਾਤਬ ਅਰਸ਼ੀ
'ਬ੍ਰਹਮ' ਹਿਬੇ ਨਾਮੇ ਦੇ ਅੰਦਰ
ਕਰੀਂ ਦਰਜ ਬਾ-ਦਸਤੇ-ਮੁਬਾਰਕ
ਇਹ ਨਿੱਕੀ ਜਿੱਹੀ ਗੁਜ਼ਾਰਸ਼ ਮੇਰੀ।

## ਤੈਨੂੰ ਭੁੱਸ ਹੈ ਪੈ ਗਿਆ

ਤੈਨੂੰ ਭੁੱਸ ਹੈ ਪੈ ਗਿਆ
ਉਠ ਉਠ ਬਾਹਰ ਨੱਸਣਾ,
ਜਾਪੇ ਅੰਦਰ ਘੁਪ ਅੰਨ੍ਹੇਰਾ
ਤੂੰ ਤਰਸੇਂ ਅੰਦਰ ਵੱਸਣਾ।
ਸੱਭੇ ਸਿਆਣਿਆਂ ਇੱਕੋ ਮਤਿ
ਰੱਬ ਜੀ ਕਰੇ ਸਕੂਨਤ ਦਿਲਾਂ ਵਿੱਚ
'ਬ੍ਰਹਮ' ਤੂੰ ਬਾਹਰ ਖਪ ਖਪਾ ਕੇ
ਕਿਤੇ ! ਜੁੱਲੀਂ ਨਾਂਹੀਂ ਸੱਖਣਾ ?

## ਸਿਮਰਨ ਤੇ ਅਖ਼ਲਾਕੋਂ ਵਾਂਝੇ

ਜੇ ਲੋੜੇਂ ਤੂੰ ਵਾਟ ਲੰਮੇਰੀ
ਪੂਅਰ ਬਿਰਹੋਂ ਦੀ ਭੱਖਦੀ ਰੱਖੇਂ,
ਤੂੰ ਖੱਲ ਸ਼ੁਦਾ ਦੀ, ਹੌਲੀ, ਹੌਲੀ,
ਮਾੜੀ ਮਾੜੀ, ਧੌਂਕੀ ਜਾ ।

ਜੇ ਲੋਚੇਂ ਨੈਣ ਪ੍ਰੀਤਮ ਦੇ
ਮੁੜ ਮੁੜ ਝਾਤੀ ਰਹਿਣ ਮਾਰਦੇ,
ਤੂੰ ਅਤੁੱਟ ਜ਼ਿਕਰ ਦਾ ਭੌਂਪੂ,
ਵਿਚ ਜਗ ਭੀੜੀ ਬੀਥੀ, ਹੌਂਕੀ ਜਾ ।

ਨਹੀਂ ਤਾਂ ਇਸ ਜਗ ਹੌਮੇਂ ਤੂਸੇ
ਅਕਲ ਕੜਾਹੇ ਅੰਦਰ,
ਬਹੁ ਰੰਗ ਰੰਗੀਲੇ, ਅਧੁਨਿਕ
ਛਾਦਨ ਭੋਜਨ ਛੌਂਕੀ ਜਾ ।

ਪਰ ਭੁੱਲੀਂ ਨਾਹੀਂ, ਇਹ ਸਚਾਈ
ਸਿਮਰਨ ਤੇ ਅਖ਼ਲਾਕੋਂ ਵਾਂਝੇ
'ਬ੍ਰਹਮ' ਕਾਬੂ ਨਿਜ ਮਨ ਅੱਖਰੇ
ਮੁਹਮਲ ਕਲਮੇਂ ਭੌਂਕੀ ਜਾ ।

## ਪੱਕਾ ਸਮਰ

ਪੱਕਾ ਸਮਰ ਹਾਂ, ਭਈ, ਸ਼ਜਰ ਸ਼ਾਖੋਂ
ਇਹ ਕਦੋਂ ਡਿੱਗੇ, ਤੇ ਡਿੱਗੇ ਕਿੱਥੇ,
ਮਾਲੀ ਹੱਥ ਆਵੇ, ਜਾਂ ਖਾਲੀ ਹੱਥ ਆਵੇ
ਖਿੜੇ ਮੱਥੇ, ਭਈ, ਜਾਂ ਕਿਸੇ ਹੀਐ ਛਿੱਥੇ,
'ਬ੍ਰਹਮ' ਔਖੀ ਘੜੀ ਨਾਂ ਦਏ ਵੇਖਣ
ਤਰਸਾਂ ਨਾਨਕ ਸੁੱਟੇ, ਨਾ ਦੂਰ ਵਿੱਥੇ।

## ਪੂਤਾ ਮਾਤਾ ਕੀ ਆਸੀਸ

ਤੇਰੇ ਸੀਸ ਤੇ ਸਾਇਆ ਹੁਮਾ ਰੱਖੇ
ਦਿੰਨਕਰ ਮੱਥੇ ਦੀ ਲਾਟ ਲਟਾਏ ਤੇਰੀ।
ਇੰਦ ਨੈਣਾਂ ਦੀ ਜੋਤਿ ਨੂੰ ਕਰੇਂ ਤਿੱਖੀ
ਜੀਭ ਖੰਡ ਦੀ ਲੁਟ ਲੁਟਾਏ ਤੇਰੀ।
ਕਰਨ ਸੁੰਨਣ ਸਤਿਨਾਮੁ ਦੀ ਧਨੀਂ ਸੱਚੀ
ਧੌਣ ਹੋਰ ਨਾ ਕਿਤੇ ਝੁਕਾਏ ਤੇਰੀ।
ਸੁਹਣਪ ਤੇਰੇ ਦੀ ਲੱਭੇ ਮਿਸਾਲ ਕੋਈ ਨਾ
ਦੱਖ ਯੂਸਫ਼ ਵੀ ਦੇਖ ਖੁਣਸਾਏ ਤੇਰੀ।
ਹੱਥੀਂ ਤੇਰੇ ਕੁਬੇਰ ਦਾ ਰਹੇ ਕੜਛਾ
ਦੌਲਤ 'ਦਾਲ ਫੁਲਕਾ' ਬਣ ਜਾਏ ਤੇਰੀ।
ਪੈਰ ਕੁੱਦਣ ਨੱਚਣ ਲੋਕ ਸੇਵ ਅੰਦਰ
ਸੁਰਤਿ ਚਰਨ ਕਮਲਾਂ ਆਸਰਾਏ ਤੇਰੀ।
ਕਰਮ ਅੰਮ੍ਰਿਤ ਦੇ ਦਾਤੇ ਦਾ ਰਹੇ ਹਰਦਮ

**ਗੁਰਬਾਣੀ ਸੰਕੇਤ**

ਪਤਾ ਮਾਤਾ ਕੀ ਆਸੀਸ (ਪੰਨਾ 496)

ਗਰਜ ਕੁੰਚਰ ਭੀ ਦੇਖ ਡਰਾਏ ਤੇਰੀ ।
ਵਿਵੇਕ ਬੁਧਿ ਤੇਰੀ, ਅਲਿੱਪਤ ਰਹੇ ਮੰਨੂਆਂ
ਮਹਿਲੀਂ ਵਸਦਿਆਂ ਜੁਗਤਿ ਬਣ ਜਾਏ ਤੇਰੀ ।
ਕ੍ਰਿਤ ਜੱਸ ਭਿੰਨੀਂ ਰਹੇ ਕਾਇਮ ਦਾਇਮ
ਸੂਰਤਿ, ਸੀਰਤ ਪ੍ਰਬਲ ਨਕਸ਼ਾਏ ਤੇਰੀ ।
ਪੰਜ ਰੋਗ ਅਰ ਤ੍ਰਿੱਗਦ ਦੋਖ ਜਿਹੜੇ
ਕੋਈ ਭੁੱਲ ਵੀ ਝਾਤਿ ਨਾ ਪਾਏ ਤੇਰੀ ।
ਇਲਮ ਆਲਮਾਂ, ਫ਼ਾਜ਼ਲਾਂ ਸਿਖਰ ਤੇਰਾ
ਜਗਤਿ ਗੁੰਝਲਾਂ ਅਕਲ ਸੁਲਝਾਏ ਤੇਰੀ ।
ਰੂਪ ਨਾਨਕ ਗੋਬਿੰਦ ਨੇ ਬਖ਼ਸ਼ਿਆ ਜੋ
ਇਸੇ ਰੂਪ ਦਰਗਹਿ ਬਣ ਆਏ ਤੇਰੀ ।
ਉੱਪਰ ਥੱਲ ਵੱਲੇ, ਸੱਜੇ ਖੱਬੇ ਵੱਲੇ
ਮਹਿਕ ਪ੍ਰੇਮ ਦਹਿ ਦਿਸਾ ਮਹਿਕਾਏ ਤੇਰੀ ।
ਅ੍ਰਧਿ ਸ੍ਰੀਰੀ ਤੇ ਕੁਲ ਪਰਿਵਾਰ ਤੇਰਾ
ਹਾਸਲ ਹੁਕਮ ਤੇ ਪ੍ਰੀਤਿ ਨਿਭਾਏ ਤੇਰੀ।
ਨਿਭੇ 'ਬ੍ਰਹਮ' ਦੀ ਜੋਦੜੀ ਬ੍ਰਹਮ ਅੱਗੇ
ਕੋਈ ਆਸ ਵਿਰਾਸ ਨਾ ਜਾਏ ਤੇਰੀ ।

## ਮੈਂ ਲੋਚਾਂ

ਹਰ ਸੁਆਸ ਮੇਰਾ ਯਾਦ ਹਉਕਾ
ਹਰ ਸ਼ਬਦ ਹੋਏ ਮੇਰਾ ਜੋਦੜੀ ।
ਹਰ ਝਾਤਿ ਮੇਰੀ ਲਏ ਤਸੱਵੁਰ
ਹਰ ਬੋਲ ਮੇਰਾ ਖੰਡ ਘੋਲੜੀ ।
ਹਰ ਕਾਰ ਮੇਰੀ ਬਣੇ ਸੇਵਾ
ਹਰ ਵਿਖਾ ਗੁਰ ਢਿੱਗ ਜੋਲੜੀ ।
ਹਰ ਭੋਜ ਮੇਰਾ ਦਾਲ ਫੁਲਕਾ
ਹਰ ਭੇਸ਼ ਮੇਰਾ ਹੋਇ ਗੋਦੜੀ ।
ਹਰ ਅਸ਼ਕ 'ਬ੍ਰਹਮ' ਅੰਹਿ ਡੋਲ੍ਹੇ
ਹਰ ਸੰਤ ਰੇਨ ਸੀਸ ਹੋਲੜੀ ।

## ਜੋਬਨ ਤੇ ਜਰ

### ਕੱਲ ਦੀ ਗੱਲ

ਮਗਜ਼ ਮੇਰੇ 'ਚ ਸੀ ਫ਼ਤੂਰ ਐਡਾ
ਕਰਦਾ ਰਿਹਾ ਹਮੇਸ਼ ਗੁਮਰਾਹ ਦੁਨੀਆ।
ਮਸਤਕ ਮੇਰੇ 'ਚ ਕਦੇ ਸੀ ਦਮਕ ਐਡੀ
ਉਸ ਲਸ਼ਕ ਦੀ ਹੁੰਦੀ ਗਵਾਹ ਦੁਨੀਆ।
ਮੇਰੇ ਨੈਣਾਂ ਚੋਂ ਜਦੋਂ ਜਲਾਲ ਝਲਕੇ
ਹੋਵੇ ਰਾਤ ਤੇ ਕਹੇ ਦਿਨਾਹ ਦੁਨੀਆ।
ਮੇਰੀ ਨਾਸਾਂ ਦੀ ਅੱਗ ਦਾ ਸੇਕ ਐਡਾ
ਲੈਣ ਵਾਸ਼ਨਾਂ ਤੇ ਕਰਨ ਫ਼ਨਾਹ ਦੁਨੀਆ।
ਮੇਰੇ ਕਰਨ ਸਨ ਕੰਨ ਸ਼ਿਕਾਰੀਆਂ ਦੇ
ਤਤਪਰ ਰਹਿਣ ਕਮਾਉਣ ਗੁਨਾਹ ਦੁਨੀਆ।
ਮੁਖ ਮੇਰੇ ਦੇ ਬੋਲ ਸਨ ਕਰਨ ਹੈਬਤ
ਥਰ ਥਰ ਕੰਬਦੀ ਮੰਗੇ ਪਨਾਹ ਦੁਨੀਆ।
ਮੇਰੀ ਧੌਣ ਸੀ ਵਤਿ ਹਮਾਲੀਆ ਦੇ
ਕਦੀ ਝੁਕੀ ਨਾਂ, ਦਏ ਝੁਕਾਹ ਦੁਨੀਆ।
ਬਾਂਹਵਾਂ ਮੇਰੀਆਂ ਜਦੋਂ ਵੀ ਫੜਨ ਜੰਗੇ
ਮੁੜਨ ਤਾਂਹੀਂਏਂ ਜਦ ਹੋਵੇ ਤਬਾਹ ਦੁਨੀਆ।
ਮੇਰੇ ਹੱਥਾਂ ਦੀ ਪਕੜ ਸੀ ਐਡ ਵੱਡੀ
ਜੱਫਾ ਮਾਰਨ ਤੇ ਦੇਣ ਕੜਕਾਹ ਦੁਲੀਆ।
ਮੇਰਾ ਸੀਨਾ ਸੀ ਜਿਵੇਂ ਫ਼ੌਲਾਦ ਢਲਿਆ
ਵੈਰੀ ਆਖਦੇ ਸਨ ਇਹ ਸਨਾਹ ਦੁਲੀਆ।
ਮੇਰੀ ਨਾੜਾਂ ਦਾ ਖ਼ੂਨ ਪਿਆ ਏਂਵ ਫੜਕੇ

ਲੋੜੇ ਵਾਂਗ ਮੁਰਗੀ ਦੇਵੇ ਫੁੜਕਾਹਿ ਦੁਨੀਆ ।
ਪਿੱਠ ਮੇਰੀ ਨਾ ਜੰਗ 'ਚ ਕਿਨੇ ਤੱਕੀ
ਸਿੰਘ ਸੂਰਮਾ ਆਖ ਸਾਲਾਹਿ ਦੁਨੀਆ ।
ਜੰਘਾਂ ਮੇਰੀਆਂ ਲੋਣ ਜਦ ਅੱਡੀ ਘੋੜੇ
ਹਿੰਮਤ ਕਰੇ ਨਾ ਉਧਰ ਨਿਗਾਹ ਦੁਨੀਆ ।
ਮੇਰੇ ਪੈਰਾਂ ਦੀ ਧਮਕ ਸੀ ਐਡ ਭਾਰੀ
ਬਾਹਰ ਨਿਕਲਾਂ ਤਾਂ ਸਗਲ ਕੰਬਾਹਿ ਦੁਨੀਆ ।

## ਅੱਜ ਦੀ ਗੱਲ

ਅੱਜ ਮਗਜ਼ ਅੰਦਰਵਤਿ ਤੁਰਨ ਸੁਸਰੀ
ਉਹ ਖ਼ਿਆਲ ਜੋ ਸਨ ਸਾਲਾਹਿ ਦੁਨੀਆ ।
ਅੱਜ ਨੈਣਾਂ ਦਾ ਨੂਰ ਕਾਫ਼ੂਰ ਹੋਇਆ
ਤਰਲੇ ਲੈਣ ਪਰ ਦੱਸੇ ਨਾ ਰਾਹੁ ਦੁਨੀਆ ।
ਅਜ ਮੇਰੇ ਕੰਨਾਂ ਦੀ ਜਦੋਂ ਸਰੋਤ ਮੁੱਕੀ
ਧੱਕੇ ਮਾਰੇ ਜੋ ਪਹਿਲਾਂ ਚੁਗਲਾਹਿ ਦੁਨੀਆ ।
ਜੰਘਾਂ ਜਲਾਂ ਤੇ ਥਲਾਂ ਨੂੰ ਗਾਂਹੁਦੀਆਂ ਜੋ
ਅੱਜ ਸਿਸਕਦੀਆਂ ਪਾਣੀ ਘੁਟ ਪਾਹਿ ਦੁਨੀਆ ।
ਦੀਗਰ ਅੰਙ ਭੀ ਸਭੇ ਅਧੀਨ ਹੋ ਗਏ
ਜਿੰਨ੍ਹਾਂ ਕੀਤੀ ਨਾ ਕਦੇ ਪਰਵਾਹਿ ਦੁਨੀਆ ।
ਮੇਰੇ ਖ਼ੂਨ ਦਾ ਖੌਲਣਾ ਪਿਆ ਮੱਠਾ
ਚੈਂਬਰ ਆਈ-ਸੀ-ਯੂ, ਦਏ ਪਹੁੰਚਾਹਿ ਦੁਨੀਆ ।
ਅੱਜ ਢੱਠਾ ਪਾਏ ਪਲੰਘ ਗਲਵੱਕੜੀ ਮੈਂ
ਬਿੱਟ ਬਿੱਟ ਤੱਕਾਂ ਕਦ ਹੋਵੇ ਸਬਾਹਿ ਦੁਨੀਆ ।

## ਗਾਡੀ ਰਾਹੁ

ਹੌਮੇਂ ਦੂਰ ਕਰਕੇ, ਹੀਣਤ ਕਰੋ ਹਾਸਲ
ਮਸਤੀ ਅੰਗਾਂ ਅੰਦਰ ਨਾਂ ਭੁਲਾਹਿ ਦੁਨੀਆ ।
ਰਾਹੁ-ਨੇਸਤੀ ਭਾਰ ਤੂੰ ਕਰ ਹਲਕਾ
ਹਲਕੇ ਪੈਰੀਂ ਤੂੰ ਗਾਹੁ ਅਗਾਹਿ ਦੁਨੀਆ ।

ਹੁਣ ਹੁਕਮ ਸੱਚੇ ਮਿਹਰਵਾਨ ਦਾ ਹੈ
ਅੱਜ ਕਿਸੇ ਨਾ ਕੋਈ ਰੰਜਾਹਿ ਦੁਨੀਆ ।
ਇਬਰਤਨਾਕ, 'ਬ੍ਰਹਮ' ਹੈ ਜ਼ਿੰਦਗੀ ਇਹ
ਤੁਕਾਂ ਪੜ੍ਹ ਇਹ ਸ਼ਾਇਦ ਭੈ ਖਾਹਿ ਦੁਨੀਆ ।
ਸਰੰਜਾਮਿ ਭਵਜਲ ਤਰਨ ਦੇ ਲਗ ਜਿੰਦੇ
ਛੁੱਟਿ ਆਪ ਤੇ ਹੋਰ ਛੁਟਾਹਿ ਦੁਨੀਆ ।

## ਬਾਣੀ ਸੰਕੇਤ

(1) ਹੁਣ ਹੁਕਮ ਹੋਆ ਮਿਹਰਵਾਨ ਦਾ । ਪੈ ਕੋਈ ਨ ਕਿਸੈ
ਰਿਵਾਣ ਦਾ । ਸਭ ਸੁਖਾਲੀ ਵੁਠੀਆ
ਇਹੁ ਹੋਇਆ ਹਲੇਮੀ ਰਾਜੁ ਜੀਉ (ਪੰਨਾ 74)

(2) ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ । (ਜਪੁਜੀ ਸਲੋਕ)

## ਉਹ ਅਕਲਾਂ ਕਿੱਥੇ

ਉਹ ਅਕਲਾਂ ਕਿੱਥੇ, ਜੋ ਬੁੱਝਣ ਤੇਰੇ ਕਮਾਲ ਨੂੰ
ਉਹ ਰੂਹਾਂ ਕਿੱਥੇ, ਜੋ ਪੁੱਜਣ ਤੇਰੇ ਜਲਾਲ ਨੂੰ,
ਮੰਨਿਆ 'ਬ੍ਰਹਮ' ਜੇ ਤੂੰ ਨੰਗੀ ਨਿਜ ਸੁੰਦ੍ਰਤਾ ਕਰ ਲਏਂ
ਉਹ ਨੈਇਣ ਕਿੱਥੇ, ਜੋ ਝਾਕਣ ਤੇਰੇ ਜਮਾਲ ਨੂੰ ?

## ਕਲਿ ਅੰਦਰ ਕੇਵਲ ਨਦਰਿ ਨਿਹਾਲੇ

ਤੇਰੇ ਮਹਿਲ ਉਚਾਈ ਵਿੰਹਦੇ, ਸਾਹਾ !
ਇਥੇ ਲੱਖਾਂ ਦੀਆਂ ਪੱਗਾਂ ਢੱਠੀਆਂ ।
ਇੱਥੇ ਤੇਰੀ ਵਿੱਤਿ ਮਪੇਂਦੇ, ਸਾਂਈਂ ! ਜਗ ਸ੍ਰੀਰ ਸੁੱਕੇ ਕਈਆਂ ਹੱਠੀਆਂ ।
ਇੱਥੇ ਤੇਰੇ ਡਗਰ ਤਕੇਂਦੇ, ਮਉਲਾ ! ਪਈਆਂ ਲੱਖਾਂ ਨੈਣਾਂ ਜੋਤਾਂ ਮੱਠੀਆਂ ।
ਤੇਰੇ ਖੋਜ ਖੁਜੇਂਦੇ ਮੇਰੇ, ਅਲੱਭਾ ! ਲੱਖਾਂ ਅਕਲਾਂ ਪਿਛਲੀ ਖੁਰੀਂ ਨੱਠੀਆਂ ।
ਵਿੱਚ ਆਸ ਵਿਸਾਲ ਉਣੀਂਦੇ, ਕੰਤਾ ! ਲੱਖਾਂ ਮਘਦੇ ਜੋਬਨ ਪਏ ਭੱਠੀਆਂ ।
ਕਲਿ ਅੰਦਰ ਕੇਵਲ ਨਦਰਿ ਨਿਹਾਲੇ, 'ਬ੍ਰਹਮ' ਪੀ ਨਦੋਂ ਦਿਕ ਕਰ ਅਧਰਾਂ ਕੱਠੀਆਂ।

## ਸੁੰਦ੍ਰਮ-ਸ਼ਿੱਵਮ-ਸੱਤਿਯੱਮ

ਤੂੰ ਸੁੰਦ੍ਰਮ, ਤੂੰ ਸੋਹਣਾ
ਤੂੰ ਸ਼ਿੱਵਜਮ, ਤੂੰ ਸਮੀਆਂ ।
ਜਿਸੇ ਅਲੰਬਨ ਤੂੰ ਦੀਆ
ਤਿਸੇ ਨਾ ਕਾਈ ਕਮੀਆਂ ।
ਸੱਤਿਯੱਮ ਤੂੰ ਸਤਿਨਾਮੁ ਹੈਂ
ਸੱਚਿ, ਸਥਾਈ ਹਮੀਆਂ ।
ਅਬਿਚਲ ਤੇਰੀ ਕੇਲ ਹੈ
ਸੋਹਣੀ, ਸੁਖਮ, ਸੱਥੱਮੀਆਂ ।
ਰੂਪਮ, ਸੁੱਖਮ, ਸੱਚਿੱਜਮ
'ਬ੍ਰਹਮ' ਤੂੰ ਸੈਦਵ, ਦਾਇਮੀਆਂ ।

**ਗੁਰਬਾਣੀ ਸੰਕੇਤ**

ਸੁਅਸਤਿ ਆਥਿ ਬਾਣੀ ਬਰ ਮਾਉ
ਸਤਿ ਸੁਹਾਣੁ ਸਦਾ ਮਨਿ ਚਾਉ । (ਜਪੁਜੀ)

## ਮਾਪ ਪਿਆਰ ਦਾ

ਜਾਣੋਂ ਮੇਰਾ ਮਾਪ ਪਿਆਰ ਦਾ
ਖਿੱਚ ਤੇਰੀ ਅੰਦਰ ਲੁਕਿਆ
ਜਿੱਧਰੇ ਤੁਣਕਾ ਮਾਰੇ ਬਿਧਿਨਾਂ
ਗੁੱਡੀ ਨੁੱਕਾ ਉੱਧਰੇ ਝੁੱਕਿਆ।
ਨਫਸੀ ਤੁਣਕੇ ਕਪਿ ਮਨ ਅੰਦਰੋਂ
ਨਿਤ ਖਿੱਣ ਖਿੱਣ ਲੁਕਿਆ ਮਾਰੇ
ਕਰਿ ਹੋਰੀ ਅੰਦਰ ਡੋਰੀ 'ਬ੍ਰਹਮ' ਦੀ
ਇਹਦੇ ਹੀਲੇ ਕਿਸੇ ਨਾ ਕਾਰੇ।

## ਬਹੁਤਾ ਦੇ ਕੇ ਲੈਂਦੇ ਥੋੜ੍ਹਾ

ਬਹੁਤਾ ਦੇ ਕੇ ਲੈਂਦੇ ਥੋੜ੍ਹਾ
ਇਹ ਭਲਿਆਂ ਦੇ ਕਾਰੇ।
ਪਾ ਕੇ ਥੋੜ੍ਹਾ ਚੋ ਦੇ ਬਹੁਤਾ
ਇਹ ਹਨ ਰੱਬ ਦੇ ਮਾਰੇ।
ਸਾਵੀਂ ਤੋਲਣ, ਦੇਣਾ ਲੈਣਾਂ
ਇਹ ਹਨ ਸਿਆਣੇ ਸੌਖੇ,
ਗੁਣ ਵਿਆਝਣ ਨਾਲ ਔਗਣਾ
ਨਿੱਸਚੇ, ਇਹ ਹਨੁ 'ਬ੍ਰਹਮ' ਸਵਾਰੇ।

## ਦਿਲ ਦੂਜੇ ਤੇ ਢੀਮ ਨਾ ਮਾਰੀਂ

ਸਭ ਜੋਨਾਂ ਸਿਰਮੌਰ ਤੂੰ ਬੰਦੇ, ਸਗਲ ਜੋਨ ਤੇਰੀ ਪਨਿਹਾਰੀ,
ਪਰ ਬਿਧਿਨਾਂ ਨੇ ਕੀ ਧੋਖਾ ਵੇਖੀਂ, ਸੰਗ ਤੇਰੇ ਕਿਵੇਂ ਰਚਾਇਆ ।
ਕਿੰਨੇ ਜਨਮ ਤੂੰ ਭੋਗ ਭੋਗਾਇਉਂ, ਵਿਸਾਹੇ ਪਾਪ ਪੁੰਨ ਤੂੰ ਕਿੰਨੇ,
ਚਿੱਤ੍ਰ-ਗੁਪਤ ਦੀ ਵੱਹੀ ਦਾ ਲੇਖਾ, ਸਦ ਰੱਖਿਆ ਤੁਧੋਂ ਲੁਕਾਇਆ ।
ਕਿਸੇ ਰੂਪ ਵੀ ਅਵਤ੍ਰਿਉਂ ਜਦ ਤੂੰ, ਤਾਜ਼ਾ, ਕੂਲਾ, ਮੋਹਨ ਦਿੱਸੇਂ,
ਕੋਈ ਚਿੰਨ੍ਹ ਸਟਾਂਪ ਨਾ ਤਨ ਤੇ, ਜਿਤ ਕਰੀ ਸ਼ਨਾਖਤ ਜਾਇਆ ।
ਕਾਲ ਜਾਲ ਭੈ ਸਾਗਰ ਚਰਚਾ, ਹਰ ਵਾਰੀਂ ਤੇਰੀ ਕੰਨੀਂ ਭਰਦੇ,
ਚਰਖੀ ਲੱਖ ਚੌਰਾਸੀ ਚੜ੍ਹਨਾਂ, ਸ਼ਿਵ ਡੌਰੂ ਸਦਾ ਵਜਾਇਆ ।
ਸੂਦਖੋਰਾਂ ਦੇ ਕਾਲੇ ਲੇਖੇ ਵਾਂਗੂੰ, ਪੂਰਾ ਬਿਆਜ ਕਦੀ ਨਾ ਥੀਵੇ,
ਅਸਲ ਚੌਰਾਸੀ ਲੱਖ ਦੀ ਰਕਮੋਂ, ਨਾ ਇਕ ਛਿੱਲੜ ਕਦੀ ਭੁਰਾਇਆ ।
ਕੀ ਕਿਸੇ ਗੁਰੂ, ਪੀਰ, ਔਲੀਏ, ਇਹ ਭੁਲੇਖਾ ਕੱਢਿਆ ਤੇਰਾ,
ਕਿੰਨੇ ਗੇੜ ਗੇੜ ਕੇ ਆਇਉਂ, ਕਿੰਨੇ ਚਹੇਂ ਤੂੰ ਹੋਰ ਗਿੜਾਇਆ ।
ਭੁੱਖ ਮੁਕਤਿ ਦੀ ਡਰ ਭੈ ਸਾਗਰ, ਨਿਜ ਮੋਢਿਆਂ ਤੋਂ ਲਾਹ ਕੇ,
ਮਨ-ਰੱਥ ਗੁਰਮਤਿ ਗਾਡੀ ਰਾਹੇ, ਸੱਚੀ ਮੰਜ਼ਲ ਲਈ ਪੁਚਾਇਆ ।
'ਬ੍ਰਹਮ' ਜੇ ਚਾਹੇਂ ਕੌਨੀਨ ਦੇ ਵਿਚੋਂ ਤੂੰ ਲੰਘੇ ਵਾਂਙ ਧੱਕੇ ਧੋੜੇ,
ਦਿਲ ਦੂਜੇ ਤੇ ਢੀਮ ਨਾ ਮਾਰੀਂ, ਨਿਜ ਸ਼ੀਸ਼ਾ ਟੁੱਟਣੋਂ ਚਹੇਂ ਬਚਾਇਆ ।

**ਬਾਣੀ ਸੰਕੇਤ**

(1) ਅਵਰ ਜੋਨਿ ਤੇਰੀ ਪਨਿਹਾਰੀ
ਇਸ ਧਰਤੀ ਤੇ ਤੇਰੀ ਸਿਕਦਾਰੀ । (ਪੰਨਾ 374)

(2) ਨਾਨਕ ਏਵ ਨ ਜਾਪਈ ਕਿਥੈ
ਜਾਇ ਸਮਾਹਿ । (ਪੰਨਾ 648)

## ਖ਼ਾਕੀ ਸੈਂ ਤੁਧ ਖ਼ਾਕ ਹੀ ਛਾਣੀ

ਇਹ ਮਾਣਸ ਮਿੱਟੀ ਦਾ ਪੁਤਲਾ, ਪਿਆਰ ਮਿੱਟੀ ਸੰਗ ਪਾਇਆ ਇਜਨੇ,
ਘਰ ਕੋਠੇ ਉਸਾਰ ਮਿੱਟੀ ਦੇ, ਵੜ ਅੰਦਰ ਬਹੁਤ ਬਿਫਰਦਾ ਏ ।
ਛਡਿ ਸਨੇਹ ਸਚਾਈ ਸੰਦਾ, ਸੰਗ ਮਿੱਟੀ ਦੇ ਹੇਤ ਵਧਾਵੇ,
ਵਿਚ ਜੁਆਨੀ ਪਿਆਰ ਕੇ ਮਿੱਟੀ, ਪੁਨ ਨਿਰਮਾਣ ਮਿੱਟੀ ਦਾ ਕਰਦਾ ਏ ।
ਕੂੜੀ ਘਾੜਤ ਘੜਦਾ ਜਾਂਦਾ, ਇਸ ਦੇ ਹੱਥ ਕੰਬੇਦੇ ਸੱਚੀ ਘੜਤੋਂ,
ਘੜ ਧੀਆਂ, ਨੂੰਹਾਂ, ਪੁਤ, ਜੁਆਈ, ਪਸ਼ੂ ਸੁਆਦ ਮਿੱਟੀ ਦੇ ਚਰਦਾ ਏ ।
ਮਿੱਟੀ ਦੇ ਇਸ ਇੱਸ਼ਟ ਬਣਾਏ, ਮਿੱਟੀ ਵਿਚ ਹੀ ਧਿਆਨ ਲਗਾਏ,
ਚਿੱਟੇ ਲਿੰਗਮ, ਕਾਲੇ ਲਿੰਗਮ, ਇਹ ਚੁੰਮੇਂ, ਚੱਟੇ, ਲਿੱਲਾਂ ਭਰਦਾ ਏ ।
ਮਿੱਟੀ ਦੀਆਂ ਮੱੜ੍ਹੀਆਂ ਇਹ ਪੂਜੇ, ਆਸ ਜੀਵਨ ਦੀ ਉਥੋਂ ਜਾਰੇ,
ਜਿਸ ਮਿੱਟੀ ਨੂੰ ਆਪ ਹੀ ਸਾਜੇ, ਉਸ ਮਿੱਟੀ ਤੋਂ ਫਿਰ ਡਰਦਾ ਏ ।
ਸਨੇਹ ਮਿੱਟੀ ਤੇਰੇ ਕੰਮ ਨਾ ਆਇਆ, ਤੂੰ ਗੁਰਮਤਿ ਗਾਡੀ ਰਾਹੋਂ ਭਖਲਾਇਆ,
ਖ਼ਾਕੀ ਸੈਂ ਤੁਧ ਖ਼ਾਕ ਹੀ ਛਾਣੀ, ਖ਼ਾਕ ਸੇਵੇਂ ਕਾਜ ਨਾ ਸਰਦਾ ਏ ।
ਇਸ ਮਿੱਟੀ ਅੰਦਰ ਵੱਸੇ ਇਕ ਹੰਸਾ, ਅਦਿੱਸ, ਅਕਾਲ ਮੂਰਤਿ, ਅਜੂਨੀ ਸੈਭੰ,
ਜੋ ਸੀ, ਅਰ ਹੈ, ਅਰ ਥਿਰ ਹੋਸੀ, ਜੋ ਇਸ ਮਿੱਟੀ ਨਿੱਜ ਰੂਪ ਕਰਦਾ ਏ ।
ਭਲਾ ਹੋਵੈ ਜੇ ਭੁੱਲਾ ਘਰ ਆਵੇਂ, ਸੱਚਾ ਨੇਹੁੰ, ਉਸ ਨਾਲ ਤੂੰ ਕਰ ਲਏਂ,
ਜਾਂ ਉਡੇ, ਜਾਏ ਲੱਗੇ 'ਬ੍ਰਹਮ' ਚਰਨੀਂ, ਸਵਰੇ ਸਾਰੀ ਤੁਧ ਆਵਰਦਾ ਏ ।

### ਬਾਣੀ ਸੰਕੇਤ

(1) ਨਿਰ ਜੀਊ ਪੂਜੇ ਮੜਾ ਸਰੇਵਹਿ
ਸਭ ਬਿਰਥੀ ਘਾਲ ਗਵਾਵੈ । (ਪੰਨਾ 1264)

(2) ਨਾਨਕ ਢੇਰੀ ਛਾਰੁ ਕੀ ਭੀ ਫਿਰ
ਹੋਈ ਛਾਰ । (ਪੰਨਾ 1244)

## ਰਜਨੀ ਗੰਧਾ

ਓ ਰਜਨੀ ਗੰਧਾ ! ਜਾਪੇ ਤੇਰੀ ਮਹਿਕ ਦੇ
ਪਿੱਛੇ ਅਮੁਕ ਕੋਈ ਵਸਦਾ ਅਰਸ਼ੀ ਗਾਂਧਾ,
ਜੋ ਭਰ ਭਰ ਬੁੱਕਾਂ ਮੁਸਕੇ ਮੁਸ਼ਕੇ ਰਹਿਨ ਨੂੰ
ਬੋਹ ਦੀ ਅਰਪਣ, ਤਰਪਣ ਕਰਦਾ ਜਾਂਦਾ ।
ਭਾਗੀਂ ਕੁਰਬਤ ਤੇਰੀ ਜਦ ਮੈਂ ਪਾਂਦਾ
ਸੱਤਿਯੱਮ, ਸੁੰਦ੍ਰਮ, ਸ਼ਿਵਯੱਮ
"ਸਤਿ ਸੁਹਾਣੁ ਸਦਾ ਮਨਿ ਚਾਉ"
ਨਰੋਧਰ ਮੇਰੇ ਮੇਰੇ ਹੀਐ ਰਸਦਾ ਜਾਂਦਾ
ਨੈਂਣੀ ਕੁਦਰਤ ਕਾਦਰ ਦਿੱਸੇ
"ਸੁਅਸਤਿ ਆਥਿ ਬਾਣੀ ਬਰਮਾਉ"
ਨਮੋ ! ਵੈਭਵ ਭਰੇ ਸ਼ਬਦ ਬ੍ਰਹਮ ਨੂੰ
ਮੁੜ ਮੁੜ ਹੀਆ ਨ੍ਰਿਤੇ ਚਉਂਦਾ, ਗਉਂਦਾ ।
'ਬ੍ਰਹਮ' ਜੋ ਅੰਦਰ ਗੁਣ ਨਿਗਹਤ, ਹੱਸਣ ਵੱਸਣ,
ਤੇ ਮੁਸ਼ਕੇ ੧ਉਂਕਾਰ ਆਦਿ ਵਾਹਿਗੁਰੂ
ਜਗਤ ਅਲਿਅਲ ਰਜਨੀ ਗੰਧੇ ਵਾਂਗੂ
ਚੁਗਿਰਦੇ ਤੇਰੇ ਮਹਿਕ ਚੂਪਣ ਨਿਤ ਆ ਭਉਂਦਾ ।

**ਬਾਣੀ ਸੰਕੇਤ**

ਸੁਅਸਤਿ ਆਥਿ ਬਾਣੀ ਬਰਮਾਉ
ਸਤਿ ਸੁਹਾਣੁ ਸਦਾ ਮਨ ਚਾਉ ।   (ਜਪੁਜੀ ਸਾਹਿਬ)

## ਜਿਉਂ ਲਾਲੋ ਦਾ ਜਾ ਕੁੰਡਾ ਖੜਕਾਇਆ

ਇਹ ਭੰਨਣਾ, ਇਹ ਘੜਨਾਂ
ਫਿਰ ਭੰਨਣਾ, ਫਿਰ ਘੜਨਾਂ
ਵਤਿ ਭੰਨਣਾ, ਵਤਿ ਘੜਨਾ
ਇਹ ਉਦਕਰਖਨ, ਇਹ ਆਕਰਖਨ
ਇਹ ਆਕਰਖਨ, ਵਤਿ ਉਦਕਰਖਨ
ਇਹ ਅਬਦੀ ਅੱਜ਼ਲੀ ਕਾਰਗਹਿ
ਕੋਈ ਨਾ ਕਿਸੇ ਜਿਹਾ ਬਣਾਇਆ।

ਇਹ ਲੋਹੜੇ ਦੀ ਅਦਿਭੁਤ ਘਾੜ
ਘੱਮਿਆਰੀ, ਚੱਮਿਆਰੀ, ਮੱਲਿਆਰੀ
ਮੈਨੂੰ ਲਗੇ ਬਹੁ ਪਿਆਰੀ
ਨਿਸਚੇ ਹੀ ਮੈਂ ਹਰ ਘਾੜੇ
ਵੱਲ ਪੂਰਨਤਾਈ ਹਰ ਛਿੰਨ
ਕਰੀ ਪ੍ਰਗੱਤੀ ਜਾਇਆ।

ਉਦੈ ਅਸਤ ਦੀ ਚਿੰਦ
ਚਿੱਤ ਰੱਖ ਨਿੰਦ-ਚਿੰਦ ਬਿਹੀਨ
ਖੋਜੀ ਉਸ ਅਸਗਾਹੁ
ਵੱਡੇ ਲਈ ਵੱਡਾ ਪੈਂਡਾ
ਵੱਡੇ ਲਈ ਵੱਡੀ ਖੋਜ
ਪੈਂਡਾ ਚੌਰਾਸੀ ਅਮਾਪ
ਖੋਜ ਅਸਗਾਹੁ ਕਿਵੇਂ ਪਾਇਆ।

ਸਹਿਜ ਸ਼ਿੰਗਾਰੇ
ਸਿਦਕ ਸਹਾਰੇ
ਗੁਰਮਤਿ ਸੋਧੇ
ਲਾ-ਸ਼ਿਕਵਾ ਲਾ-ਸ਼ਿਕਾਇਤ
ਹੌਲ਼ੀ ਹੌਲੀ, ਲਈਂ ਵਿਥਾ ਭਰਾਇਆ।

'ਬ੍ਰਹਮ' ਇਹ ਭਾਗਠਿ ਪੰਥ
ਨਿਸੰਕੇ ਅਨੰਤਤੇ ਜਾ ਰਲੇਂ,
ਜਾਂ ਬਿੰਨ ਮਤਾ ਮਸੂਰਤ ਡੁਲ੍ਹਿ ਪਏ
ਜਿਉਂ ਲਾਲੋ ਦਾ ਜਾ ਕੁੰਡਾ ਖੜਕਾਇਆ।

**ਬਾਣੀ ਸੰਕੇਤ**

ਮੇਰੇ ਪ੍ਰਭ ਸਾਚੈ ਇਕ ਖੇਲ ਰਚਾਇਆ
ਕੋਈ ਨਾ ਕਿਸੀ ਜੇਹਾ ਉਪਾਇਆ। (ਪੰਨਾ 1056)

## ਆਪੋ ਆਪਣੇ ਰੱਬ

ਆਪੋ ਆਪਣੇ ਰੱਬ ?
ਲੋਕਾਂ ਕਈ ਘੜਾ ਲਏ,
ਤਾਂਹੀਂਏ ਸੱਚਾ ਰੱਬ ਤਾਂ
ਲੁਕ ਬੈਠਾ ਦੜ ਜਾ ਕਿਤੇ।
ਸੱਚਾ ਰੱਬ ਸਿਆਣ
'ਬ੍ਰਹਮ' ਹੀਆ ਖੀਏ ਨੈਸਾਣ ਜਿਉਂ,
ਲੋੜੇ ਖ਼ਲਕ ਸਮੂੰਹ, ਪਿਆਰ
ਲਹਿਰਾਂ ਵਿੱਚ ਲੁਕਾ ਲਏ।

## ਦੁਨਾਲੀ ਵਿੱਚੋਂ ਸੇਵਾਦਾਰੀ ਬਦਲੇ

ਭਾਵੇਂ ਮੇਲੇ ਅੰਦਰ ਕੋਈ ਨਹੀਂ ਸੁਣਦਾ
ਪਰ ਦੁਖੀ ਕਾਨੀਂ ਤੁਰੀ ਨਾ ਠੱਲੇ ।
ਗੁਰਸਿੱਖਾਂ ਤੇ ਧਾਮਾਂ ਦੀ ਹਾਲਤ
ਦਿੰਨ ਦਿੰਨ ਰਿੜ੍ਹਦੀ ਜਾਏ ਕੁਵੱਲੇ ।
ਵਧਦੀ ਵਿਦਿਆ ਅਤੇ ਅਮੀਰੀ
ਚਾੜ੍ਹਦੀ ਜਾਏ ਰੰਗ ਵਿਹੁਲੇ ।
ਕਾਰੀਗਰੀ ਹੋ ਗਈ ਸੁਵੱਲੀ
ਗੁਰੂ ਮੂਰਤਾਂ ਗੁਰੂਦੁਆਰੇ ਮੱਲੇ ।
ਗੁਰੂ ਗ੍ਰੰਥ ਹੁਣ ਪਾਠੀਆਂ ਸਾਂਭੇ
ਟਕੇ ਵਿਰੋਲਣ, ਲੈਣ ਬੰਨ੍ਹ ਪੱਲੇ ।
ਅਖੰਡ ਪਾਠਾਂ ਲਈ ਪਾਠੀ ਅਨਕਾ
ਸੌਲੇ ਧੌਲੇ ਸੱਭੋਂ ਹੀ ਉਜਲੇ ।
ਤਖ਼ਤਾਂ ਉੱਪਰ  ਜਥੇਦਾਰਾਂ ਹੁਣ
ਹੁਕਮ ਚੜ੍ਹਾਏ ਮੁਲ ਸੁਵੱਲੇ ।
ਕਾਲੇ ਟਕੇ ਡੋਲ੍ਹਿ ਡੋਲ੍ਹਿ ਹੁਣ
ਸਰੋਪੇ ਮਿਲਦੇ ਰੰਗ ਰੰਗਲੇ ।
ਡੁਲ੍ਹਿਆ ਜਿਥੇ ਖ਼ੂਨ ਸ਼ਹੀਦਾਂ
ਪ੍ਰਵਾਰ ਮੁਖ਼ੱਨਸ ਬਰਫ਼ੀ ਚੱਲੇ ।
ਰਾਗੀ ਸੁਰਾਂ ਫਿਲਮੀ ਰਾਗਣ
ਅੱਖੀਂ ਮੀਟ ਮੀਟ ਜਿਉਂ ਬਗਲੇ ।
ਕੜਾਹ ਬਾਲਟੀਆਂ ਘਰੀਂ ਪੁਚਾਂਦੇ
ਗੁਰੂ ਲੰਗਰ ਹੁਣ ਲਾਂਗ੍ਰੀਆਂ ਪੱਲੇ ।

ਵਾਂਗ ਪੁਲਸੀਆਂ ਉੱਗ੍ਰਣ ਹਫ਼ਤੇ
ਜਿਨ੍ਹਾਂ ਬਖ਼ਸ਼ਣ ਲੰਗਰ ਅਮੁੱਲੇ
ਹਰ ਗੁਰੂ ਦਰ ਵੱਖਰੀ ਮ੍ਰਯਾਦਾ
ਗੁਰੂ ਮ੍ਰਯਾਦਾ ਸੁਣਨ ਨਾ ਅਗਲੇ।
ਨਵੀਂ ਪੀੜੀ ਆਕੀ ਜਾਏ ਹੁੰਦੀ
ਸਾਬਕਾਂ ਤਾਂਈਂ ਇਹ ਜਾਨਣ ਪਗਲੇ।
ਵੱਡੇ ਦੁਰਮਤਿ ਦੇ ਪਾਉਣ ਪੂਰਨੇ
ਕੀਕੂੰ ਨਿੱਕਿਆਂ ਕੋਲੋਂ ਗੁਰਮਤਿ ਚੱਲੇ।
ਕਾਅਬੇ ਵਿੱਚ ਹੁਣ ਕੁਫ਼ਰ ਜਦ ਜੰਮੇਂ
ਕਿਸ ਦੀ ਕੂਤ ਪਿਆ ਉਸਨੂੰ ਠੱਲੇ।
ਘਰੀਂ ਸਿੱਖਾਂ ਦੇ ਦੇਵੀ ਚੌਂਕੀ ਭਰਦੀ
ਕੇਸ ਮੁਹਰ ਗੁਰੂ ਦੀ ਚੱਕੀ ਚੱਲੇ।
ਤਿੱਖੇ ਰੇਜ਼ਰਾਂ ਘਰੀਂ ਸਿੱਖਾਂ ਦੇ
ਨੌਜਵਾਨਾਂ ਡਰੈਸਿੰਗ ਟੇਬਲ ਮੱਲੇ।
ਇੱਕ ਦੂਜੇ ਅਖੀਂ ਦਿੱਸੇ ਤੀਲਾ
ਨਿਜ ਨੈਣੀਂ ਛਤੀਰ ਨਾ ਸੱਲੇ।
ਨਗਰ ਨਗਰ ਸੰਸਥਾਵਾਂ ਗੰਦੀਆਂ
"ਮੈਂ ਵੱਡਾ", ਟਾਰ੍ਹਾਂ ਮਾਰਨ ਸਗਲੇ।
ਮਤਿ ਨੀਵੀਂ, ਮਨ ਹੋਏ ਉੱਚੇ ਸਾਡੇ
ਨਿਜ ਸੁਆਰਥੀ ਹਰ ਚਾਲ ਚੱਲੇ।
ਸਿੰਘ ਸਭਾਵਾਂ, ਹੁਣ ਸਿੰਘ ਸਵਾਂਵਾਂ
ਦੁਨਾਲੀ ਵਿਚੋਂ ਹੁਣ ਸੇਵਾਦਾਰਾਂ ਬਦਲੇ।
ਬੋਲੀ ਪੋਲੀ ਬੋਲਣ ਪੰਥ ਬੁਲਾਰੇ
ਲੋਕਾਂ ਨਜ਼ਰੀਂ ਇਹ ਸਗਲੇ ਠਗੱਲੇ।
ਆਗੂ ਨ੍ਰਿਤਿ ਨ੍ਰਿਤਿਦੇ ਓਥੇ
ਵੱਜਣ ਜਿਥੇ ਸਿਆਸੀ ਡਬਲੇ।
ਸਿਆਸੀ ਪੌਲੇ ਭਜ ਭਜ ਚੱਟਣ
ਜੱਥੇਦਾਰੀਆਂ ਹੁਣ ਕਿਸੇ ਨਾ ਗੱਲੇ।
ਸਾਰੇ ਚੰਬੜਨ ਕੁਰਸੀਆਂ ਤਾਂਈਂ
ਸਭ ਦਿਨ ਟਪਾਂਦੇ ਹੋ ਹੋ ਮਚਲੇ।
ਗੰਦ ਤੁਪ ਨਿੱਤ ਕਰਨ ਮਜਲਸੀਂ
ਕਿਵੇਂ ਕੁਰਸੀ ਅਛੂੱਤ ਜੰਘਾਂ ਥਲੇ।

ਘਰ ਬਾਰ ਜਿਸ ਦਾ ਥਾਉਂ ਨਾ ਥੱਲਾ
ਬਣ ਡਾਗੀਆਂ ਦਰ ਬਾਬੇ ਮੱਲੇ ।
ਖੀਂਸੀਂ ਅਫ਼ੀਮ ਗੁਲੇਲੇ ਭੁਜਥਣ
ਵੰਡਣ, ਜਿਵੇਂ ਹਿੰਦੂ ਬੀੜੀ ਚੱਲੇ ।
ਪੰਜਾਬ ਅੰਕੜੇ ਮੈਂ ਪਿਅੱਕੜਾਂ
ਸਾਰੇ ਜਗ ਅੰਦਰ ਨੰਬਰ ਅਵੱਲੇ ।
ਪ੍ਰਾਹੁਣਾਚਾਰੀ ਇਹੋ ਸਿੱਖੀ ਸੇਵਾ
ਲਿੱਕਰ ਪਰਧਾਨ ਭਈ ਹਰ ਗੱਲੇ ।
ਬਾਬੇ ਕਾਮਣੀਆਂ ਕਾਮਣ ਬਖਸ਼ਣ
ਟਿਕਾਉਣ ਮੱਥੇ ਢੇਰੀ ਨੋਟ ਸੁਵੱਲੇ ।
ਆਨਿੰਦ ਨਿੰਦਨ, ਨਿੰਦਨ ਨੂੰ ਚੰਦਣ ।
ਸੌਹਰੇ ਸਾਲੇ ਧੜੇ ਅਨਤੁੱਲੇ ।
ਕੀ ਕੀ ਕਰਾਂ ਬਿਆਨ ਮੈਂ ਸਤਿਗੁਰ
ਜੀਭ ਕਲਮ ਕੀਤੇ ਪਾਟ ਦੋ ਵੱਲੇ ।
ਢਹਿੰਦੀ ਕਲਾ ਬਾਝ ਤੁਧ ਕੌਣ ਸਮ੍ਹਾਰੇ
ਨਿਸਫਲ ਪਏ ਸਭ ਆਗੂਆਂ ਹੱਲੇ ।
ਪਾ ਫੇਰੀ ਲੈ ਸਾਰ ਪੰਥ ਦੀ
'ਬ੍ਰਹਮ' ਕਹੇ ਕਰਿ ਜੋੜ ਜੁਗਲੇ ।

## ਮੈਨੂੰ ਕੀ ? ਤੈਨੂੰ ਕੀ ? ਮੈਨੂੰ ਕੀ ?

ਮੈਨੂੰ ਕੀ ? ਤੈਨੂੰ ਕੀ ? ਮੈਨੂੰ ਕੀ ?
ਹਰ ਮਾਣੂ ਇੱਥੇ ਪਿਆ ਘੁਰਕਦਾ,
ਮੈਨੂੰ ਕੀ ? ਤੈਨੂੰ ਕੀ ? ਮੈਨੂੰ ਕੀ ?
ਤੈਨੂੰ ਕੀ, ਮੈਨੂੰ ਕੀ ? ਤੈਨੂੰ ਕੀ ?
ਮੈਂ ਵੀ ਵਤਿ ਕੂਪ ਦਾਦਰਾ ਪਿਆ ਕੁਰਕਦਾ
ਮੈਨੂੰ ਕੀ ? ਤੈਨੂੰ ਕੀ ? ਮੈਨੂੰ ਕੀ ?

ਇਹ ਮਨ-ਮੱਧ ਹੈ, ਜਾਂ ਮਨ-ਮੱਤ ਗਹਿਲੀ,
ਜਿਨ ਹਰ ਪੁਰਖੋਂ-ਪਰਖ ਕੀਤਾ ਅਨਬੇਲੀ ।

ਪਰ ਓ ! ਖ਼ਲਕ ਦਿਆ ਖ਼ਾਲਕਾ
ਕਿਤੇ ਤੂੰ ਵੀ ਤਾਂਡਵ ਨ੍ਰਿਤਿ ਨਾ ਨ੍ਰਿਤੀਂ,
ਮੈਨੂੰ ਕੀ, ਮੈਨੂੰ ਕੀ ? ਮੈਨੂੰ ਕੀ ?
ਮਤੇ ਤੇਰੀ ਧਰਤੀ ਦੇ ਸਿਕਦਾਰੀ ਵਾਲੇ
ਹੌਮੈਂ ਤ੍ਰਸੇ, ਨਿਊਕਲੀਅਰ ਅਸਤ੍ਰਾਂ ਲੱਦੇ,
ਨਾ ਦੇਸਣ ਰੰਜੀਤ ਨਗਾਰੇ ਡੱਗਾ ਲਾ,
ਲਾਲ ਅੱਖੀਂ, ਦੇਣ ਨਾ ਬਟਨ ਲਾਲ ਦਬਾ ।
ਤੇਰਾ ਬ੍ਰਹਮੰਡ ਕਰ ਦੇਸਣ ਧੂਆਂ ਧਾ, ਧੂਆਂ ਧਾ
ਨਾਸਤਕ, ਆਸਤਕ ਦਿਲਾਂ ਦੀ ਲੈਸਣ ਅਗਨ ਬੁਝਾ ।

ਇੱਥੇ ਜਰੇਂਗਾ ਨਹੀਂ ਕੇਵਲ ਹੀਰੋਸ਼ੀਮਾਂ
ਸੱਭੇ ਖੇਡੂ-ਵੇਖੂ ਹੋਸਨ ਕੀਮਾਂ ਕੀਮਾਂ,
ਇਤਿਹਾਸੀ ਵੀ ਇੱਥੇ ਕੋਈ ਨਾ ਰਹਿਸੀ
ਅੱਲ੍ਹਾ, ਗੌਡ ਵੀ ਜੁਗਾ ਜੁਗੰਤ੍ਰ ਹੌਕੇ ਸਹਿਸੀ ।

ਮੁੜ ਅਰਬਦ ਨਰਬਦ ਧੁੰਧੂਕਾਰਾ
ਧਰਣਿ ਨਾ ਗਗਨਾਂ, ਨਾ ਸੰਸਾਰਾ,
ਕੋਈ ਸੂਰ ਨਾ ਇੰਦਾ, ਨਾ ਪਾਸਾਰਾ
ਨਾ ਕੋਈ ਰਹਸੀ ਘੁਰਕਨ ਵਾਰਾ ।

ਵੜਿਆ ਫੇਰ ਸੁੰਨ ਸਮਾਧੀ ਅੰਦਰ
ਕੁਲਪਾਂ ਤਾਈਂ ਤੂੰ ਘੜੀਂ ਹਵਾਈ ਮੰਦਿਰ,
ਫਰ "ਕੁੰਨ-ਕਵਾਉ", ਨੰਵੇਂ ਘੜਾਈਂ
ਇਕੱਲਾ ਡਰ ਡਰ ਮੁੜ ਨਵੀਂ ਜਨਤ ਜਣਾਈ ।

(ਤਾਂਤੇ) ਸੁਮਤਿ ਦੇਹ ਇਹਨਾਂ ਅਹਿਰਮਨਾਂ
ਹੱਥ ਬੰਨ੍ਹ ਇਹਨਾਂ ਕੂੜ ਜਨਾਂ,
ਖੋਟੀਆਂ ਮਜਲਸਾਂ, ਖੋਟਿਆਂ ਮਨਾਂ
ਜੂਆ ਖੇਡਣ ਸੰਗ ਨੇਕ ਗਨਾਂ ।

ਅੰਤੇ ਓ ਅਨੰਨਤੇ ! ਇਕ ਬੇਨਤੀ ਮੇਰੀ
ਤੂੰ ਇਸ ਆਸੀ 'ਬ੍ਰਹਮ' ਦੀ ਸੁਣ ਲਈਂ ।
ਤਾਣੀਂ ਤੂੰ ਇਹੋ ਜਿਹੇ ਗਲਕੱਟਿਆਂ ਦੀ
ਭੁੱਲ ਕਦੀ ਫੇਰ ਮੁੜ ਨਾ ਤੱਣ ਲਈਂ ।

ਖਿੜਿਆ ਰਹੇ ਤੇਰਾ ਗੁਲ-ਸਥਾਨਾਂ
ਬੁਲਬੁਲ ਬੋਲਦੀ ਰਹੇ, ਸੜਦਾ ਰਹੇ ਪਰਵਾਨਾਂ।
ਗੁਰੂ ਨਾਨਕ ਨਾਮ ਰਹੇ ਸਾਡੀ ਚੜ੍ਹਦੀ ਕਲਾ
ਮੰਗਦੇ ਰਹਿਣ ਹਿੰਦੀ ਤੇਰੇ ਭਾਣੇ ਸਭ ਦਾ ਭਲਾ।

**ਬਾਣੀ ਸੰਕੇਤ**

ਅਰਬਦ ਨਰਬਦ ਧੁੰਧੂਕਾਰਾ
ਧਰਣਿ ਨਾ ਗਗਨਾ ਹੁਕਮ ਅਪਾਰਾ। (ਪੰਨਾ 1035)

## ਪਿਆਰ ਹੋੜਾਂ

### ਪ੍ਰੇਮਕਾ

ਤੂੰ ਉਸ ਨੈਣਾਂ ਕੱਜਲ ਚੁੰਮਿਆਂ
ਤੁਧ ਬੁੱਲ੍ਹੀਆਂ ਦੇਣ ਗਿਆਨ।
ਹਲਾਲ ਰੂਪੀ ਚਿੰਨ੍ਹ ਸ੍ਰੀਰ ਤੇ
ਪ੍ਰੇਮ ਖੁੱਭੇ ਨਖਾਂ ਇਹ ਨਿਸ਼ਾਨ।
ਚਿੰਨ੍ਹ ਮਹਿੰਦੀ ਭਰਨ ਗੁਆਹੀਆਂ
ਰਾਤੀਂ ਰਲੀਆਂ ਰਿਹੋਂ ਗ਼ਲਤਾਨ।
ਤੇਰੇ ਨੈਣ ਪਏ ਦਰਸਾਂਵਦੇ
ਕਿਸੇ ਖੋਹੀ ਤੁਧ ਮੁਸਕਾਨ।
ਤੁਧ ਮਲਬਾ ਏਵੇਂ ਲਰਜ਼ਦਾ
ਜਿਵੇਂ ਖਾਧਾ ਕਾਮ ਪੈਕਾਨ।
ਤੁਧ ਕਪੜਾ ਏਂਵੇਂ ਝੁਲਸਿਆ
ਜਿਵੇਂ ਕਾਨਨ ਦੱਧਾ ਕਾਨ।
ਜੋ ਹੋਰੀਂ ਘਰ ਵਰਸਾਵਣੇ
ਅਸੀਂ ਮੱਲਣੀ ਜਾ ਜੀਰਾਣ।

### ਪ੍ਰੇਮੀ

ਇਹ ਹੋੜੇ ਮਿਹਣੇ ਪ੍ਰੇਮ ਦੇ
ਸਭ ਝੱਲਾਂ, ਜਾਂ ਕੁਰਬਾਨ।

ਤੁਧ ਨੈਣ ਧੋਖਾ ਖਾਂਵਦੇ
ਅੰਦਰ ਬੈਠਾ ਤੁਧ ਹੈਵਾਨ।
ਮੇਰਾ ਹਿਰਦਾ ਦੇਖ ਤੂੰ ਲੀਰ ਕੇ
ਦਿੱਸੇ ਕਾਲਾ ਨਾ ਕੋ ਨਿਸ਼ਾਨ ।
ਮੈਂ ਤਾਂ ਸੁਆਂਤਿ ਜਿਉਂ ਵਿੱਚ ਸੀਪ ਦੇ
ਨੀਰਾਂ ਗੁਆਚਾਂ ਤੁਧ ਗਹਿਰਾਨ ।
ਸੁਣ ਤੂੰ ਮੈਥੋਂ ਪ੍ਰੇਮ ਲੁਕਾ ਨਾ
ਮੇਰਾ ਤਾਂ ਲੁੱਟਿਆ ਪਹਿਲਾਂ ਸਭ ਖਲਹਾਨ ।
ਰਹੀਏ ਏਕ ਜੋਤਿ ਦੋਏ ਮੂਰਤੀ
ਕੀਤਾ ਵੇਲੇ ਅਕਦ ਜੋ ਪੈਮਾਨ ।
'ਬ੍ਰਹਮ' ਇਹੋ ਰੀਤ ਸੱਚਿਆਰਿਆਂ
ਸ਼ੋਭੇ ਵਿਚ ਜ਼ਿਮੀਂ ਅਸਮਾਨ ।

## ਘੂਮਰ ਪਾ

ਓ ਤੂੰ ਖਾ, ਖਾ ਨਿਸ਼ਾਨੇ ਘਾ, ਘੂਮਰ ਪਾ
ਪੀ ਪੀ, ਮਹਾਂਰਸ, ਇਹ ਬਾਣੀ ਕੀਮੀਆਂ ।
ਤੂੰ ਆ, ਸੋਹੇ ਆ, ਓ ਤੂੰ ਮੇਰੇ ਨਟਿਰਾਇ
ਤੇਰੀ ਲਟ ਪਟੀਪਾਗ, ਲਿਆ ਹੀਆ ਮੇਰਾ ਲਪਟਾਇ ।
ਸੁੱਧਿ ਕੀ ਨਾ ਬੁੱਧਿ ਰਹੀ, ਬੁੱਧਿ ਕੀ ਨਾ ਸੁੱਧਿ ਰਹੀ
ਜਾਨੇਂ ਕੰਦ੍ਰਪ ਕੈਸੀ ਸੌਜ਼ ਸੀ ਜਗਾ ਗਿਆ ।
ਅਬ ਸ਼ਾਮ ਸੁੰਦਰ ਤਜਿ ਨੀਂਦ ਕੈਸੇ ਆਇ
ਜੋ ਸਾਂਵਰੀਆ ਸੁਰਿਤ ਪੈਣ ਦਏ ਨਾ ਸਸਤਾਇ ।
ਇਹ ਅਹਵਾਲ 'ਬ੍ਰਹਮ' ਕਾਨੀਂ ਥਰਥਰਾਇ
ਤੂੰ ਢਹਿ, ਬਸ ਢਹਿ ਦਰ ਨਾਨਕ ਚਰਣਾਇ ।

**ਬਾਣੀ ਸੰਕੇਤ**

(1) ਹਰਿ ਹਰਿ ਹਰਿ ਜਸ ਘੂਮਰ ਪਾਵਹੁ
ਮਿਲ ਸਤਸੰਗ ਉਮਾਹਾ ਰਾਮ ॥ (ਪੰਨਾ 698)

(2) ਸਿਆਮ ਸੁੰਦਰ ਤਜਿ ਨੀਦ ਕਿਉ ਆਈ (ਪੰਨਾ 74 5 )

## ਨਿਤ ਹੀਲਿੰਗ ਟੱਚ ਦੇਂਦੀ ਵਿਚ ਲੱਵਣ ਪਾਕੇ

ਖ਼ਲਕ ਵਿਚ ਖ਼ਾਲਕ, ਖ਼ਾਲਕ ਖ਼ਲਕ ਅੰਦਰ
ਤੁਸੀਂ ਵੇਖੋ ! ਕਿਸ ਤਰ੍ਹਾਂ ਪੇਸ਼ ਤੇ ਪਸਤ ਹੋ ਗਏ ।
ਵੱਡੇ ਵੱਡੇ ਅਕਲਾਂ ਵਾਲੇ ਚੱਬਣ ਦੰਦੀਂ ਉਂਗਲਾਂ
ਕਿਵੇਂ ਮਨੁਖ ਕਰਮ-ਕੇਲਾਂ ਉਦੈ ਅਸਤ ਹੋ ਗਏ ।
ਕਦੀਂ ਪਿੰਡੇ ਵੇਖੀ ਨਹੀਂ ਸੀ ਜਿੰਨ੍ਹਾਂ ਲੀਰ ਪਾਟੀ
ਮਲਬੂਸ ਕਿਵੇਂ ਉਹ ਅੱਜ ਵਿਚ ਜ਼ਰਬਫ਼ਤ ਹੋ ਗਏ ।
ਜਿਹੜੇ ਚੁੱਕ ਕੂੜਿਆਂ ਤੋਂ ਚਣੇ ਕਦੀ ਚਬਦੇ ਸਨ
ਕਿਵੇਂ ਉਹ ਅਜ ਮਲਿਕ ਵਲਾਇਤਾਂ ਹਫ਼ਤ ਹੋ ਗਏ ।
ਕਿਵੇਂ ਨਾ ਤਾਊਸ ਰਿਹਾ, ਨਾ ਤਖ਼ਤੇ ਤਾਊਸ ਰਿਹਾ
ਬਖ਼ਤਾਂ ਵਾਲੇ ਵੀ ਕਦੀ ਕਮ-ਬਖ਼ਤ ਹੋ ਗਏ ।
ਜਿੱਥੇ ਕਦੀ ਲਿਸ਼ਕ ਦੇ ਸਨ ਟੀਲੇ ਰੇਗ ਚਿੱਟੀ
ਉਥੇ ਅਜ ਸੰਘਣੇ ਦਰਖ਼ਤਾਂ 'ਚ ਦਰਖ਼ਤ ਹੋ ਗਏ ।
ਜਿਨ੍ਹਾਂ ਹਿਰਦੇ ਸਨ ਕਦੀ ਵਤਿ ਨਵਨੀਤ ਕੂਲੇ
ਜ਼ੁਲਮ ਵੇਖ ਉਹ ਕਿਵੇਂ ਸੰਗ ਸਖ਼ਤ ਹੋ ਗਏ ।
ਜਿੰਨ੍ਹਾਂ ਕਦੀਂ ਭੁੱਖਿਆਂ ਭੁੱਖ ਨਾ ਉਤਰੀ ਜਗ ਅੰਦਰ
ਵੇਖੋ ! ਕਿਵੇਂ ਉਹ ਸ਼ਾਹਿ-ਤਖ਼ਤ ਤੇ ਬਖ਼ਤ ਹੋ ਗਏ ।
ਜਿੰਨ੍ਹਾਂ ਸਾਫ਼ ਪਾਣੀ ਵੀ ਕਦੀ ਪੀਣਾ ਨਸੀਬ ਨਹੀਂ ਸੀ
ਅਜ ਉਹ ਖੋਲ ਵਿਸਕੀਆਂ ਮਹਿਫ਼ਲੀਂ ਮਸਤ ਹੋ ਗਏ ।
ਜੀਹਦੇ ਜਲਾਲ-ਜਮਾਲ ਤੋਂ ਭੈ ਖਾਣ ਪ੍ਰਚੰਡ ਸੂਰੇ
ਉਹ ਬੰਬਾਂ ਨਾਲ ਅੱਜ ਨਾਬੂਦ ਤੇ ਨੇਸਤ ਹੋ ਗਏ ।
ਮਾਰਨ ਸੰਦੀ ਇਕ 'ਸਿੰਘ', ਸੜ, ਗੁਰੂ ਘਰ ਫੂਕ ਦਿੱਤਾ
ਅੱਗੇ ਆਇਆ ਭੁੰਨਿਆਂ, ਸਭ ਗੋਲੀ ਸੰਦੀ, ਸ਼ਿਕਸਤ ਹੋ ਗਏ ।
ਬਹੱਤ੍ਰ ਘੰਟੇ ਅੱਗ ਵਰ੍ਹੀ, ਜਦ ਟੈਂਕਾਂ ਵਾਲੇ ਗਏ ਥਕਾ
ਹੱਥੋਂ ਹੱਥੀ, ਵੱਢੇ ਕੱਟੇ, ਸਾੜੇ ਗੰਜ ਸ਼ਹੀਦਾਂ ਖ਼ਾਕੇ ਬਸਤ ਹੋ ਗਏ ।
ਅਜ ਰੌਸ਼ਨ ਸ਼ਮਅ-ਪੰਥ-ਪਰਵਾਨਿਆਂ ਚੂਰ ਕਰਕੇ
ਕਈ ਕੌਮ-ਨਾਸਕਾਂ ਦੇ ਜਾ ਜਿਗਰੇ-ਲਖ਼ਤ ਹੋ ਗਏ ।

ਵੇਖੋ ! ਜਿੰਨ੍ਹਾਂ ਅਜ ਰੱਬ ਦੇ ਘਰ ਨੂੰ ਢਾਹ ਮਾਰੀ
ਉਨ੍ਹਾਂ ਸਿਰਾਂ ਉੱਪਰ ਭਾਰੀ ਅਜ ਰਾਹੇ-ਰਖ਼ਤ ਹੋ ਗਏ ।
ਵੇਖੋ ! ਅਜ ਸੱਲੇ ਗਏ ਨੇ ਆਸ਼ਕਾਂ ਹੀਐ ਅੰਦਰੋਂ
ਜ਼ੁਲਮ, ਜ਼ਬਤ, ਪੀੜੀਂ ਕਲਬ ਕੁਰਖ਼ਤ ਹੋ ਗਏ ।
ਅਜ ਲੱਖਾਂ ਨੈਣਾਂ ਅੰਦਰ ਅਸ਼ਕ ਯੱਖ ਹੋਏ
ਡੋਲ੍ਹਿਆਂ ਡੁੱਲ੍ਹਣ ਨਾ, ਏਡੇ ਉਹ ਸਖ਼ਤ ਹੋ ਗਏ ।
ਸਾਡੀ ਕਲਮ ਰੋਕ ਦਿੱਤੀ, ਸਾਡੀ ਨੁਤਕ ਟੋਕ ਦਿੱਤੀ
ਚਤੁਰ ਦਿਸ਼ਾਂ ਤੋਂ ਹੁਕਮ ਐਡ ਜ਼ਬਰਦਸਤ ਹੋ ਗਏ ।
ਸਾਡੀ ਦੇਵ-ਬਾਣੀ ਤੇ ਸਾਡੇ ਦੇਵ-ਅਸਥਾਨ ਵਿੰਨ੍ਹੇ
ਅਜ ਸਾਡੇ ਵੀਰਾਂ ਦੇ ਹੀ ਸਿਰ ਕਿਉਂ ਖ਼ਫ਼ਤ ਹੋ ਗਏ ।
''ਚੜ੍ਹ ਜਾ ਬੱਚਿਆ ਸੂਲੀ ਤੇ, ਰੱਬ ਜੀ ਭਲੀ ਕਰਸੀ''
ਜ਼ੁਲਮ, ਰਿਆਕਾਰੀ, ਬਦਕਾਰੀ ਪੈਵਸਤ ਹੋ ਗਏ ।
ਹੈਣ ਸਾਡੇ ਗੁਰੂ ਸਾਂਝੇ, ਸਾਡੇ ਗ੍ਰਿਹਸੰਤ ਸਾਂਝੇ
ਕਿਉਂ ਹਿੰਦੂ ਸਿੱਖਾਂ ਸਿਰ ਸੁਵਾਰ ਅਜ ਸਬਤ ਹੋ ਗਏ ।
ਸਾਡੇ ਸਿਰਾਂ ਦੇ ਮੁਲ਼ ਸਨ ਕਦੀ ਪੈਂਦੇ ਰਹੇ ਪਹਿਲਾਂ
ਜਾਪੇ ਮੁੜ ਗਿੜ ਅਜ ਫੇਰ ਉਹੋ ਵਖ਼ਤ ਹੋ ਗਏ ।
ਫ਼ੌਜ ਕਬਜ਼ਾ ਕਰੀ ਬੈਠੀ, ਜਿੱਥੇ ਜੁਰੱਅਤ ਵੜਨ ਦੀ ਨਾ
''ਕੱਢੋ'', ਨਾਅਰੇ ਖ਼ਲਕ ਖ਼ੁਦਾ ਵੀ ਅਜ ਜ਼ਬਤ ਹੋ ਗਏ ।
ਆਪੇ ਢਾਹ ਕੇ, ਆਪੇ ਖੜੇ ਕਰਨ ਲੁਕ ਲੁਕ
ਨਿਸ਼ਾਨੇ-ਕਰਾਈਮ ਧੋਣ ਨੂੰ, ਤੁਰਤ ਸਰਮਸਤ ਹੋ ਗਏ ।
ਆਖਾਂ ਕਾਰ ਸੇਵਾ, ਸਰਕਾਰ ਸੇਵਾ, ਪੰਥ ਪਾਰ ਸੇਵਾ
ਨਿਸਚੇ ਟੀ. ਵੀ. ਪ੍ਰੈਸ ਰਾਹੀਂ, ''ਖ਼ਾਲਸਾ ਜੀਉ'' ਬੇ-ਰਬਤ ਹੋ ਗਏ ।
ਸਾਨੂੰ ਨਿਤ ''ਹੀਲਿੰਗ ਟੱਚ'' ਦੇਂਦੀ ਵਿਚ ਲੱਵਣ ਪਾ ਕੇ
ਸੁਣਿਆਂ, ਵੇਖਿਆਂ, ਪੜ੍ਹਿਆਂ, ਸਿੰਘਾਂ ਦਿਲ ਖਸਤ ਹੋ ਗਏ ।
ਭੁੱਬਲਾਂ ਭੁੜਕਣਗੀਆਂ, ਤਨਾਸੁਖ ਤੜਕਣਗੇ
ਸ਼ਮਅ ਪੁਨਾਂ ਬਲੇਗੀ, ਸਿੰਘ ਮੁੜ ਜਦ ਬਰਜਸਤ ਹੋ ਗਏ ।
ਸਿੰਘ ਸਰਹੰਗ ਲੁਕੇ ਨਾ, ਨਾ ਕਦੀ ਜਾਏ ਹੂੰਝਿਆ
'ਬ੍ਰਹਮ' ਆਪ ਹੀ ਜਦੋਂ ਇਹਦੇ ਸਰਪ੍ਰਸਤ ਹੋ ਗਏ ।

## ਕਾਨ੍ਹ, ਦਾਮੋਦਰ ਲਿਆ ਬਣਾ

ਪੇਟ ਨੂੰ ਦਾਮ ਦੀ ਬੰਨ੍ਹ ਕੇ ਦਾਮ
ਕਾਨ੍ਹ ਦਾਮੋਦਰ ਅਸਾਂ ਲਿਆ ਬਣਾ,
ਗੰਢਕ ਵਿੱਚੋਂ ਚੁਕ ਰੂੜ੍ਹਦਾ ਪਾਹਨ
ਸ਼ਾਲਗ੍ਰਾਮ ਲਿਆ ਗਰੇ ਲਟਕਾ।
ਕੇਡਾ ਮੂੜ੍ਹਾ ਹੈ ਇਹ ਮਾਨਵ
''ਲੋਗਨ ਰਾਮ ਖਿਲਉਨਾ ਜਾਨਾਂ''
'ਬ੍ਰਹਮ' ਤੂੰ ਵੀ ਕਿਤੇ ਭੁਲੇਖੇ ਅੰਦਰ
'ਗੁਰਮਤਿ' ਸੇਧ ਨਾ ਲੱਦੀਂ ਖੁੰਝਾ।

**ਬਾਣੀ ਸੰਕੇਤ**

ਲੋਗਨ ਰਾਮ ਖਿਲਉਨਾ ਜਾਨਾਂ (ਪੰਨਾ 1158)

## 'ਬ੍ਰਹਮ' ਪਾਕ ਹਿਆਓ ਵੱਜੇ ਠਾਹੁ ਘਣੀ

**ਲਗ ਨਾਲ ਗਰੀਜ਼ ਗੁਨਾਹਾਂ ਦੇ**
**ਇਹ ਮਨ ਬੰਦਾ ਹੋਇਆ ਐਡਾ**
**ਸੇਵਾ ਸਿਮਰਨ, ਜਾਪ ਅਰ ਕੀਰਤਨ**
**ਸਭ-ਤਿਲਕਨ, ਥਿਰ ਨਾ ਰਹੋਇਆ।**
**ਅਕਲ ਭੀ ਰੱਖੇ, ਵਿਵੇਕ ਭੀ ਰੱਖੇ**
**ਫਹੀਮ ਨਾ ਹੋਇਆ, ਅਸੀਮ ਨਾ ਹੋਇਆ।**
**ਆਲਮ ਫ਼ਾਜ਼ਲ ਇਹ ਬਣੇ ਗਿਆਨੀ**
**ਫਾਜ਼ '੧ ਓਂਕਾਰ' ਇਹ ਲੱਭ ਨਾ ਸਕੋਇਆ।**
**ਲੱਖਾਂ ਵਾਰੀਂ ਇਸ ਰੰਗ ਬਰੰਗੇ ਬਦਲੇ ਚੋਲੇ**

ਪਰ ਇਹ ਮਰ-ਜੀਵਾ ਨਾ ਹੋਇਆ,
ਫੱਟ ਗੈਰਾਂ ਦੇ ਫਿਰੇ ਇਹ ਧੋਂਦਾ
ਨਿਜ ਘਾਓ ਇਸ ਲੱਭਾ ਨਾ ਫੋਇਆ ।
ਪ੍ਰਾਏ ਮੈਖ਼ਾਨੇ ਇਹ ਝੂਮ ਝੂਮ ਮਾਣੇ
ਨਿਜ ਸ਼ੀਸ਼ੀ ਦਾ ਨੰਗਾ ਪੈਂਦੋਇਆ ।
ਇਹ ਵੇਲ ਪ੍ਰਾਈ ਜੋਹਨ ਨਾ ਚੂਕੇ
ਨਿਜ ਨਾਰੀ ਅਾਂਚਲ ਚੋਹੈ ਨਿਰੋਇਆ ।
ਗ਼ੈਰਾਂ ਮਿੱਝ, ਮਾਂਸ ਬਣਾ ਇਹ ਸੀਮੈਂਟ
ਨਿਜ ਮਾੜੀ ਨੂੰ ਇਹ ਕਰੇ ਪਕੋਇਆ ।
ਸੁਲਹਿ-ਕੁਲ ਮਨਸਬ ਇਹ ਲੋੜੇ
ਹੋਰੀਂ ਵਿਹੜੇ ਦੱਬ ਸੇਹਿ-ਕੰਡੋਇਆ ।
ਮੁਹੈ ਲੋਕਾਂ ਘਰ, "ਦਰ ਬਾਬੇ" ਨੋਟ ਖਿਲਾਰੇ
ਪਿੱਤ੍ਰਾਂ ਚੋਰ ਕਰੇਂਦੇ ਸੰਗ ਨਾ ਸੰਗੋਇਆ ।
ਇਹ ਅਖੰਡ ਪਾਠਾਂ ਦੀ ਲੜੀ ਚਲਾਏ
ਸਰੋਪਾ ਹੰਢਾਏ, ਗ਼ੈਰਾਂ ਗਲਾ ਚੁਖੋਇਆ ।
ਕਾਰਾਂ, ਨਾਰਾਂ, ਵਾਰਨੀਂ, ਫਾਗ ਉਡਾਏ,
ਪੰਥ ਆਗੂਆਂ ਇਹ ਬਣੇ ਆਸਰੋਇਆ ।
ਧਾਗੇ, ਤਵੀਤ, ਭਾਈ, ਸੰਤ ਰੱਜ ਰੱਜ ਬਖ਼ਸ਼ਣ
ਮਕਬਰਾ, ਗੁਰੂ ਘਰ, ਇੱਕ ਰੂਪ ਹੋਇਆ ।
ਸਮੱਗਲਰਾਂ ਸੰਤਾਂ ਬਾਪੜੇ ਕੀਤੇ ਸਸਤੇ,
"ਨਾਨਕ ਨਾਮ ਸਭਿ ਹੋਇ ਭਲੋਇਆ" ।
ਜੱਥੇਦਾਰੀਆਂ ਹੁਣ ਹੋਈਆ ਜਾਗੀਰਾਂ
ਇਕ "ਕੁਰਸੀ' ਆਸਣ ਥਾਪਣ ਸੋਹਿਆ ।
ਨਿੱਤ ਵੋਟਾ ਭੁੱਖ ਕੀਤੀ ਖ਼ੱਜਲ ਖ਼ੁਆਰੀ
ਵਡਿ ਸਾਹਿਬੀ, ਘਰੇ ਘਰ ਫਿਰੇ ਰੁਲੋਇਆ ।
ਭਏ ਸਿਆਸੀ ਮਨਸਬ, ਮਾਣਕ ਮੋਤੀ
ਪੰਥਕ ਜੱਥੇਦਾਰੀਆਂ ਮੁਲੱਮਾ ਸਮੋਇਆ ।
"ਵਾਰ ਆਸਾ" ਸੁਣ ਨਿਤ ਧੋਤੀ ਝਾੜੇ
ਰੀਤ ਕੁਰੀਤਾਂ ਮੁੜ ਕਰੇ ਜ਼ਿੰਦੋਇਆ ।
'ਬ੍ਰਹਮ' ਪਾਕ ਹਿਆਓ ਵੱਜੇ ਠਾਹੁ ਘਣੀ
ਪਰ ਮੋਲੇ ਅੰਦਰ ਸੁਣੇ ਕੌਣ ਰੋਇਆ ।

# ਕਿਉਂ ਤੂੰ ਮੇਰੀ ਛੌਜ ਵਛਾਉਂਦਾ ਪਿਆ ਏਂ ਕੁਰੱਖਤ ਪਰਾਲੀ ਤੇ

ਕਿਉਂ ਤੂੰ ਮੇਰੀ ਛੌਜ ਵਛਾਉਂਦਾ ਪਿਆ ਏਂ ਕੁਰੱਖਤ ਪਰਾਲੀ ਤੇ
ਕਿਉਂ ਤੂੰ ਮੈਨੂੰ ਛੇੜਿ ਪੁੱਛਦਾ ਪਿਆ ਏਂ ਕੰਡਿਆਲੀ ਤੇ ।
ਤੂੰ ਕੀਮਖ਼ਾਬਾਂ ਪਿਆ ਵੰਡਦਾ ਫਿਰਦਾ ਏਂ ਕੱਜਿਆਂ ਨੂੰ
ਕਿਉਂ ਦਸਤੇ-ਕਰਮ ਝੁਕਦਾ ਨਹੀਂ ਆਸ਼ਕ ਤੇਰੇ ਖ਼ਾਲੀ ਤੇ ।
ਜਿਉਂ ਦੁਨੀਆਂ ਅੰਦਰ ਕੋਈ ਇਥੇ ਮਿਹਣੇ ਜਰਦਾ ਨਹੀਂ
ਕਾਹਨੂੰ ਸ਼ੱਕੀ ਨੈਣੀਂ ਪਿਆ ਪ੍ਰੇਮ ਸੁੱਟੇਂ ਏਸ ਸੁਆਲੀ ਤੇ ।
ਕਲਪਾਂ ਤੋੜੀਂ ਤੇਰੇ ਤਰਲੇ ਲੈ ਲੈ ਜੰਮਦੇ ਮਰਦੇ ਰਹੇ
ਹੁਣ ਤਾਂ ਲਾ ਮੁਹਰ ਮਿਹਰ ਦੀ ਪ੍ਰੀਤਮ ਏਸ ਬੇਹਾਲੀ ਤੇ ।
ਤੂੰ ਮੇਰੇ ਉਤੇ ਕਦੀ ਮਿਹਰ ਨਦਰਾਂ ਨਾਲ ਵਰ੍ਹਿਆ ਕਰ
ਜਿਵੇਂ ਮਹਿਫ਼ਲ ਅੰਦਰ ਵਾਹੁ ਵਾਹੁ ਵਰ੍ਹੇ ਕਲਾਲੀ ਤੇ ।
ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟ"
ਤੂੰ ਵੀ ਕੰਡੇ ਬੀਜ ਬੀਜ ਕਰੇਂ ਆਸਾਂ ਛਾਉਂ ਪਛਰਾਲੀ ਤੇ ।
ਤੂੰ ਬਖ਼ਸ਼ਿਸ਼ ਲੀਕ ਅਲੀਕੋਂ ਮਸਤਕਿ ਤੇ ਪਛਾਣੀ ਨਾ
'ਬ੍ਰਹਮ' ਏਵੇਂ ਬੰਨ੍ਹੇ ਆਸਾਂ ਤੂੰ ਰਿਤੁ-ਰਾਜ ਖੁਸ਼ਮਾਲੀ ਤੇ ।

## ਮੈਂ ਨਹੀਂ ਤੌਬਾ ਕਰਨੀ

ਮੈਂ ਨਹੀਂ ਤੌਬਾ ਕਰਨੀ ਲੋਕੋ, ਮੈਂ ਹਾਂ ਅਸ਼ਰੁਫ਼ੁਲ ਮਖ਼ਲੂਕਾਤ
ਕਾਇਨਾਤ ਸਾਰੀ ਅਬਦੋਂ ਇਥੇ ਨਿਸ ਦਿਨ ਭਰਦੀ ਪਾਣੀ ਮੇਰਾ।
ਮੇਰੇ ਵੱਡੇ ਦਿਮਾਗ ਦੇ ਅੰਦਰ, ਨਿਜ ਮੇਰੇ ਕਪਿ ਪੁਰਖਾਂ ਦੇ ਵਾਂਗੂ
ਫ਼ਤੂਰ ਲੱਖਾਂ ਜੰਮਦੇ ਪਹਿਲਾਂ, ਪਿਛੋਂ ਜਗ 'ਚ ਊਸ਼ਾ ਪਾਉਂਦੀ ਫੇਰਾ।
ਲੱਖਾਂ ਪੀਰ ਸੰਤ ਔਲੀਏ ਪਹਿਲਾਂ, ਰਚ ਗਏ ਬੇਦ ਕਤੇਬ ਗੀਤਾ ਗਾਥਾ
ਮੇਰੇ ਤੱਲੀਂ ਇਹ ਸਭ ਕਾਲੇ ਅਕਸ਼ਰ, ਮੇਰੀ ਜੀਹ ਪੁਕਾਰੇ ਇੱਕੋ ਮੇਰਾ ਮੇਰਾ।
ਭਾਵੇਂ ਅਰਸ਼ੋਂ ਇਹ ਉਤਰੇ ਸਾਰੇ ਅਕਸ਼ਰ, ਰੰਗ ਬਰੰਗੇ ਕਾਗਦ ਹਿਕੜੀ ਤੇ
ਇਨ੍ਹਾਂ ਸਾੜਨ ਫੂਕਨ ਕਿਰਕ ਬਿਹੀਨੇ, ਮੈਂ ਨਿਤ ਘੜਾਂ ਬਾਰੂਦ ਬਥੇਰਾ।
ਮੇਰੀ ਮੁੱਛ ਜਗ ਅੰਦਰ ਕੋਈ, ਬਾਝੋਂ ਨਾਈ ਕਰ ਸਕੇ ਨਾ ਨੀਵੀਂ
ਮੇਰੇ ਸਿਰ ਤੇ ਹੁਣ ਤਕ ਰੱਬ ਨੇ, ਜੰਮਣ ਦਿੱਤਾ ਨਾ ਕੋਈ ਉਚੇਰਾ।
ਜਿੰਨ੍ਹਾਂ ਭਾਉ ਭਰਾਵਾਂ, ਭਉ ਕਾਦਰ ਦਾ, ਸੰਗ ਸਾਬਣ ਬਦੀਆਂ ਦੋਵੇਂ ਧੋਤੇ
ਹਰ ਹੀਲੇ ਨੇਕੀ ਕਾਰੇ ਫਾਲ ਠੋਕਦੇ, ਲੂੰਹਦੇ ਫਿਰਦੇ ਸਭ ਮੰਦ ਚੰਗੇਰਾ।
'ਬ੍ਰਹਮ' ਕਿਉਂ ਅੱਥਰੂ ਪਿਆ ਤੂੰ ਕੇਰੇਂ, ਇਹ ਮਹਿੰਗਾਈ ਰੁੱਤੇ ਢਲਾਏ
ਮੇਰਾ ਪ੍ਰਯਾਸ ਤਾਂ ਇਕੋ ਏਹੀ, ਐਟਮ ਕਰੇ ਬੇਦਿੰਗ ਮੇਰਾ ਨਿਬੇਰਾ।

## ਜਾਚਕਾ

ਇਹ ਸਿਖਰੀ ਮੇਰੀ ਜਾਚਕਾ
ਸਿਦਕ, ਸਿਮਰਨ ਗੰਢ ਰਹੇ,
ਜਿਉਂ ਹਿੰਦ ਭਾਲ ਹਿਮਾਲੀਆ
ਗੁਰ ਨਾਨਕ ਚਰਨ ਟਿਕੇਂ 'ਬ੍ਰਹਮ' ਸੀਸ ਤੇ।

## ਅਰਪਣ

ਇਹ ਅਕਸ ਨੇ ਮੇਰੀਆਂ ਸਿਆਹੀਆਂ ਦੇ
ਇਹ ਪਰਤੌ ਨੇ ਮੇਰੀਆਂ ਉਕਾਈਆਂ ਦੇ
'ਬ੍ਰਹਮ' ਇਹ ਤਰਲੇ ਨੇ ਪਿਆਰ ਉਗਾਹੀਆਂ ਦੇ।

## ਗੁਰੂ ਨਾਨਕ ਨੂੰ

ਝੁੱਲ ਪੈਣ (ਪੰ)–ਵਰ੍ਹ ਪੈਣ ਅੱਮੀਂ (ਅ)–ਮਾਂ–ਉਮ
ਅੱਬੇ (ਅ)–ਪਿਤਾ–ਅਬ ਬੁੱਲ੍ਹ ਪੈਣ (ਪੰ)–ਬੁੱਲ੍ਹਾਂ ਤੇ ਆ ਜਾਣ ।
ਜੁੱਲ (ਹਿੰ.)–ਤੁਰਨਾ । ਜੌਲਾਲ (ਅ) ਕੁਦਨਾ
ਵੇਣਿਆਂ (ਸੰ)–ਮੀਢੀਆਂ, ਕੇਸ ਤੋਲੀਂ (ਹਿੰ)–ਵੱਟੇ–ਤੋਲ ।

## ਮੈਂ ਮੈਂਹਿ ਮੰਗੂ ਨਾਨਕ ਮਾਹੀ ਦੀ

ਮੰਗੂ (ਪੰ)–ਵੱਗ ਪਸ਼ੂਆਂ ਦਾ–ਮਹੀਆਂ ਦਾ ਢੱਕੀ (ਪੰ)–ਦਲਦਲਾਂ
ਵਹਿਣ (ਪੰ)–ਨਾਲੇ ਕੜਵੀ (ਰਾਜ)–ਚਰ੍ਹੀ
ਗਾਚਾ (ਪੰ)–ਹਰੀ ਮਕੱਈ ਦਾ ਚਾਰਾ ਸ਼ਿਕਵਾ (ਅ)–ਰੋਸ
ਸ਼ਿਕਾਇਤ (ਅ) ਉਲ੍ਹਾਮਾ ਮਨੁਸ਼ਾਂ (ਸੰ) -ਮਨੁੱਖਾਂ । (ਸੰ) ਮਨੁਸ਼ੱਯ

## ਇਸ਼ਕ ਜਿੰਨ੍ਹਾਂ ਨਨਕਾਣੇ ਦਾ

ਹਕ ਜਾਨਕ ਹਿੰ )–ਰੱਬ ਨੂੰ ਜਾਨਣ ਵਾਲੇ–ਹਕ (ਅ)–ਸੱਚ
ਧਾਨਿਕ (ਸੰ)–ਭਿਆਨਕ–ਭੀਲਾਂ ਵਰਗਾ/ਧਾਨੁਸ਼ਕ/ਤੀਰ–ਅੰਦਾਜ਼
ਪਿੰਡ (ਸੰ)–ਕਾਇਆ ਰੱਬਾਨਕ (ਅ)–ਰੱਬ ਵਾਲੇ,–ਰੱਬਾਨੀ–(ਅ)–ਰੱਬ
ਝੰਲਾਂਗੇ (ਹਿੰ) ਅੰਮ੍ਰਿਤ ਵੇਲਾ ਜੀਹ (ਸੰ)–ਜ਼ਬਾਨ
ਮੁਖ ਭਿਆਨਕ (ਸੰ)–ਡੁਰਾਉਣੇ ਚਿਹਰੇ
ਲਾ–ਮਕਾਨਕ (ਅ)–ਸ੍ਰਵ ਵਿਆਪੀ–ਇਕ ਸਥਾਨ ਰਹਿਤ । ਮਕਾਨ (ਅ) ਘਰ–ਥਾਂ
ਨਿਥਾਨਕ (ਹਿ)–ਨਿਥਾਵੇਂ ਵੈਧਾਨਿਕ (ਸੰ)–ਗੁਰਮਤਿ ਪ੍ਰਨਾਲੀ ਅੰਦਰ
ਅਵੈਧਾਨਿਕ (ਸੰ)–ਖੁੱਲ੍ਹੇ–ਗੁਰਮਤਿ ਤੋਂ ਛੁੱਟੇ ਵਿਗਯਾਨਕ (ਹਿੰ)–ਸਾਇੰਸਦਾਨ
ਲਖਾਨਕ (ਹਿ) ਲੱਖਾਂ ਵਾਲੇ

ਚਾਣਿਕ, ਚਾਣਿੱਕਯ (ਨਾਮ)–ਇਹ ਪ੍ਰਸਿਧ ਅਰਥ ਸ਼ਾਸਤ੍ਰੀ ਜਿਸਦਾ ਦੂਜਾ ਨਾਮ ਕੌਟਲੱਯ
ਸੀ, ਪੁਰਾਤਨ ਟੈਕਸਲਾ (ਪਾਕਿਸਤਾਨ) ਦੀ ਯੂਨੀਵਰਸਿਟੀ ਦਾ ਵਿਦਿਆਰਥੀ ਸੀ
ਅਤੇ ਚੰਦ੍ਰ ਗੁਪਤ ਮੌਰੀਆ (321–268) ਪੂਰਵ ਈਸਾ, ਰਾਜਧਾਨੀ

ਜਾਵਿਦਾਨਿਕ (ਅ)–ਹਮੇਸ਼ ਰਹਿਣ ਵਾਲਾ          ਦੀਬਾਨਕ (ਫ) ਦਰਬਾਰੀ

ਦੀਂਵਾਨ (ਫ)–ਕਚਿਹਰੀ          ਰੂ (ਅ)–ਮੁੱਖ, ਚਿਹਰਾ

ਹੈਵਾਨਕ (ਅ)–ਪਸ਼ੂ ਸਮਾਨ ਮਤਿ ਵਾਲੇ।

## ਗੁਰੂ ਨਾਨਕ ਨਾਲ ਦੋ ਗੱਲਾਂ

ਵੱਤੋਂ (ਲਹਿੰਦੀ) -ਆਵੇਂ          ਵੰਞ (ਲਹਿੰਦੀ)–ਚਲਨਾ

ਬਾਣ (ਹਿੰ)–ਆਦਤ          ਅਦਾਅ–(ਅ) ਨਖਰਾ

ਕੂਤ (ਅ)–ਜ਼ੋਰ          ਕੁਵੱਤ (ਅ)–ਤਾਕਤ

ਕਾਸਦ (ਅ)–ਸੁਨੇਹਾ ਖੜਨ ਵਾਲਾ, ਹਰਕਾਰਾ–ਏਲਚੀ ਮੇਵੜਾ

ਚਿਲਮਨ (ਫ)–ਪੜਦਾ–ਸਿਰਕੀ          ਉਦਕਿ (ਸੰ)–ਪਾਣੀ

ਡੀਲਾ (ਪੰ)–ਘਾਹ-ਬੂਟ          ਲਿਖਣ–ਪਾਲ (ਹਿੰ)–ਚਿੱਤ੍ਰ–ਗੁਪਤ–ਲਿਖਾਰੀ

ਮੱਤ ਬਾਣੀਆਂ–ਵਪਾਰ ਬੁੱਧੀ          ਮੁਜਰਿਮ (ਅ)–ਦੋਸ਼ੀ

ਮੁਨਸਫ਼ਾ (ਅ)–ਫੈਸਲਾ ਕਰਨ ਵਾਲਾ          ਲਾਅ (ਇੰਗ)–Law–ਕਾਨੂੰਨ

ਹਿੱਪ (ਇੰ)–ਉਚਾਈਆਂ–Hip          ਡਿੱਪ (ਇ)–Dip ਡੂੰਘਾਈਆਂ

ਅਧਿਕ (ਸੰ)–ਬਹੁਤੇ          ਬਿਰਦ (ਅ)–ਯਾਦ–ਲਾਜ–ਸ਼ਰਨ

ਸ਼ਿਕਵਾ (ਅ)–ਰੋਸ          ਕਲਬ (ਅ)–ਦਿਲ

ਰੱਤਾ (ਸੰ)–ਲਾਲ

ਕਤਰੇ ਅਲਵਿਦਾਈ–(ਅ) ਤੁਬਕੇ–ਅੱਥਰੂ ਮੌਤ ਵੇਲੇ ਤੁਰਨ ਵੇਲੇ ਦੇ

ਰੁਖ਼ਸਾਰ (ਅ)–ਗੱਲ੍ਹਾਂ

## ਨਾਨਕ ਨਾਲ ਤੂੰ ਗੰਢਿਆ ਤਦੋਂ ਜਾਵੇਂ

ਲਬਾਂ (ਅ)–ਲਬ, ਬੁੱਲ          ਮਹਿਬੂਬ (ਅ)–ਪਿਆਰੇ

ਫਰਮੈਂਟ (ਇੰਗ)–ਉਬਲਨਾ          ਉਕਾਬ (ਅ)–ਇਕ ਤਾਕਤਵਾਰ ਪੰਛੀ

ਮਹਿਰਾਬ (ਅ)–ਮਸੀਤ ਦਾ ਪਾਸਾ ਜਿੱਧਰ ਮੂੰਹ ਕਰਕੇ ਨਿਮਾਜ਼ ਪੜ੍ਹੀਦੀ ਹੈ

ਹਬਾਬ (ਅ)–ਬੁਲਬੁਲਾ          ਸਹਾਬ (ਅ)–ਬਦਲ

ਲਾਅਬ (ਅ)–ਖੇਡ          ਹਾਦੀ (ਅ)–ਆਗੂ

ਮਹਿਤਾਬ (ਅ)–ਚੰਦ੍ਰਮਾ        ਸੋਤ ਸ਼ੀਰ (ਸੰ + ਫ਼)–ਮਾਂ ਦਾ ਥਣ
ਮਾਹੀ (ਫ਼)–ਮੱਛੀ        ਬੇਤਾਬ (ਫ਼)–ਦੁਖੀ
ਤਨਾਬ (ਅ)–ਤਨਾਵਾਂ

## ਤਖ਼ਤ ਰੱਬ ਦਾ ਤੂੰ ਦਾਵੇਦਾਰ ਨਾਨਕ

ਸ਼ੁਅਰਾ (ਅ)–ਬਹੁਵਚਨ ਸ਼ਾਇਰ–ਕਵੀਜਨ
ਲਾ-ਸ਼ੁਮਾਰ (ਅ)–ਅਨਗਿਣਤ
ਭਾਲ (ਸੰ)–ਮੱਥਾ        ਦੱਖ (ਹਿੰ)–ਚਮਕ-ਦਮਕ
ਪਿੱਖ (ਹਿੰ)–ਵੇਖ, ਪੇਖਨਾ        ਨੌਸ਼ਾ (ਅ)–ਲਾੜਾ
ਟੌਨਿਕ (ਅੰਗ)–ਤਾਕਤ ਦੀ ਦਵਾਈ        ਬਸੀਠ (ਹਿੰ)–ਵਿਚੋਲਾ, ਦੂਤ
ਰਮਜ਼ ਗ਼ੈਬ (ਅ)–ਭੇਦ ਛੁਪਿਆ ਹੋਇਆ।        ਇਫ਼ਤਾਰ (ਅ)–ਖੁਲ੍ਹਾ।
ਹੰਗ (ਹਿ)–ਹੰਕਾਰ        ਸਮਤੋਲ (ਹਿੰ)–ਬਰਾਬਰ, ਇਕ ਤੋਲ ਦਾ
ਹੁਕਮ (ਅ)–ਹੁਕਮਾਰ, ਹੁਕਮ        ਸ਼ਿਰਕਤ (ਅ)–ਸ਼ਰੀਕਾ
ਖੁਧਿਆਰ (ਸੰ)–ਭੁਖ (ਸੰ) ਖਸ਼ੁਧਾ
ਸੰਗਸਾਰ (ਫ਼)–ਪਥਰਾਉ        ਪੁਸ਼ਟਿਕਾਰ (ਸੰ)–ਗੁਵਾਹ, ਪੁਸ਼ਟਿ–ਸਹਾਰਾ
ਨਿਬਾਤ (ਅ)–ਮਿਸਰੀ        ਮੋਮਨ (ਅ)–ਈਮਾਨਦਾਰ ਮੁਸਲਮਾਨ
ਕੌਤਕ (ਸੰ) ਅਜੂਬੇ, ਚਲਿਤ, ਖੇਲ        ਅਮਾਪ (ਹਿੰ)–ਮਾਪ ਰਹਿਤ
ਜੁਹਾਰ (ਹਿੰ)–ਬੇਨਤੀ, ਪ੍ਰਣਾਮ        ਜ਼ੁਲਮਤ (ਅ)–ਹਨੇਰਾ–ਅਗਿਆਨ
ਗਗਨਾਰ (ਸੰ)–ਆਕਾਸ਼–ਗਗਨ
ਗੰਧ੍ਰਬ (ਸੰ)–ਦੇਵ ਦੇਵਤਿਆਂ ਦੇ ਕੀਰਤਨੀਏ "ਗੰਧ੍ਰਵ"
ਨਿਕਹਤ (ਅ)–ਖ਼ੁਸ਼ਬੂ        ਹਜੂਮ (ਅ)–ਇਕੱਠ–ਭੀੜ
ਗੁਫ਼ਤਾਰ (ਫ਼)–ਬਚਨ ਬਲਾਸ, ਬਾਤਚੀਤ, ਪ੍ਰਵਚਨ
ਦੀਦ (ਫ਼)–ਦਰਸ਼ਨ        ਜਮਾਲ (ਅ)–ਸੁੰਦ੍ਰਤਾ
ਨਿਸਾਰ (ਫ਼)–ਵਾਰਨੇ ਜਾਣਾ        ਤਲਬਗਾਰ (ਅ)–ਇਛੁੱਕ
ਮਖ਼ਮੂਰ (ਅ)–ਮਤਵਾਲਾ–ਮਸਤ

## ਟੁਬਦਾ ਰਹੁ ਤੂੰ ਬਾਬੇ ਦੀ ਕੀਰਤੀ ਭੁਲਿਆਂ ਨੂੰ

ਮੂਤੋ (ਪੰ)–ਛਡਿਆ, ਤਿਆਗਿਆ        ਗੁੱਲੀਆਂ (ਪੰ)–ਰੋਟੀਆਂ
ਜੁੱਲੀਆਂ (ਪੰ)–ਬਸਤਰ        ਕੁੱਲੀਆਂ (ਪੰ)–ਮਕਾਨ

ਉੱਲੀਆਂ (ਪੰ)–ਜਾਲੇ ਕੁਵੱਲਿਆਂ (ਪੰ)–ਉਲਟੀਆਂ
ਧਰਮ ਦੇ ਚੁੱਲ੍ਹੇ–ਲੰਗਰ ਗੁਰੂ ਦੇ ਹਜਾਬ (ਅ)–ਪੜਦਾ
ਹਾਜੁੱਲਿਆਂ (ਹਿੰ) ਹਾਜੀ ਲੋਕ (ਅ)–ਹਾਜੀ
ਉੱਚੇ ਕੁੱਲਿਆਂ (ਹਿੰ) ਬੜੇ ਬੜੇ ਸੂਫੀ ਸ਼ੇਖਾਂ ਨੂੰ
ਕੁਲਾਹ (ਅ) ਦਸਤਾਰ ਵਾਂਗੂ–ਬਜ਼ੁਰਗੀ ਨਿਸ਼ਾਨ
ਵਹਦਤ (ਅ) ਰੱਬ ਦੀ ਇਕਾਈ ਦਾ ਯਕੀਨ
ਮਸਲਕ (ਅ)–ਰਾਹ ਰੇਗ (ਹੰ)–ਰਾਹ
ਜੁੱਲਿਆਂ (ਲਿਹੰਦੀ)–ਚੁੱਲਿਆਂ। ਜੌਲਾਨ–(ਅ) ਕੁਦਨਾਂ
ਠਰਜਾ (ਹਿੰ)–ਤੱਕੜੀ ਤਾ (ਫ਼)–ਤਕ

## ਮੈਂ ਖ਼ਾਦਮ ਮਖ਼ਦੂਮ ਨਾਨਕ ਦਾ

ਖ਼ਾਦਮ (ਅ)–ਨੌਕਰ ਮਖ਼ਦੂਮ (ਅ)–ਮਾਲਕ
ਸਿੱਮਤ (ਅ)–ਤਰਫ਼ ਹਾਜ਼ਰ (ਅ)–ਸਾਮ੍ਹਣੇ
ਨਾਜ਼ਰ (ਅ)–ਨਜ਼ਰ ਰੱਖਣ ਵਾਲਾ ਕਾਮਲ (ਅ)–ਪੂਰਾ
ਅਕਮਲ (ਅ)–ਪੂਰਨ ਪੂਰਾ ਕਾਸਰ (ਅ)–ਘਟ–ਗ਼ਾਫ਼ਲ
ਹਾਸਰ (ਅ) ਰੋਕਣ ਵਾਲਾ ਬਾਸਰ (ਅ)–ਵੇਖਣ ਵਾਲਾ
ਕਾਫ਼ਰ (ਅ)–ਝੂਠਾ ਸ਼ਾਇਰ (ਅ)–ਕਵੀ
ਸਾਇਰ (ਅ)–ਯਾਤ੍ਰੀ ਬਾਢੀ (ਹਿੰ)–ਤਰਖਾਣ–ਕਾਰੀਗਰ
ਚਾਕਰ (ਫ਼)–ਸੇਵਕ–ਨੌਕਰ ਸ਼ਾਕਰ (ਫ਼)–ਸ਼ੁਕਰ ਕਰਨ ਵਾਲਾ
ਮਨਸੂਰ (ਅ)–ਮੱਦਦ ਕੀਤਾ ਗਿਆ ਨਾਸਰ (ਅ)–ਮੱਦਦ ਕਰਨ ਵਾਲਾ।
ਜ਼ਾਫ਼ਰ (ਅ)–ਜੇਤੂ ਵਾਫ਼ਰ (ਅ)–ਜ਼ਿਆਦਾ
ਭਵਕੁੱਲ (ਅ)–ਭਰੋਸਾ

## ਬੈ-ਖ਼ਰੀਦ ਗ਼ੁਲਾਮ ਘਰਕਾ

ਬੈ–ਖ਼ਰੀਦ (ਅ)–ਮੁਲ ਲਿਆ ਹੋਇਆ ਗ਼ੁਲਾਮ (ਅ)–ਨੌਕਰ
ਕੂਏ (ਫ਼)–ਕੂਚਾ, ਗਲੀ ਕੂਕਰ (ਸੰ) ਕੁੱਤਾ
ਸੂਕਰ (ਸੰ)–ਸੂਰ ਬੀਥੀ (ਸੰ)–ਗਲੀ, ਰਸਤਾ
ਧੂਅਰ (ਹਿੰ)–ਧੂਣੀ ਫੂਕਰ (ਪੰ)–ਫੂਕਾਂ ਮਾਰਨ ਵਾਲਾ–ਅੱਗ ਤੇਜ਼ ਕਰਨ ਵਾਲਾ
ਸਜ਼ੂਧਰ (ਹਿੰ)–ਜ਼ੂਪ–ਰੱਸੀ–ਬੰਨ੍ਹਣ ਵਾਲਾ–ਜੁੜਨਾ
ਸਾਹਾ (ਸੰ)–ਦਮਨ ਕਰਨ ਵਾਲਾ (ਫ਼) ਸ਼ਾਹ–ਸੁਵਾਮੀ

ਸੰਦ (ਪੰ) ਹਥਿਆਰ
ਸੂਤਰ (ਸੰ)–ਨਿਯਮ, ਨਿੱਯੰਤ੍ਰਣ–ਟਿਕਾਣ–ਕੰਮ ਲਾਇਕ, ਸਿੱਧਾ
ਅਸੂਤਰ (ਸੰ)–ਸੋਧੋਂ ਲਾਂਭੇ ਭੂ (ਸੰ) ਜ਼ਮੀਨ, ਪ੍ਰਿਥਵੀ
ਰਸੂਮ (ਅ)–ਬਹੁਵਚਨ ਰਸਮ–ਰਵਾਜ ਫੱਕੂਟਰ (ਪੰ)–ਫੱਕੀਆਂ–ਫੱਕਟ
ਕਲਬੂਤਰ (ਅ)–ਵਜੂਦ ਆਦਮੀ ਦਾ, ਕਾਇਆਂ ਊੜ੍ਹ (ਹਿੰ)–ਮੂੜ
ਕੱਸ (ਸੰ)–ਘਸਾ ਕੇ ਵੇਖਿਆ, ਕਸੌਟੀ ਖੂਟਰ (ਹਿੰ)–ਖੋਟਾ
ਸਿਲਕ (ਅ)–ਰੱਸੀ, ਲੜੀ ਨਿਜ਼ੇਵਰੀ–ਨਿਜ + ਜੇਵਰੀ = ਆਪਣੀ ਰੱਸੀ
ਗਲੂਤਰ (ਹਿ)–ਗਲੇ ਅੰਦਰ ਝੂਠਰ (ਹਿ)–ਝੂਠਾ
ਜਨ ਪੁਰਸ਼ (ਸੰ)–ਗਿਆਨੀ

## "ਬ੍ਰਹਮ ਵਿਹੜੇ ਦੀ ਧਰਤ ਸੁਹਾਉਣ ਤੇ ਦੇਹ੍ਹ"

ਕਰ ਕਮਲਾਂ (ਸੰ) ਕਮਲ ਫੁਲਾਂ ਵਰਗੇ ਕੂਲੇ ਤੇ ਸੋਹਣੇ ਹੱਥ।
ਗ੍ਰੈਵਟੀ (ਅੰਗ)–ਜ਼ਮੀਨ ਵਲ ਦੀ ਖਿੱਚ ਸ਼ਕਤੀ ਭਾਲ (ਸੰ)–ਮੱਥਾ
ਪਾਨ (ਸੰ)–ਹੱਥ ਲਲਤਾ (ਸੰ)–ਜ਼ਬਾਨ
ਗੌਗਿਆਂ (ਅ)–ਗੌਗਾ–ਸ਼ੋਰ ਸ਼ਰਾਬਾ ਖ਼ੁਨਕ (ਫ਼)–ਠੰਡਾ
ਅੰਡਣਾ (ਸੰ)–ਇਸਤ੍ਰੀ–ਆਦਮੀ ਦੇ ਅੰਡਾਂ ਤੋਂ ਉਪਜੀ ਹੋਈ ਤੀਂਵੀਂ

## ਅੱਜ ਦਰਸ ਤੇਰੇ ਨੂੰ ਨਾਨਕ ਬਾਬਾ

ਤਰਸ (ਹਿੰ)–ਚਾਹੁਣਾ (ਅ) ਡਰਨਾ ਅਰਸ਼ (ਅ)–ਗਗਨ–ਅਸਮਾਨ
ਮਲਾਇਕ (ਅ)–ਬਹੁਵਚਨ ਮਾਲਕ ਦਾ, ਫਰਿਸ਼ਤੇ, ਦੇਵਤੇ
ਅਰਜ਼ (ਅ)–ਜ਼ਮੀਨ ਧਰਤੀ ਸਮਾਂ (ਅ)–ਗਗਨ
ਹਰਸ (ਹਿ)–ਖ਼ੁਸ਼ੀ (ਸੰ) ਹਰਸ਼ ਜ਼ੁਲਮਾਤ (ਅ)–ਹਨੇਰੇ
ਜਰਸ (ਅ)–ਘੰਟੇ, ਟੱਲ ਅਕਬਰ (ਅ)–ਵਡੀ–ਵਡਾ
ਸਾਹਿਬ–ਏ–ਕਿਰਾਂ (ਅ) ਭਾਗਾਂ ਵਾਲੇ ਗ੍ਰਹਿਾਂ ਦਾ ਮਾਲਕ–ਸ਼ੁਭ ਘੜੀ ਦਾ ਜਨਮ,
ਬ੍ਰਹਸਪਤੀ ਅਤੇ ਸ਼ੁਕਰ ਤਾਰਿਆਂ ਦੇ ਮੇਲ ਵੇਲਾ।
ਉਰਸ (ਅ)–ਖ਼ੁਸ਼ੀਆਂ, ਉਤਸਵ ਦੀਦ (ਫ਼)–ਦਰਸ਼ਨ ਦਰਸ
ਸਰਸ (ਸੰ)– ਖ਼ੁਸ਼ੀ, ਸੁੰਦਰ, ਰਸੀਲਾ ਗੋਰਸ (ਸੰ)–ਦੁੱਧ
ਮਸੂਰਤ–ਮਸ਼ਵਰਤ (ਅ)–ਸਲਾਹ ਮਸ਼ਵਰਾ ਕਾਇਨਾਤ (ਅ) ਦੁਨੀਆਂ, ਸੰਸਾਰ

## ਅੱਜ ਨੂਰ ਇਲਾਹੀ ਤੂੰ ਵੰਡਣ ਆਇਉਂ

ਮੰਡਣ (ਸੰ)–ਖੜੇ ਕਰਨ–ਬਨਾਉਣਾ    ਵੇਦ (ਸੰ)–ਗਿਆਨ
ਚੰਡਣ (ਹਿੰ)–ਤਿੱਖੇ ਕਰਨ    ਰਮਾ (ਸੰ)–ਜਾਕੇ–ਪਾਕੇ, ਰਮਣ
ਛੰਡਣ (ਹਿ)–ਹਟਾਉਣ    ਵਾਈ (ਅ)–ਹਾਦੀ–ਰਹਿਬਰ, ਰਾਖਾ
ਭੰਡਣ (ਹਿ)–ਬੁਰਾਈ ਪਰਗਟ ਕਰਨਾ    ਸੰਢਣ (ਹਿ)–ਬਨਾਉਣ
ਲੁਕਾਈ (ਹਿ)–ਦੁਨੀਆ (ਸੰ) ਲੋਕਾਈ

## ਲਹਿਣੇ ਨੂੰ ਲਹਿਣੇਦਾਰ ਬਣਾਇਆ

ਇਫ਼ਤਾਰ (ਅ)–ਬੋਲੀ
ਫ਼ਨਾਅ (ਅ)–ਮਿਟ ਜਾਣਾ–ਮਨੁਸ਼ ਹਸਤੀ ਨੂੰ ਆਪਣੇ ਮੁਰਸ਼ਦ ਗੁਰੂ, ਪੈਗੰਬਰ ਜਾਂ ਰੱਬ ਜੀ ਦੀ ਹਸਤੀ ਅੰਦਰ ਮਿਟਾ ਦੇਣਾ, ਬ੍ਰਹਮ ਨਿਰਵਾਣ।
ਬਕਾਆ (ਅ)–ਜ਼ਿੰਦਾ–ਬਾਕੀ ਰਹਿਣਾ–ਗੁਰੂ, ਪੈਗੰਬਰ ਦੀ ਹਸਤੀ ਵਿਚ ਫਨਾਅ ਹੋ ਕੇ ਹਮੇਸ਼ਾ ਲਈ ਜ਼ਿੰਦਾ ਰਹਿਣਾ।
ਕੁਸਮ (ਸੰ)–ਫੁਲ    ਤੀਰਥ (ਸੰ)–ਘਾਟ–ਜਹਾਜ਼–ਪਵਿੱਤ੍ਰ ਸਥਾਨ
ਪਰੰਗਦ (ਹਿ)–ਤਰ ਗਿਆ, ਪਾਰ ਪਹੁੰਚਿਆ
ਪਿਨਣੇ (ਹਿ)–ਮੰਗਤੇ ਜੋ ਹਥ ਟੱਡਕੇ ਜਾਂ ਕਾਸੇ, ਚਿੱਪੀ ਨਾਲ ਮੰਗਣ
ਭੂੰਚਣ (ਹਿ)–ਖਾਂਦੇ ਨੂੰ    ਹੰਗੱਦ (ਹਿ)–ਹੰਕਾਰ, ਹੰਗ

## ਬਖ਼ਸ਼ਿਸ਼ ਵੰਡਣੀ ਪੈਂਸ ਜ਼ਰੂਰੀ

ਮਾਹੌਲ (ਹਿ)–ਆਲਾ ਦੁਆਲਾ, ਵਾਤਾਵਰਣ    ਤਾਲਬ (ਅ)–ਚਾਹੁਣ ਵਾਲੇ
ਕੁਸ਼ਲ (ਸੰ)–ਖੁਸ਼ੀ ਵਾਲਾ–ਸੁਖਦਾਈ    ਅੰਦੋਹ (ਅ)–ਦੁਖ-ਰੰਜ
ਸਢਾ (ਸੰ)–ਮਾਲਕ–ਦਮਨ ਕਰਨ ਵਾਲਾ (ਫ) ਸ਼ਾਹ
ਮੰਗੂ (ਲਹਿੰਦੀ)–ਵੱਗ, ਮਹੀਆਂ ਦਾ, ਇਥੇ ਉਮੱਤ–ਸਿੱਖੀ ਸੇਵਕੀ
ਚਰਾਵਾ (ਹਿੰ)–ਵਾਗੀ–ਮਾਹੀ

## ਗੁਰੂ ਨਾਨਕ ਮੇਰੀ ਬਾਂਹ ਫੜੀ

ਕਲੇਵਰ (ਸੰ)–ਕਾਇਆਂ    ਅਸ਼ਕ (ਅ)–ਅੱਥਰੂ
ਧੜੀ (ਲਹਿੰਦੀ)–ਮਾਂਗ, ਸਿਰ ਦੇ ਕੇਸਾਂ ਦਾ ਚੀਰ

ਅੰਙਨਾ (ਸੰ)–ਇਸਤ੍ਰੀ ਪਤਨੀ–ਅੰਗਨਾ। ਤਲਬ (ਅ)–ਇੱਛਾ–ਚਾਹ
ਬੌਹਿਆ (ਹਿੰ)–ਮਹਿਕਿਆ ਰੂਪਾਹਰ (ਹਿ)–ਰੂਪ–ਆਹਰ–ਸ਼ਿੰਗਾਰ ਮੇਜ਼
ਨਨੰਕਾਰ (ਹਿ)–ਇੰਨਕਾਰ ਵਾਂਕਿੜੀ (ਹਿ)–ਵਿੰਗ–ਟੇਢ ਕੁਬਜ (ਸੰ) ਵੱਕ੍ਰ
ਖ਼ੁਲਦ (ਅ)–ਸੁਵਰਗ ਮਜੀਠ (ਹਿ)–ਪੱਕਾ ਰੰਗ–ਗਿਆਨ ਰੂਪੀ ਲਾਲ ਰੰਗ

ਇਹ ਇਕ ਪਹਾੜਾਂ ਅੰਦਰ ਵੇਲ ਹੁੰਦੀ ਹੈ ਜਿਸ ਦੀ ਜੜ ਅਰ ਛਿਲ ਨਾਲ ਲਾਲ ਰੰਗ ਰੰਗਦੇ ਹਨ।

ਕਸੁੰਭਿਉਂ (ਹਿ) ਕੱਚਾ ਰੰਗ–ਅਗਿਆਨ

## ਦਿਲ ਲਟਕ ਗਏ ਮਸਤਾਨਿਆਂ ਦੇ

ਸ਼ਮਅ–(ਅ) ਲਾਟ ਦੀਵੇ ਦੀ–ਦੀਵਾ
ਜਮਾਲ (ਅ)–ਖ਼ੂਬਸੂਰਤੀ ਜਲਾਲ (ਅ)–ਬਜ਼ੁਰਗੀ ਬਾਤਨੀ ਗੁਣ
ਰਮੂਜ਼ (ਅ)–ਬਹੁਵਚਨ ਰਮਜ਼ ਦਾ–ਭੇਦ ਵਾਅ (ਅ) ਖੁਲ੍ਹ ਗਏ
ਰੱਬਾਨਿਆਂ (ਅ)–ਰੱਬ ਦੇ ਪਿਆਰੇ (ਅ) ਰੱਬ ਪਾਲਨ ਵਾਲਾ

## ਮਾੜੀ ਮੇਰੇ ਯਾਰ ਦੀ

ਅਰਸ਼ਾਂ (ਅ)–ਅਰਸ਼–ਗਗਨ ਖ਼ਿਲਵਤ (ਅ)–ਇਕਾਗਰਤਾ, ਇਕਾਂਤ
ਘਾਲ (ਹਿ)–ਮੇਹਨਤ ਘਾਮ (ਹਿ) ਧੁਪ
ਆਧਿ (ਸੰ)–ਮਨ ਦੇ ਦੁਖ ਬਿਆਧਿ (ਸੰ)–ਸ੍ਰੀਰ ਦੇ ਦੁਖ
ਉਪਾਧਿ (ਸੰ)–ਭੁਲੇਖੇ ਦੇ ਦੁਖ
ਤ੍ਰਿਸ਼ਣਾ (ਹਿ)–ਪਿਯਾਸ (ਸੰ) ਤ੍ਰਸ਼ਣਾ ਅਹਿਲਾਦ (ਸੰ)–ਖ਼ੁਸ਼ੀ
ਜਰਾ (ਸੰ) ਬੁਢਾਪਾ–ਜਰ ਮਰਾ (ਸੰ)–ਮੌਤ–ਮਰ
ਸੁਰਤਿ (ਹਿੰ)–ਲਗਨ ਅਜ਼ਲੀ (ਅ)–ਜਿਸ ਦਾ ਅੰਤ ਨਾ ਹੋਏ–ਅਨਾਦੀ
ਅਬਦੀ (ਅ)–ਹਮੇਸ਼ ਰਹਿਣ ਵਾਲਾ ਇਫਤਾਰ (ਅ) ਖੁਲਣਾ
ਗਹਿਸੀ (ਹਿੰ)–ਫੜੇਗਾ, ਗਹਿਨ
ਸਰੂਪ (ਹਿੰ)–ਤੱਜਲੀ–ਪ੍ਰਭੂ ਤਸੱਵੁਰ (ਸੰ) ਸਵਿਰੂਪ
ਆਦਿ (ਸੰ)–ਸ਼ੁਰੂ ਤੋਂ ਅਨਾਦਿ (ਸੰ)–ਨਾਂ–ਅੰਤ ਵਾਲਾ
ਰੁਮੇਲ (ਹਿ)–ਮਿਲਾਪ ਸਰ (ਸੰ)–ਸਾਗਰ–ਸਰੋਵਰ
ਅਸੋਖ (ਹਿੰ)–ਨਾ ਸੁਕਣ ਵਾਲਾ ਅਚੱਲ (ਹਿੰ)–ਨਾ ਚਲਾਏਮਾਨ

## ਤੁਸੀਂ ਆਓ ਜੀ

ਅੰਙਣੇ (ਸੰ)–ਵਿਹੜੇ–ਆਂਗਨ ਵਾਜੇ (ਹਿ)–ਨਿਗਾਰਾ (ਸ) ਵਾਧਿ
ਨੇਜੇ (ਫ਼)–ਨਿਸ਼ਾਨ ਸਾਹਿਬ ਨੇਜਾ ਕਲੇਵਰ (ਸੰ)–ਕਾਂਇਆਂ
ਕੁਸਮ (ਸੰ)–ਫੁਲ ਭੂਸ਼ਨ (ਸੰ)–ਕਪੜੇ
ਦਿੱਗੰਬਰ (ਸੰ) ਦਿੱਗ + ਅੰਬਰ–ਦਿਸ਼ਾਵਾਂ ਦਾ ਬਸਤ੍ਰਧਾਰੀ–ਅਲਫ਼ ਨੰਗਾ। ਜੈਨ ਮਤਿ ਦੇ ਤੀਰਥੰਕਾਰ ਵਰਧਮਾਨ ਮਹਾਂਵੀਰ ਨੇ ਦਿੱਗੰਬਰ–ਜੈਨ ਮਤਿ–ਦੀ ਇਕ ਸ਼ਾਖ ਚਲਾਈ ਹੈ।
ਲਨ–ਤਰਾਨੀ (ਇਬਰਾਨੀ)–"ਮੈਂ ਦਰਸ਼ਨ ਨਹੀਂ ਦੇਣੇ", ਇਹ ਵਾਕ ਹਜ਼ਰਤ ਮੂਸਾ ਨੂੰ ਉਸਦੇ ਰੱਬ–ਯਾਹਵਾ–ਵਲੋਂ ਕੋਹ ਤੂਰ–ਸਿਨਾਏ ਪਹਾੜ–ਫ਼ਲਸਤੀਨ–ਉਪਰ ਇਕ ਬਲਦੀ ਝਾੜੀ ਦੇ ਬੂਟੇ ਵਿਚੋਂ ਕਹੇ ਸਨ। (ਕੁਰਾਨ 7-143)

## ਤੂੰ ਮਿਹਰ ਪਾ ਰਤੀ ਕੁ ਚਰਨ ਕਮਲ ਵਧਾ

ਗੰ (ਹਿ)–ਲਬੇੜ–ਗੰਨ੍ਹਣਾ
ਬ੍ਰਹਾ (ਹਿੰ)–ਖ਼ੁਸ਼ਬੂਦਾਰ ਕਰਨਾ (ਫ਼)–ਬੂ–ਬੁਆਇ ਸ਼ੀਰ (ਫ਼)–ਦੁਧ
ਜੀਹ (ਸੰ)–ਜ਼ਬਾਨ, ਜੀਭ–ਜਿਵਹਾ ਹਿੱਕਾਂ (ਪੰ)–ਥਣਾ, ਛਾਤੀਆਂ
ਵੰਨੀ (ਹਿ)–ਰੰਗਵਾਲੀ
ਪੌਢ (ਸੰ)–ਬੁੱਢਾ (ਸੰ) ਪ੍ਰੌਢ ਕੂਤ (ਫ਼)–ਤਾਕਤ ਕੁੱਵਤ
ਸਿ੍ਰੱਅ (ਅ)–ਭੇਦ ਜਿਣ (ਸੰ)–ਜਿਤ–ਜਿਤਣ ਵਾਲਾ
ਚਿਣ (ਹਿ)–ਚੁਣ–ਚਿਣਨਾ

## ਦੁਕਾਨੇ-ਬਾਤਲ ਹਕ ਤਖ਼ਤ ਦਿਖਾਰਨ ਨੇਂ

ਸਰਜਨ (ਅੰਗ) Surgeon–ਜਰਾਹ, ਡਾਕਟਰ ਦੁਰਜਨ (ਸੰ)–ਦੁਸ਼ਟ
ਅਰਿਜਨ (ਸੰ)–ਦੁਸ਼ਮਨ ਲਰਜਨ (ਅ)–ਕੰਬਦੇ ਨੇ
ਅਘ (ਸੰ)–ਪਾਪ ਓਘ (ਸੰ)–ਪਾਪ ਬਹੁਤੇ ਸਮੂਹਨ (ਸੰ)–ਸਾਰੇ
ਸਾਰਨ (ਹਿ)–ਸਾਝਨ ਬੋਹਿਥਾ (ਸੰ)–ਬੇੜੀ–ਜਹਾਜ਼
ਛਾਰ (ਹਿੰ)–ਛਾਲ ਮੱਥ (ਸੰ)–ਰਿੜਕਣਾ
ਭਵਸਿੰਧੁ–(ਸੰ)–ਸੰਸਾਰ ਸਾਗਰ ਪਾਰਨ (ਸੰ)–ਪਾਰ ਕਰਨ–ਪਾਰਣ–ਉਧਾਰ ਕਰਨ ਵਾਲਾ ਜਲ ਤੋਂ ਬਣਿਆ
ਸੁਭਰ (ਸੰ)–ਸੋਹਣਾ, ਭਰਪੂਰ
ਦ੍ਰਿੱਦ੍ਰਨਿ (ਸੰ)–ਗ਼੍ਰੀਬ–ਆਲਸੀ, ਦਾਰਿਦਰਜ ਛਾਰਨ (ਹਿੰ)–ਸੁਆਹ–ਮਿੱਟੀ
ਨਿ੍ਰਮਿਯੋ (ਸੰ)–ਬਣਾਇਆ ਸੁਰਗਿੰਦ੍ਰ (ਸੰ)–ਸੁਵਰਗ ਦਾ ਇੰਦਰ–ਵਡਾ ਸੁਰਗ
ਸਮ (ਸੰ)–ਵਰਗਾ–ਸਾਰਖਾ ਸਿਰਾਜ (ਅ)–ਦੀਵਾ–ਚਿਰਾਗ਼

ਦਿਸ (ਸੰ)–ਦਿਸ਼ਾਂ–ਤਰਫ਼–ਪਾਸਾ        ਅਬਵਾਬ (ਅ)–ਬਹੁਵਚਨ ਬਾਬ–ਦਰਵਾਜ਼ੇ
ਉੱਮਤਿ (ਅ)–ਸਿੱਖੀ ਸੇਵਕੀ, ਅਨੁਆਈ
ਸ੍ਰਿਪਤਿ (ਸੰ)–ਵਿਸ਼ਨੂ–ਸ੍ਰੀ–ਲਖਸ਼ਮੀ ਦਾ ਪਤੀ
ਚਤੁਰਾਨਨ (ਰੰ)–ਚਹੁੰ ਮੂਹਾਂ ਵਾਲਾ–ਬ੍ਰਹਮਾ
ਰੁਦ੍ਰਆਦਿ (ਸੰ)–ਸ਼ਿਵ ਜੀ ਵਰਗੇ ਯਾਰਾਂ ਦੇਵਤੇ
ਚਾਰਨ (ਸੰ)–ਉਚਾਰਨ–ਗਾਉਣ        ਵਿੱਤਿ ਦੇਵ (ਸੰ)–ਕੁਬੇਰ,ਖ਼ਜ਼ਾਨਿਆਂ ਦਾ ਮਾਲਕ
ਭ੍ਰਿੱਤ (ਸੰ)–ਨੌਕਰ        ਸਥਿੱਤ (ਸੰ)–ਠਹਰਾਇਆ
ਗੰਜ (ਫ)–ਖ਼ਜ਼ਾਨਾਂ        ਬਿਉਮ (ਹਿੰ)–ਆਕਾਸ਼ ਮੰਡਲ, ਅੰਤ੍ਰਿਕਸ਼
ਰੁੰਧ੍ਰਿ (ਸੰ)–ਲਹੂ        ਦੁਤਿ (ਸੰ)–ਬਿਜਲੀ–ਚਾਨਣ
ਪ੍ਰਦੀਪ (ਸੰ)–ਦੀਵਾ        ਅਰਜਿਨ–(ਹਿ)–ਅਰਜੋਈ
ਸੰਯੋਗ (ਸੰ)–ਮਿਲਾਪ

## ਸੰਭਲ ਸੰਭਲ ਕੇ ਪੈਰ ਧਰੀਂ ਤੂੰ

ਰਜਨੀ–(ਸੰ)–ਰਾਤ        ਰਿਚਾਂ (ਸੰ)–ਪਦਾਂ
ਆਚਮਨ (ਸੰ)–ਪੀਣਾ        ਪਿਤਿਆ (ਹਿੰ)–ਚਾਚਾ–ਤਾਇਆ
ਮੂਰਛਤ (ਸੰ)–ਬੇਹੋਸ਼        ਸੁਨੀਤੀ (ਸੰ) ਅਛੀ ਨੀਤੀ
ਪਠਦਾ (ਹਿੰ)–ਪੜ੍ਹਦਾ        ਮ੍ਰਯਾਦਾ–ਪ੍ਰਸ਼ੋਤਮ (ਸੰ) ਧਰਮ ਕਰਮ ਅੰਦਰ ਉਤਮ ਪੁਰਸ਼
ਅਘ (ਸੰ)–ਪਾਪ        ਉਘ (ਸੰ)–ਪਾਪਾਂ ਦਾ ਸਮੂੰਹ
ਉਪਜੀਵਨ (ਸੰ)–ਰੋਟੀ ਦਾ ਆਸਰਾ        ਰੀਤੀ–ਢੰਗ
ਆਦੇਸ (ਸੰ)–ਹੁਕਮ        ਮਿਥਆ (ਸੰ)–ਝੂਠ
ਮੋਮਨ ਮੀਰ (ਅ)–ਪਾਕ ਹਜ਼ਰਤ ਮੀਆਂ ਮੀਰ
ਅਹਿਲ–ਏ–ਮੁਹਾਬਾ (ਅ)–ਪਿਆਰ ਵਾਲੇ ਲੋਕ
ਜਨੰਤੀਆ (ਅ)–ਜਨੰਤ ਨਸੀਬ ਮੁਸਲਮਾਨ
ਆਇਤ ਵੀਹਵੀਂ ਸੂਰਤ ਅਲਜ਼ੁਮਰਾ } ਆਇਤ 20 ਅਤੇ ਸੁਰਹਾ 39–ਅਲਜ਼ੁਮਰਾ–ਮੱਕੇ ਸ਼ਰੀਫ਼ ਅੰਦਰ ਨਾਜ਼ਲ ਹੋਇਆ ।

**ਕੁਰਾਨ :**

ਕੁਰਾਨ ਸ਼ਰੀਫ਼ ਦੀ ਆਇਤ 20 ਵੀਂ ਸੂਰਤ 39–ਅਰਬੀ ਅਲਜ਼ੁਮਰਾ ਦਾ ਪੰਜਾਬੀ ਲਿਪੀ ਰੂਪ ਤੇ ਅਨੁਵਾਦ ।

ਲਾ ਕੇ ਨਿੱਲ ਲਾਜ਼ਿਨਤੱਕੋ ਰੱਬਹੁਮ ਲਹੁੱਮ
ਗ਼ੋਰੁਫ਼ੁਮ ਮਿਨ ਫ਼ਕਿਹਾ ਗ਼ੋਰਫ਼ੁਮ ਮੁੱਬ

ਨੀਯੱਤੁਨ ਤਜਰੀ ਮਿੱਨ ਤਹਤਿ ਹਲ
ਅਨਹਾਰੁ, ਵਾਦੱਲਾਹਿ ਲਾ ਯੁੱਖ ਲੇ
ਫ਼ੁਲ ਲਾ ਹੁਲ ਮੀ ਆਦਿ ।

ਹਾਂ, ਜਿਹੜੇ ਲੋਕ ਆਪਣੇ ਪਰਵਰਦਗਾਰ ਦੀ ਨਾਫਰਮਾਨੀ ਤੋਂ ਬਚੇ ਹਨ, ਉਨ੍ਹਾਂ ਲਈ ਉੱਚੇ ਉੱਚੇ ਮਕਾਨਾਂ ਦੇ ਝਰੋਖੇ ਹਨ । ਅਰ ਕਈ ਮੰਜ਼ਲਾਂ ਵਾਲੇ ਝਰੋਖੇਦਾਰ ਮਹਿਲ ਜਿੰਨ੍ਹਾਂ ਥੱਲੇ ਨਹਿਰਾਂ ਚਲਦੀਆਂ ਹੋਣਗੀਆਂ । ਇਹ ਅੱਲ੍ਹਾ ਦਾ ਵਾਇਦਾ ਹੈ । ਅੱਲ੍ਹਾ ਦੇ ਵਾਇਦੇ ਵਿਚ ਕਿਸੇ ਤਰ੍ਹਾਂ ਦਾ ਫ਼ਰਕ ਨਹੀਂ ।

ਈਵਾਨ (ਅ)–ਚੁਬਾਰਾ–ਦਾਲਾਨ          ਵਿਖਾ (ਹ)–ਕਦਮ–ਟੱਪੇ
ਚਾ (ਪੰ)–ਚੁੱਕ ਕੇ          ਸੰਘਾਸਨ (ਸੰ)–ਤਖ਼ਤ
ਕਲਾਮ ਅੱਲ੍ਹਾ (ਅ)–ਰੱਬ ਦੀ ਬਾਣੀ -ਗੁਰੂ ਗ੍ਰੰਥ ਜੀ
ਮੱਜਨ (ਸੰ)–ਇਸ਼ਨਾਨ          ਪ੍ਰੀਂਦੇ (ਪੰ)–ਪਰੋਂਦੇ
ਦੁਕਾਲ (ਸੰ)–ਭੁਖ ਸਮੇਂ–ਬੁਰਾ ਵਕਤ          ਸੁਕਾਲ (ਸੰ)–ਅੱਛਾ ਸਮਾਂ
ਅਭੰਗ (ਸੰ)–ਨਾ ਭੱਜਣ ਟੁੱਟਣ ਵਾਲਾ          ਦਲ-ਭੰਜਨ (ਸੰ)–ਫੌਜਾਂ ਨਾਸ਼ਕ
ਦੁਰਗ (ਸੰ)–ਕਿਲੇ          ਗੌਰਵਤਾ (ਸੰ)-ਵਡਿਆਈ
ਭੰਗ (ਸੰ)–ਤੋੜਨਾ          ਅਜ਼ਮਤ (ਅ)–ਵਡਿਆਈ
ਸਦਹੈਫ਼ (ਅ)–ਸੌ ਅਫਸੋਸ          ਨ੍ਰਿਤਿ (ਸੰ)–ਨਾਚ
ਮਿਸਮਾਰ (ਅ)–ਢਾਹਿਆ          ਬੇਦਿਰੰਗ (ਅ)–ਬਗੈਰ ਦੇਰ ਦੇ
ਨੇਜ਼ਾ (ਫ਼)–ਨਿਸ਼ਾਨ ਸਾਹਿਬ-ਖ਼ਾਲਸਾ ਝੰਡਾ          ਮੁਕੱਦਸ (ਅ)–ਪਾਕ-ਪਵਿੱਤ੍ਰ
ਭਟ (ਸੰ)–ਫੌਜੀ ਜਵਾਨ          ਕਬੰਧ (ਸੰ)–ਧੜ-ਸਿਰ ਰਹਿਤ ਸਰੀਰ
ਅਬਚਾਰੇਹਿ (ਸੰ)–ਬਗ਼ੈਰ ਸੋਚ ਵਿਚਾਰ ਦੇ          ਸਾਰ (ਸੰ)–ਲੋਹਾ
ਭਛੰਦੇ (ਸੰ)-ਖਾਂਦੇ-ਭੱਛਦੇ, ਭਖਸ਼ਣ ਕਰਨ ਵਾਲੇ
ਮਾਤੇ (ਸੰ)–ਮੱਤੇ ਹੋਵੇ–ਅਹਿੰਕਾਰੇ ਹੋਏ          ਮਵਾਸਨ (ਸੰ)–ਵੈਰੀ-ਆਕੀ
ਗਾੜ੍ਹੇ ਗੜ੍ਹਾਂਨ (ਸੰ)–ਮਜ਼ਬੂਤ ਕਿਲੇ          ਬਾਤਨ (ਹਿੰ)–ਗਲਾਂ ਗੱਲਾਂ 'ਚ ਹੀ
ਚੱਕ ਚਾਰ (ਹਿੰ)–ਚਹੁੰ ਪਾਸੀਂ          ਦ੍ਰਿੱਯੇ (ਸੰ)–ਦੇਣ ਵਾਲੇ–ਰੱਬ ਜੀ
ਗੋਰੀਆਂ (ਹਿ)–ਅੰਗਰੇਜ਼ ਔਰਤਾਂ          ਸੁਆਨ (ਸੰ)–ਕੁੱਤੇ          ਸ਼ੁਗਲ(ਅ)–ਵਿਹਾਰ
ਹਸਤੀ (ਅ)–ਹੋਂਦ          ਕਲਸ਼ (ਸੰ)–ਗੁੰਬਜ਼
ਕਲੀਸਾ (ਫ਼)–ਗਿਰਜਾ          ਨਨੰਕਾਰ (ਹਿੰ)–ਰੋਕ
ਗੁਲਫਾਮ (ਅ)–ਗੁਲਾਬ ਫੁਲ ਰੰਗੇ, ਫਾਮ-ਰੰਗ          ਰਿੱਚ (ਅੰਗ) Rich–ਧਨਾਢ
ਚੋਆ (ਸੰ)–ਇਤਰ          ਮਅਬੂਦ (ਅ)–ਪੂਜਣ ਦਾ ਸਥਾਨ
ਮਕਸੂਦ (ਅ)–ਪੂੱਜਣ ਦਾ ਸਥਾਨ–ਮੰਜ਼ਲ          ਪਾਰਾ (ਫ) ਟੁਕੜਾ

ਮੰਬਾ (ਅ)–ਸੋਤ–ਚਸ਼ਮਾ ਜਾਵਦਾਨੀ (ਫ਼) ਹਮੇਸ਼ਾ

ਮਰਕਜ਼ (ਅ)–ਕੇਂਦਰ, ਧੁਰਾ ਮਅਬਦ (ਅ)–ਪੂਜਣ ਦਾ ਸਥਾਨ

ਸ਼ਮੱਸ (ਅ)–ਸੂਰਜ ਰਆਨਾਈਆਂ (ਸੰ)–ਰੌਸ਼ਨੀਆਂ, ਰਆਨਾਈ

ਥਾਤੀ (ਹਿ) ਆਸਰਾ-ਸਹਾਰਾ ਰਹਿਮਤ (ਅ)–ਬਰਕਤ

ਜਹਿਮਤੀਆਂ (ਅ)–ਦੁਖੀਆਂ-ਜ਼ਹਿਮਤ ਨੌਸ਼ਾਦ (ਅ)–ਨਾਖੁਸ਼-ਦੁਖੀ

ਬੇਦਾਦ (ਫ)–ਜਿਸ ਦੀ ਸੁਣਾਈ ਨਾਂ ਹੋਵੇ ਮੁਅੱਲਾ (ਅ)–ਵਡਾ-ਉੱਚਾ

ਦਰ-ਏ-ਸੱਲਾ (ਅ) ਬਖਸ਼ਸ਼ ਦਾ ਦਰ ਵੱਲਾ (ਅ)–ਵਾਹ ਵਾਹ।

ਦਰ-ਏ-ਵੱਲਾ (ਅ)–ਵਿਸਮਾਦ ਦਾ ਘਰ

ਮਿਕਨਾਤੀਸੀ (ਅ)–ਚਮਕ ਪੱਥਰ ਵਰਗਾ-ਅਲੂਕ

ਧੇਹ (ਸੰ)–ਧਿਆਨ ਧਰਨ ਦੀ ਜਗ੍ਹਾ, ਆਸਰਾ ਉੱਨਤੀ (ਸੰ)–ਤਰੱਕੀ

ਘਰਿਆ (ਹਿੰ)–ਘੜਿਆ ਪਰਿਆ (ਹਿੰ)–ਪਲਿਆ

ਸੰਚਤਿ (ਸੰ)–ਪ੍ਰਾਲਭਦ ਕਰਮ-ਕੱਠੇ ਕੀਤੇ ਲਾ-ਤਫ਼ਰੀਕ–(ਅ) ਬਗੈਰ ਫਰਕ ਦੇ

ਸਾਝ (ਹਿੰ)–ਸ਼ਾਮ ਨੂੰ ਬਿਹਾਗ (ਹਿੰ)–ਸਵੇਰੇ

ਲਾ-ਜ਼ਵਾਲ (ਅ)–ਬਗੈਰ ਘਟੇ ਹਾਸਦ (ਅ)–ਦੋਖੀ

ਜਲਾਲ (ਅ)–ਬਜ਼ੁਰਗੀ ਜਮਾਲ (ਅ)–ਖੂਬਸੂਰਤੀ

ਅਜ਼ਲਾਂ–ਅਜ਼ਲ (ਅ)–ਕਿਆਮਤ ਰਹਸੀਵੇਗ (ਸੰ)–ਰਸ ਮਾਣੇਗਾ

ਅਮ੍ਰਿਤੀਵੇਗਾ–ਅਮਰ ਹੋ ਜਾਏਗਾ

## ਦੂਜਾ ਅਵਿਤ੍ਰੋਂ ਨਾ ਕੋਈ ਤੁੱਲ ਤੂੰ

ਸੂਰਿਆਂ (ਸੰ)–ਸੂਰਮਿਆਂ ਸ੍ਰੋਣ (ਸੰ)–ਲਹੂ ਸ੍ਰਿਸ਼ਟਿ (ਸੰ)–ਸੰਸਾਰ

ਅਨਿੱਸ਼ਟ (ਸੰ)–ਅਣਿ ਲੋੜੇ-ਅਨਚਾਹੇ ਕਾਰ (ਸੰ)–ਵਾਸਤੇ

ਕੇਸ਼ਵ (ਸੰ)–ਕੇਸਾਂ ਵਾਲੇ ਲੋਪ (ਸੰ)–ਛੁਪ ਗਏ ਮੁੰਡਨ (ਸੰ) ਕੇਸ਼ਾਂ ਬਗੈਰ

ਪ੍ਰਧਾਨ (ਸੰ)–ਜ਼ਿਆਦਾ-ਵੱਡੇ

ਯਵਨਿਨਿ (ਸੰ) ਯਵਨਾਂ-ਤੁਰਕਾਂ ਹਮਲਆਵਰਾਂ ਦੀ-ਯੱਵਨਿ

ਧਵਿਨੀਨਿ (ਸੰ) ਭੂਤੀ ਦੀ ਆਵਾਜ਼–ਧੱਵਨਿ ਹੋੜੀ (ਹਿੰ) ਰੋਕੀ

ਕਸ਼ੱਤ੍ਰਿਨਿ (ਸੰ)–ਖੱਤ੍ਰੀਆਂ ਦਾ ਮਾਨਵ (ਸੰ)–ਪੁਰਸ਼ ਜਾਤੀ

ਸਮੱਗ੍ਰ (ਸੰ)–ਸਾਰਾ ਜਿਗਾ (ਫ਼) ਕਲਗੀ-ਜੀਗਾ ਬਾਜ (ਹਿ) ਘੋੜਾ

ਬਾਜ਼ (ਅ) ਪੰਛੀ-ਸ਼ਿਕਾਰੀ ਪੰਛੀ ਬੇਦਰੇਗ (ਫ਼)–ਦੁਖ ਬਗੈਰ

ਪ੍ਰਯੰਕ (ਸੰ)–ਪਲੰਘ ਰੇਗ (ਫ਼)–ਰੇਤ ਸ਼ੋਭਿ (ਸੰ)–ਸਜਾਇਆ, ਸ਼ੋਭਾ ਦਿੱਤੀ

ਚੇਤੇ (ਹਿੰ)–ਚਿਤਰੇ–ਲਿਖੇ ਕਾਨੀ (ਹਿ)–ਕਲਮ

## ਦੀਦਾਰ ਜਲਾਲ-ਏ-ਦਸਮੇਸ਼

ਦਸਮੇਸ਼–ਦਸਮ ਈਸ਼ (ਸੰ)–ਦਸਵਾਂ ਅਧਿਕਾਰ ਵਾਲਾ ਪੁਰਸ਼
ਦੀਦਾਰ (ਫ)–ਦਰਸ਼ਨ ਜਲਾਲ (ਅ)–ਗੁਣ-ਵਡਿਆਈਆਂ
ਦਿੱਵਯ (ਸੰ)–ਦੇਵ ਰੂਪ ਲਿਲਾਟ (ਸੰ)–ਮਸਤਿਕ-ਮੱਥਾ
ਸ੍ਰਿਸ਼ਟਿ (ਸੰ)–ਸੰਸਾਰ ਸੌਂਦ੍ਰਯ (ਸੰ)–ਰੂਪ–ਸੁੰਦ੍ਰਤਾ
ਲੱਜਤਿ (ਸੰ)–ਸ਼ਰਮਿੰਦਾ ਸੂਰੱਯ ਤੇਜ (ਸੰ)–ਸੂਰਜ ਦੇ ਪ੍ਰਕਾਸ਼ ਵਾਂਗੂ
ਪਿੱਖ (ਹਿ)–ਵੇਖ ਕੇ, ਪੇਖ ਜਿਗਾ (ਫ)–ਕਲਗੀ, ਜੀਗਾ
ਰਘੁਵੰਸ਼ਿਪਤੀ (ਹਿ)–ਸ੍ਰੀ ਰਾਮ ਚੰਦਰ ਜੀ ਮਯੰਕ (ਹਿੰ)–ਚੰਦ੍ਰਮਾਂਹ
ਮੁਕਤਾਹ (ਸੰ)–ਮੋਤੀ ਬਨਿਮਾਲ (ਸੰ)–ਲੰਮਾ ਜੰਗਲੀ ਫੁੱਲਾਂ ਦਾ ਹਾਰ
ਮਣਿ, ਰਤਨ (ਸੰ)–ਹੀਰੇ ਜਰਿਤਿ (ਹਿ)–ਜੜੇ ਹੋਏ ਭੂਸ਼ਨ (ਸੰ)–ਬਸਤਰ
ਆਯੁੱਧ (ਸੰ)–ਸ਼ਸਤ੍ਰ ਔਰੰਗ (ਫ)–ਤਖ਼ਤ ਸ਼ੋਭ (ਸੰ)–ਸੁੰਦ੍ਰਤਾ
ਖੁਣਸਾਏ (ਹਿੰ)–ਸ਼ਰਮਦਾਰ ਪਗਨਿ (ਸੰ)–ਪੈਰਾਂ ਵਿੱਚ ਬਾ (ਫ)–ਨਾਲ
ਸੀਮ (ਫ)–ਚਾਂਦੀ ਜ਼ਰ (ਫ)–ਸੋਨਾ
ਕੂੜੇਪਾਲ (ਹਿੰ) ਝੂਠ ਦੀ ਕੰਧ (ਜਪੁਜੀ) ਕਣਕ (ਸੰ)–ਸੋਨਾ
ਕਟਕ (ਸੰ)–ਕੜੇ ਗਰਭ (ਸੰ)–ਅੰਦਰ ਸੁਧਾ (ਸੰ)–ਅੰਮ੍ਰਿਤ
ਈਰਸ਼ਾ (ਸੰ)–ਈਰਖਾ–ਜਲਨ ਮ੍ਰਿੱਤ (ਸੰ)–ਮਿਟੀ
ਸੇਮਟੀ (ਅੰਗ)–ਪੱਛਮੀ-ਸੈਮਿਟਿਕ ਆਬਿ-ਏ-ਹਿਯਾਤ (ਅ)–ਅੰਮ੍ਰਿਤ
ਤ੍ਰਿਸ਼ਨਾ–ਲੋਬ (ਫ) ਤਿਹਾਇਆ ਰਹਿਬਰੀ (ਅ)–ਅਗਵਾਈ
ਅਸਫਲਾਏ (ਸੰ)–ਬੇਕਾਰ ਮਾਰੁਤ (ਸੰ–ਵਾਯੂ ਦੇਵਤਾ ਸਮ (ਸੰ)–ਵਾਂਗੂ
ਪਵਨ ਵੇਗ (ਸੰ)–ਹਵਾ ਦੀ ਚਾਲ-ਤੇਜ ਅਣਿ (ਸੰ)–ਤੀਰ
ਕਣੀ (ਸੰ)–ਟੁਕੜੀ ਪਿਆਮ (ਫ)–ਸੁਨੇਹਾ ਦੋਜ਼ਖਾਨ (ਫ)–ਨਰਕਾਂ ਦਾ
ਖਾਨ-ਖ਼ਾਂਨਾਨ (ਅ)–ਸੈਨਾਪਤੀਆਂ ਕਾਲਿੰਦੀ (ਸੰ)–ਗੰਗਾ–ਜਮਨਾ
ਥਾਰੋ (ਰਾਜਸਥਾਨੀ) ਤੇਰਾ ਰੁਚੇ (ਸੰ)–ਲੱਗੀ ਹੈ, ਰੁਚੀ-ਇੱਛਾ
ਮੁਚੈ (ਸੰ)–ਪੁਟਦੀ ਹੈ, ਮੋਚਨ–ਛੁਟਕਾਰਾ ਕਰਨਾ ਨੀਵ (ਹਿੰ) ਨੀਂਹ
ਮੁਗ਼ਲਾਏ (ਫ) ਮੁਗਲਾਂ ਦੀ ਲਸੈ (ਸੰ)–ਚਮਕਦਾ ਹੈ।
ਦ੍ਰੁੱਤਿ (ਸੰ)–ਬਿਜਲੀ ਬਰਕ–(ਅ)–ਬਿਜਲੀ

**ਭੀਮ**–ਰਾਜਾ ਪਾਂਡੂ ਦੇ ਪੰਜਾਂ ਪੁਤਰਾਂ ਪਾਂਡੂਆਂ ਵਿਚੋਂ ਇਕ ਮਹਾਂ ਬਲੀ ਯੋਧਾ ਮਹਾਂ ਭਾਰਤ ਦਾ ਸ਼ਹਕਾਰ, ਵਾਯੂ ਦੇਵਤੇ ਦਾ ਪੁੱਤਰ ਮੰਨਿਆ ਜਾਂਦਾ ਹੈ।

**ਪਰਸੂਰਾਮ**–ਇਹ ਪੁਰਾਤਨ ਤਰੇਤੇ ਜੁਗ ਦਾ ਇਕ ਮਹਾਨ ਪਰਸੂਧਾਰੀ ਯੋਧਾ ਸੀ।

**ਪਰਸੂ** (ਸੰ) ਕੁਲਹਾੜਾ-ਪਰਸਾ-ਧਾਰਨ ਕਰਕੇ ਹੀ ਇਸ ਨਾਮ ਦਾ ਪਰਸੂਰਾਮ

ਹੋਇਆ। ਇਹ ਜਮਦਗਨਿ ਰਿਸ਼ੀ ਅਰ ਕਾਮਲੀ ਰੇਣਕਾ ਦਾ ਪੁਤਰ ਅਰ ਵਿਸ਼ਨੂੰ ਦਾ ਅਵਿਤਾਰ ਮੰਨਿਆ ਗਿਆ ਹੈ।

ਗੁਰਬਾਣੀ ਅੰਦਰ ਸੰਕੇਤ ਹੈ (ਪੰਨਾ 1389)

ਗਾਵੈ ਜਮਦਗਨਿ ਪਰਸਰਾਮੇਸਰ
ਕਰ ਕੁਠਾਰ ਰਘੁ ਤੇਜ ਹਰਿਉ।

ਇਸ ਬ੍ਰਾਹਮਣ ਕੁਲ ਦੇ ਮਹਾਬਲੀ ਯੋਧੇ ਨੇ ਤਰੇਤੇ ਜੁਗ ਅੰਦਰ ਸੂਰੱਜਵੰਸ਼ੀ ਸ੍ਰੀ ਰਾਮ ਚੰਦਰ-ਰਘੂ-ਕੁਲ ਨੂੰ ਬਹੁਤ ਖੀਨ ਕੀਤਾ ਦੱਸਿਆ ਹੈ।

ਜੂਥ (ਸੰ)–ਸਮੂਹ–ਗਰੋਹ ਖੰਗ (ਫ਼)–ਘੋੜਾ ਪਲੰਗ (ਅ)–ਸ਼ੇਰ

ਕੁਦੰਗ (ਹਿੰ)–ਕੁੱਦਦਾ ਹੈ ਅਰਿਨ (ਸੰ)–ਵੈਰੀਆਂ ਦੀ

ਹਰਨ (ਸੰ)–ਭਜ ਜਾਂਦੀ ਹੈ ਰਜਨੀ (ਸੰ)–ਰਾਤ ਪੇਸ਼ (ਅ)–ਸਾਮ੍ਹਣੇ

ਦਿਨਕ ਰਾਏ (ਸੰ)–ਦਿਨ ਦਾ ਰਾਜਾ–ਸੂਰਜ ਗ਼ਾਰਤ (ਅ)–ਮਿਟਾਣ

ਅਸਤ੍ਰ (ਸੰ)–ਦੂਰ ਸੁਟ ਕੇ ਮਾਰਨ ਵਾਲੇ ਜੰਗੀ ਹਥਿਆਰ

ਸ਼ੱਸਤ੍ਰ (ਸੰ)–ਜੰਗੀ, ਨੇੜੇਉਂ ਵਾਰ ਕਰਨ ਵਾਲੇ ਹਥਿਆਰ।

ਖਤੰਗ (ਅ)–ਖ਼ਤ (ਖ਼ਤ ਤੋਂ ਬਣਿਆ–ਜ਼ਫ਼ਰਨਾਮਾ) ਭੁਯੰਗ (ਸੰ)–ਨਾਗ

ਤਿਲਮਲਾਏ (ਹਿੰ)–ਪ੍ਰੇਸ਼ਾਨ–ਬੇਚੈਨ ਚਸ਼ਮ (ਅ)–ਅੱਖਾਂ

ਕੋਰਾਏ (ਅ)–ਕੋਰ–ਅੰਨ੍ਹੀਆਂ ਅਤੰਕ (ਸੰ)–ਦੁਖੀ

ਕਲੰਕ (ਸੰ) ਕਾਲਖ–ਪਾਪ ਪ੍ਰਯੰਕ (ਸੰ)–ਪਲੰਘ

ਨਿਸੰਕ (ਸੰ)–ਸ਼ੰਕਾਂ ਤੋਂ ਬਗੈਰ–ਜ਼ਰੂਰ ਪਠਿਉ (ਹਿੰ) ਭੇਜਿਉ

ਏਲਚੀ (ਤੁਰਕੀ)–ਦੂਤ–ਕਾਸਦ ਮਹੰਤ (ਸੰ)–ਵਡਾ

ਬਾ ਖ਼ੌਫ਼ੇ ਮਾਰੇ ਪੇਚੀਦਾਹ (ਫ਼) ਨਾਲ ਡਰ ਸ੍ਰਪ ਕੁੰਡਲੀਆਂ ਵਾਲੇ

ਜ਼ੇਰੇ ਬਾਰੇ ਬਦ ਕਾਰ ਹਾਏ ਖ਼ੁਦ (ਫ਼)–ਥਲੇ ਭਾਰ ਬੁਰੇ ਕੰਮਾਂ ਆਪਣੇ

ਜ਼ੇਰੇ ਤਪਸ਼ ਆਫ਼ਤਾਬ (ਫ਼)–ਥੱਲੇ ਗਰਮੀ ਦੱਖਣ ਦੇ ਸੂਰਜ ਦੀ

ਅੰਦਰੂੰ ਗੋਰੇ ਤਨਹਾ, ਤਨਹਾ ਤਪਾਏ ਹੈ (ਫ਼) ਅੰਦਰ ਕਬਰ ਇਕੱਲੀ ਇਕੱਲਾ ਹੀ ਤਪ ਰਿਹਾ ਹੈ।

ਸੰਕੇਤ–ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮੇ-ਔਰੰਗਜ਼ੇਬ ਵਲ ਤੇ ਬਾਦਸ਼ਾਹ ਦਾ ਇਕੱਲੇ ਹੀ ਦੌਲਤਾਬਾਦ ਅੰਦਰ ਔਰੰਗਾਬਾਦ ਵਾਲੀ ਸੜਕ ਤੇ ਕਬਰ ਵਿੱਚ ਦਾ ਜ਼ਿਕਰ।

ਤਾਤ (ਸੰ)–ਪਿਤਾ ਮਾਤ (ਸੰ)–ਮਾਤਾ

ਪ੍ਰਪਿਤਾ ਮਹਿ (ਸੰ)–ਪੜਦਾਦਾ (ਗੁਰੂ ਅਰਜਨ ਦੇਵ ਜੀ)

ਸੁਤ–(ਸੰ)–ਪੁੱਤਰ ਸੁਤ ਭਾਨ (ਸੰ)–ਪੁੱਤਰ ਸੂਰਜ ਦਾ–ਯਮ ਰਾਜ

ਸ਼ਿਕਮ (ਫ਼)–ਪੇਟ ਚੱਵਿਉ (ਲਹਿੰਦੀ)–ਬੋਲਿਆ

ਸਹੰਸਰਾਏ (ਸੰ)–ਹਜ਼ਾਰਾਂ ਹੀ ਸਹੰਸਰ ਵਿਖਿਆਤ (ਸੰ) ਮਸ਼ਹੂਰ
ਸਮੱਗ੍ਰ (ਸੰ) ਸਾਰੇ ਸ੍ਵਿੇਮ (ਸੰ)–ਆਪ ਜੇਸ਼ਟ–(ਸੰ)–ਜੇਠਾ–ਵੱਡਾ
ਜੁਗਲ (ਸੰ)–ਦੋ ਕਰ (ਸੰ)–ਹਥ ਲਘੂ (ਸੰ)–ਛੋਟੇ
ਮਝਾਰ (ਹਿ) ਵਿੱਚ, ਮੱਧਯ ਤੋਂ ਬਾ–ਇਯਾਰੀ (ਅ)–ਧੋਖੇ ਨਾਲ
ਅਦੂ (ਅ)–ਦੁਸ਼ਮਨ ਪ੍ਰਮਾਇਯੇ–(ਸੰ)–ਮੰਨਿਆ ਹੋਇਆ
ਅਵਿਤ੍ਰੋ (ਸੰ)–ਜੰਮਿਆ ਜਾਂ ਉਤ੍ਰਿਆ ਹੇਤੂ (ਸੰ)–ਲਈ–ਵਾਸਤੇ
ਵੰਸ਼ਿ (ਸੰ)–ਪਰਿਵਾਰ ਕਲਾ (ਸੰ)–ਕੀਰਤੀ–ਹੁਨਰ
ਕਲਾਮ (ਅ)–ਬਚਨ–ਬਾਣੀ ਔਰੰਗਪਤੀ (ਅ + ਸੰ)–ਤਖ਼ਤ ਦੇ ਮਾਲਕ
ਮੁਸਾਵਾਤ (ਅ)–ਬਰਾਬਰੀ ਜੋਵੀਏ (ਅ)–ਢੂੰਢੀਏ ਗਹਿ (ਹਿੰ)–ਫੜਕੇ
ਪਾਨ (ਸੰ)–ਹਥ ਮੱਸ਼ਲਾਏ (ਅ) ਮੱਸਅਲ–ਮਸ਼ਾਲ–ਚਰਾਗ–ਦੀਵਾ
(ਲੱਕੜ ਦੇ ਡੰਡੇ ਨੂੰ ਰੂੰ ਬੰਨ੍ਹ ਕੇ ਤੇਲ ਪਾ ਕੇ ਜਗਾਉਣਾ।
ਅਭੈ (ਸੰ)–ਡਰ ਰਹਿਤ ਰਾਵਰੇ (ਸੰ)–ਮੇਰੇ ਪਿਆਰੇ ਮਮ (ਸੰ)–ਮੇਰੇ
ਭਾਲ (ਸੰ)–ਮੱਥਾ–ਮਸਤਿਕ

## ਕੇਸ਼ਵ ਸਰੂਪ

ਕੇਸ਼ਵ ਸਰੂਪ (ਸੰ)–ਕੇਸਾਂ ਵਾਲਾ ਰੂਪ ਨਿਧਾਨ (ਸੰ)–ਖਜ਼ਾਨਾ–ਮਾਲਕੀ
ਮਰਦਾਨਗੀ (ਫ਼)–ਮਰਦਊਪਨਾ ਚਿੰਨ੍ਹ (ਹਿ) ਨਿਸ਼ਾਨ–ਪਛਾਣ ਦੇ (ਸੰ) ਚਿਹਨ
ਰੇਜ਼ਰ (ਅੰਗ)–ਉਸਤਰਾ ਅਲਕਾਂ (ਸੰ)–ਲੰਮੇ ਕੇਸਾਂ ਦੀਆਂ ਲਟਕਦੀਆਂ ਲਟਾਂ
ਗਰਤ (ਸੰ)–ਟੋਆ ਅਸਮਤ (ਅ)–ਅਬਰੂ, ਇੱਜ਼ਤ ਲਿੱਕਰ (ਅੰਗ)–ਸ਼ਰਾਬ

## ਤਬੱਰੁਕਾਤ-ਏ-ਅੰਮ੍ਰਿਤ

ਤਬੱਰੁਕਾਤ (ਅ)–ਬਰਕਤਾਂ ਜ਼ੱਰਾ (ਅ)–ਰੇਤ ਦਾ ਦਾਣਾ
ਮਹਿਰ (ਫ਼)–ਸੂਰਜ ਆਗੋਸ਼ (ਫ਼)–ਗੋਦੀ ਅਲਮ (ਅ)–ਝੰਡਾ
ਬਰਦਾਰ (ਫ਼)–ਚੁੱਕਣ ਵਾਲਾ, ਢੋਣ ਵਾਲਾ ਦਿਹਰ (ਅ)–ਜ਼ਮਾਨਾਂ–ਦੁਨੀਆਂ
ਖ਼ਮਦਾਰ (ਫ਼)–ਟੇਢੀ ਅਕਵਾਮ (ਅ)–ਕੌਮਾਂ–ਕੌਮ ਦਾ ਬਹੁਵਚਨ

## ਅੰਮ੍ਰਿਤ ਛਕਣ ਨਸੀਬਾਂ ਵਾਲੇ

ਤਬੱਰੁਕ (ਅ)–ਪ੍ਰਸਾਦਿ–ਬਖ਼ਸ਼ਿਸ਼
ਖ਼ਾਲਸਾ (ਅ)–ਖ਼ਾਸਾ–ਬਾਦਸ਼ਾਹੀ ਜ਼ਮੀਨ, ਜੋ ਕਿਸੇ ਨਾਲ ਨਾ ਮਿਲੀ ਹੋਵੇ।

ਜਰੀਬਾਂ (ਅ)–ਜ਼ਮੀਨ ਮਾਪਣ ਦੀ ਜ਼ੰਜੀਰ-ਮਾਮਲਾ ਵਸੂਲੀ ਲਈ, ਖ਼ਾਲਸਾ ਹੋਣ ਕਰਕੇ ਪਟਵਾਰੀਆਂ ਦੀ ਲੋੜ ਨਹੀਂ ।

ਹਸੀਬਾਂ (ਅ) ਹਸੀਬ–ਹਸਾਬ ਕਰਨ ਵਾਲੇ  ਹਬੀਬਾਂ–ਹਬੀਬ (ਅ)–ਦੋਸਤ

ਦਾਗ ਦਗਾਨੇ (ਅ)–ਨਿਸ਼ਾਨੇ ਹੋਏ-ਵਰਦੀ ਵਾਲੇ ਹੋ ਗਏ ।

ਮਹੀਬਾਂ–ਮਹੀਬ (ਅ)–ਡਰਾਉਣ ਵਾਲੇ–ਹਮਲਾਵਰ  ਕਾਤਰਤਾ (ਸੰ)–ਕਮਜ਼ੋਰੀ

ਕਤਵਾਰ (ਸੰ)–ਕੂੜਾ ਕਰਕਟ  ਰੁਤਬੇ (ਅ)–ਪਦਵੀਆਂ

ਮਤੀਬਾਂ–ਮਤੀਬ (ਅ)–ਪਵਿੱਤ੍ਰ–ਪਾਕ

ਖ਼ਤੀਬਾਂ–ਖ਼ਤੀਬ (ਅ)–ਖੁਤਬਾ ਪੜ੍ਹਾਉਣ ਵਾਲੇ, ਪੰਡਤ ਤੇ ਮੁੱਲਾਂ ।

ਮਨਸਬ (ਅ) ਪਦਵੀ  ਕਰੀਬਾਂ–ਕਰੀਬ (ਅ)–ਦੋਸਤ, ਨਜ਼ਦੀਕੀ

ਅਦੂ (ਅ)–ਦੁਸ਼ਮਨ  ਰਕੀਬਾਂ–ਰਕੀਬ (ਅ)–ਦੋਖੀ

ਹਾਜ਼ਰ (ਅ)–ਸਾਮ੍ਹਣੇ  ਨਾਜ਼ਰ (ਅ)–ਵੇਖਣ ਵਾਲਾ

ਅਦੀਬਾਂ–ਅਦੀਬ (ਅ)–ਵਿਦਵਾਨ–ਆਲਮ ਫ਼ਾਜ਼ਲ

ਪਾਰੰਗਤ (ਹਿ)–ਪਾਰ-ਮੁਕਤਿ

ਤੀਰਥ (ਸੰ)–ਅੰਮ੍ਰਿਤ ਦਾ ਪ੍ਰਵਾਹ ਤੀਰਥ ਹੈ, ਤਰਨ ਜਾਂ ਪਾਰ ਜਾਣ ਦੀ ਜਗ੍ਹਾ ।

## ਗੁਰੂ ਗੋਬਿੰਦ ਸਿੰਘ ਨਾ ਹੋਤੇ

ਘੰਟਾਲਾ (ਸੰ)–ਘੰਟੇ  ਧੁਨੰਨਤੇ (ਸੰ)–ਵਜਦੇ ਨੇ–ਧਵਨੀ

ਸ਼ੰਖਾਲਾ (ਸੰ)–ਸ਼ੰਖ-ਸ਼ੰਖਿ  ਲਗਨਾਂ (ਹਿੰ)–ਵਿਆਹ-ਵਿਆਹ ਦਾ ਮੂਹਰਤ

ਸਭਾ ਜਨ (ਸੰ)–ਵਿਦਵਾਨ

ਸੋਮ ਪਾਕੀ (ਹਿੰ) ਸੁਵੇਮ-ਪਾਕ—ਆਪ ਪਕਾ ਕੇ ਖਾਣਾ ।

ਵਿਅੰਜਨ (ਸੰ) ਭੋਜਨ–ਪਵਿਤ੍ਰ ਚੰਦ੍ਰਮਾਹ ਰਸ ਵਾਲਾ ਭੋਜਨ ।

ਅਰਚਨ (ਸੰ)–ਭੇਟ ਕਰਨਾ–ਚੜ੍ਹਾਉਣਾ

ਖਣ ਚੱਕ੍ਰ (ਸੰ)–ਛੇ ਚਕਰਾਂ ਦੇ ਕਰਮ ਕਾਂਡ–ਵੈਸ਼ਨੋ ਮਤ ਧਾਰੀ–ਚਕ੍ਰਕਾਂਤਿ

ਆਸ਼੍ਰਮ (ਸੰ)–ਹਿੰਦੂ ਸ਼ਾਸਤ੍ਰਾਂ ਅਨੁਸਾਰ ਆਦਮੀ ਦੇ ਜੀਵਨ ਜਾਂ ਆਯੂ ਦੇ ਚਾਰ ਪੜਾਅ–ਬ੍ਰਹਮਚੱਰਯ, ਗ੍ਰਹਿਸਤ, ਬਨਬਾਸ ਅਤੇ ਸੰਨਿਆਸ

ਵਰਣ ਜਾਂ ਬਰਨ (ਸੰ)–ਹਿੰਦੂ ਸ਼ਾਸਤ੍ਰਾਂ ਅਨੁਸਾਰ ਮਾਨੁਸ਼ ਜ਼ਾਤੀ ਦੀ ਚਹੁੰ ਜਾਤੀਆਂ ਵਿਚ ਵੰਡ–ਬ੍ਰਾਹਮਣ, ਖੱਤ੍ਰੀ, ਵੈਸ਼ ਅਤੇ ਸ਼ੂਦਰ । ਸ਼ੂਦਰ ਤੋਂ ਥੱਲੇ ਚੰਡਾਲ ਵੀ ਹਨ । ਇਸ ਭੇਦ ਨੇ ਭਾਰਤ ਅੰਦਰ ਊਚ ਨੀਚ ਦਾ ਵਿਤਕਰਾ ਪਾ ਕੇ ਬਹੁਤ ਨੁਕਸਾਨ ਪਹੁੰਚਾਇਆ । ਇਹ ਭੇਦ ਈਰਾਨੀ ਜ਼ਰਤੁਸ਼ਤ ਅਨੁਯਾਈਆਂ ਪਾਰਸੀਆ ਅੰਦਰ ਵੀ ਪ੍ਰਚੱਲਤ ਸੀ–ਪ੍ਰੋਹਤ, ਖਸ਼ਤ੍ਰੀ, ਕਿਸਾਨ ਅਤੇ ਕਾਰੀਗਰ ਲੋਕ ।

ਗਿਰ (ਸੰ)–ਪਹਾੜ  ਕੂਲ (ਸੰ)–ਕਿਨਾਰੇ–ਕੰਢੇ

ਲੀਲਾ (ਸੰ)–ਰਾਸ–ਮਾਇਆ ਨਾਟਕ

ਕੁੰਜ ਗਲਿਨ (ਹਿੰ)–ਵੇਲ ਬੂਟਿਆਂ ਨਾਲ ਢੱਕੀਆਂ ਹੋਈਆਂ ਬਿੰਦ੍ਰਾਬਨ ਦੀਆਂ ਗਲੀਆਂ ਜਿੱਥੇ ਸ੍ਰੀ ਕ੍ਰਿਸ਼ਨ ਦੁਆਪਰ ਜੁਗ ਅੰਦਰ ਗੋਪੀਆਂ ਨਾਲ ਰਾਮ ਲੀਲ੍ਹਾ ਕਰਦੇ ਸਨ। (ਭਾਗਵਤ ਪੁਰਾਣ)

ਗੰਗਾ ਪਿੱਤ੍ਰ ਪੱਤ੍ਰ (ਸੰ)–ਗੰਗਾ ਜੀ ਉਪਰ ਮੋਏ ਮਾਪੇ–ਪਿੱਤ੍ਰਾਂ ਲਈ ਭੋਜਨ ਦੇਣਾ

ਪੋਖਰ (ਸੰ)–ਤਲਾ–ਸਰੋਵਰ

ਮਾਨ ਸਰੋਵਰ–ਹਮਾਲੀਆ ਪਹਾੜ ਉਤੇ ਇਕ ਸੁੰਦਰ ਝੀਲ ਹੈ। ਪਵਿੱਤ੍ਰ ਮੰਨੀ ਜਾਂਦੀ ਹੈ।

ਪੁਨੀਤਾ (ਸੰ)–ਪਵਿੱਤ੍ਰ ਬਾਤਲ (ਅ)–ਝੂਠੇ ਸ਼ਬੀਹ (ਅ)–ਰੂਪ, ਸ਼ਕਲ

ਵਾਹਦ (ਅ)–ਇਕੋ (ਇੱਕੋ ਰੂਪ ਵਿਚ) ਬੀਜੀ (ਹਿੰ)- ਦੂਜੀਆਂ

ਸੰਪ੍ਰਦਾਇ–(ਸੰ)–ਮਜ਼ਹਬ-ਫ਼ਿਰਕੇ

ਮਰਮਰ ਚਿਟਾਈ (ਹਿੰ) ਚਿੱਟੀਆਂ ਸੰਗਮਰਮਰਾਂ ਦੇ ਫਰਸ਼

ਨਿਕਹਤ (ਅ)–ਖ਼ੁਸ਼ਬੂਦਾਰ ਹਵਾ ਸੁਲਹਿਰੀ (ਹਿੰ)–ਲਹਿਰਾਂ ਭਰੀ

ਤਾਨ ਸਹਿਰੀ (ਅ)–ਸਵੇਰੇ ਅੰਮ੍ਰਿਤ ਵੇਲੇ ਗੁਰਬਾਣੀ ਦੀਆਂ ਤਾਨਾਂ

ਅਸਪੀ (ਅ)–ਘੋੜਿਆਂ ਦੀ ਸਾਰੀ (ਹਿੰ)–ਸਾੜੀ

ਕਾਕਲ (ਫ਼)–ਲੰਮੇਂ ਕੇਸਾਂ ਦੀਆਂ ਲਟਾਂ ਚਦੱਰ (ਅ)–ਬੁਰਕਾ ਮੁਸਲਮਾਨੀ

ਸੰਸਕ੍ਰਿਤੀ (ਸੰ)–ਸੱਭਿਯਤਾ ਮਾਨਵ (ਸੰ)–ਪੁਰਸ਼ ਜ਼ਾਤੀ

ਮੁਸਾਵਾਤ (ਅ) ਬਰਾਬਰੀ

ਗ੍ਰੀਨ ਰੈਵੋਲੀਊਸ਼ਨ (ਅੰਗ)–ਖਾਦ ਵਸਤੂਆਂ ਦੀ ਬਹੁਤਾਤ

ਵਾਈਟ ਰੈਵੋਲੀਊਸ਼ਨ–ਦੁੱਧ ਦੀ ਬਹੁਤਾਤ

ਐਵੋਲੀਊਸ਼ਨ (ਅੰਗ)–ਉੱਨਤੀ–ਤਰੱਕੀ

ਰੈਵੋਲੀਊਸ਼ਨ (ਅੰਗ)–ਸਿਆਸੀ ਤਰੱਕੀ, ਜਾਗਰਤ

## ਖ਼ਾਲਸਾ ਨਿਸ਼ਾਨ

ਧ੍ਵੱਜ–(ਸੰ)–ਨਿਸ਼ਾਨ ਸਾਹਿਬ-ਝੰਡਾ ਪਵਨ (ਸੰ)–ਹਵਾ

**ਖੜਗ ਖੰਡਾ ਚੱਕ੍ਰਧਾਰ**–ਸ਼ੇਸ ਨਾਗ ਫਨਿੰਦਰ ਧਰਤੀ ਹੇਠੋਂ ਨਿਕਲ, ਨਿਸ਼ਾਨ ਸਾਹਿਬ ਦੇ ਪਤਾਕੇ ਉਪਰ ਖੰਡਾ ਚੱਕ੍ਰ ਰੂਪ ਧਾਰ ਕੇ ਆ ਬੈਠਾ ਹੈ।

**ਨ੍ਰਿਮਾਣ** (ਸੰ)–ਬਨਾਉਣਾ ਕਲਰ (ਅੰਗ) –ਰੰਗ

ਕਿਆਸੇ (ਅ) –ਜਾਣੋ ਰੱਪਿਆ (ਸੰ)–ਰੰਗਿਆ

**ਪਾਹਿਆ** (ਹਿੰ) ਪਾਨ ਲੱਗੀ ਹੈ ਨਮਹ (ਸੰ)–ਨਮਸਕਾਰ

**ਸੁਬਹਾਨ**–(ਅ) ਪਾਕ ਹੈ ਤੂੰ ਸੀਰ (ਹਿੰ)–ਸੋਮਾਂ ਧੀਰ (ਸੰ)–ਆਸਰਾ

**ਸਾਂਸੀ ਸੁਲਤਾਨ**–ਨੀਵੀਆਂ ਜਾਤੀਆਂ ਜਿਨ੍ਹਾਂ ਦੇ ਵਡਕੇ ਕਿਸੇ ਵੇਲੇ ਟੱਪਰਵਾਸੀ

ਜ਼ਰਾਇਮ ਪੇਸ਼ਾ ਲੋਕ ਸਨ, ਗੁਰੂ ਗੋਬਿੰਦ ਸਿੰਘ ਜੀ ਦਾ ਅੰਮ੍ਰਿਤ ਛਕ ਕੇ ਕੇਸਰੀ ਨਿਸ਼ਾਨ ਦੇ ਸਾਏ ਹੇਠ ਬਾਦਸ਼ਾਹ ਬਣੇ । ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਪੁਰਖੇ ਸਾਂਹਸੀ ਜਟ ਕਹੇ ਜਾਂਦੇ ਸਨ । ਸੰਧਾਵਾਲੀਆਂ ਦਾ ਨਗਰ ਰਾਜਾ ਸਾਂਸੀ, ਅੰਮ੍ਰਿਤਸਰ ਦੇ ਕੋਲ ਸ਼ਾਇਦ ਇਸੇ ਯਾਦ ਅੰਦਰ ਹੈ । (ਕਵੀ ਦਾ ਅੰਗਰੇਜ਼ੀ ਲੇਖ–(The Spokesman weekly-15 Jan.-1979)

ਸਰਵ (ਸੰ)–ਸਾਰੇ ਵਿਸ਼ਵ (ਸੰ)–ਸੰਸਾਰ
ਜਲਵਾ-ਏ-ਉੜਾਨ (ਅ + ਹਿੰ )–ਉੱਡਣ ਦੀ ਸ਼ਾਨ
ਅਭਿਲਾਸ਼ੀ (ਸੰ)–ਚਾਹ ਵਾਲੇ ਭੰਭਟਾਨ–(ਹਿੰ )–ਭਮੱਕੜ
ਜੁਗਲ ਕਰ ਸੁਆਸਥਿ (ਸੰ) ਦੋਵੇਂ ਹਥ ਜੋੜ ਪ੍ਰਾਰਥਨਾ ਨਿਦਾਨ (ਸੰ)–ਅੰਤ

## ਤੇਰਾ, ਤੇਰਾ, ਤੂਹੀ, ਤੂਹੀ

"ਤੇਰਾ ਤੇਰਾ"–ਗੁਰੂ ਨਾਨਕ ਜੀ ਦਾ ਬੋਲਾ–ਸੁਲਤਾਨਪੁਰ ਮੋਦੀ ਖਾਨੇ ਰਸਦ ਤੋਲਦੇ
ਤੂਹੀ ਤੂਹੀ–ਗੁਰੂ ਗੋਬਿੰਦ ਸਿੰਘ ਜੀ ਦਾ, ਪੌਂਟੇ ਸਾਹਿਬ ਅਕਾਲ ਉਸਤਤਿ ਉਚਾਰਦੇ–
(1685-1689)

ਲੌ–(ਹਿੰ ) ਤੋਂ ਲਗ–(ਹਿੰ ) ਤਕ ਗਗਨਾਂ (ਸੰ)–ਅਕਾਸ਼ਾਂ
ਮੋਮਨ (ਅ)–ਧਾਰਮਕ ਵਿਰਤੀ ਵਾਲੇ ਮੁਸਲਮਾਨ ਬਡਨੀ (ਸੰ)–ਬੌਹਕਰ,, ਝਾੜੂ
ਕਾਤਰਾ (ਸੰ)–ਕਮਜ਼ੋਰੀ ਕਤਵਾਰ (ਸੰ)–ਕੂੜਾ ਕਰਕਟ
ਦਸਤ ਬਰ ਸ਼ਮਸ਼ੇਰ ਹਲਾਲਸਤ (ਫ਼)–ਹਥ ਉਪਰ ਤਲਵਾਰ ਦੇ ਜਾਇਜ਼ ਹੈ ।
ਹਾਦੀ (ਅ)–ਆਗੂ

## ਇਹ ਅਬਿਚਲ ਮਦੀਨਾਂ ਸਿੱਖਾਂ ਦਾ

ਅਬਿਚਲ (ਸੰ)–ਜੋ ਚਲਾਏਮਾਨ ਨਹੀਂ ਹੈ ।
ਮਦੀਨਾਂ (ਅ)–ਸ਼ਹਿਰ–ਅਰਬ ਅੰਦਰ ਇਕ ਸ਼ਹਿਰ ਜਿੱਥੇ ਹਜ਼ਰਤ ਮੁਹੰਮਦ ਸਾਹਿਬ ਦਾ ਦਿਹਾਂਤ ਹੋਇਆ ਸੀ । ਪੁਰਾਣਾ ਨਾਮ ਯਥਰੀਬ ਸੀ, ਕਾਅਬੇ ਨੂੰ ਛੱਡ, ਸਭ ਤੋਂ ਵੱਡੀ ਮਸਜਦ ਇਸਲਾਮ ਦੀ ਇਥੇ ਹੈ ।
ਆਈਨਾ (ਫ਼)–ਸ਼ੀਸ਼ਾ ਨਗੀਨਾ (ਫ਼)–ਹੀਰਾ ਗੰਜੀਨਾ (ਅ)–ਖ਼ਜ਼ਾਨਾ
ਸਫ਼ੀਨਾ (ਅ)–ਬੇੜੀ-ਕਿਸ਼ਤੀ ਰੌਜ਼ਾ-ਏ-ਰੱਬੀਨਾ (ਅ) ਰੱਬ ਦਾ ਬਾਗ
ਜਾ-ਏ-ਸਕੀਨਾਂ (ਅ)–ਸੁਖਾਂ ਦਾ ਥਾਂ ਖ਼ਜ਼ੀਨਾ (ਅ)–ਖ਼ਜ਼ਾਨਾ

ਕੀਨਾ (ਅ)–ਦੁਸ਼ਮਣੀ ਜ਼ੀਨਾ (ਅ)–ਸੀੜ੍ਹੀ ਨਿਰਵਾਣ (ਸੰ)–ਮੁਕਤਿ
ਇਕਾਕੀ (ਹਿੰ)–ਇਕੋ ਇਕ ਫ਼ਰਸ਼ (ਅ)–ਜ਼ਮੀਨ ਅਰਸ਼ (ਅ)–ਆਸਮਾਨ
ਕੁਰਸ਼ (ਅ)–ਅਲ੍ਹਾ ਦੇ ਦਰਬਾਰ ਦੇ ਬਨੇਰੇ ਮੈਂ (ਅ)–ਸ਼ਰਾਬ ਗਿਆਨ ਦੀ
ਸਾਕੀ (ਅ)–ਸ਼ਰਾਬ ਪਿਲਾਣ ਵਾਲਾ, ਗਿਆਨ ਰੂਪੀ ਮੈਂ ਪਿਲਾਣ ਵਾਲਾ–ਗੁਰੂ

## ਨੀਲੇ ਦੇ ਸ਼ਹਿ ਸਵਾਰ ਨੂੰ ਮੈਂ ਵਿੰਹਦੀ ਰਹਿ ਗਈ

ਸੌਤ (ਅ)–ਆਵਾਜ਼ ਝੱਨੀ (ਹਿੰ)–ਝੋਰੀ ਵਾਅ (ਅ)–ਖੋਲਨਾ
ਕੀਮੀਆਈ (ਅ)–ਜਾਦੂ ਭਰੀ ਲਿਲਾਟ (ਸੰ)–ਮਸਤਕਿ-ਮੱਥਾ
ਸ਼ਮੱਸ (ਅ)–ਸੂਰਜ ਪਰਾ (ਸੰ) ਬਾਣੀ ਬੋਲੀ ਉਤਪਨ ਦਾ ਪਹਿਲਾ ਪੜਾਅ
ਪੱਸ਼ਯੰਤੀ (ਸੰ)–ਬਾਣੀ ਬੋਲੀ ਚਲਦੀ ਲਈ ਦੂਜਾ ਪੜਾਅ ਰਆਨਾਈ (ਅ)–ਚਾਨਣ
ਮੱਧਿਮਾ (ਸੰ)–ਬਾਣੀ ਬੋਲੀ ਦੇ ਰਾਹ ਦਾ ਤੀਜਾ ਪੜਾਅ
ਬੈਖਰੀ (ਸੰ)–ਬਾਣੀ ਦਾ ਸਾਕਾਰ ਸ਼ਬਦ, ਨਾਦ ਸਰੂਪ ਦਾ ਆਖਰੀ ਪੜਾਆ ਬਾਣੀ ਜਾਂ ਬੋਲੀ ਦੇ ਉਤਪਨ ਹੋਣ ਤੋਂ ਪੂਰਾ ਬੋਲ ਸ਼ਬਦ ਰੂਪ ਧਾਰਨ ਤਕ ਵਿਦਵਾਨਾਂ ਨੇ ਚਾਰ ਨਾਮ ਜਾਂ ਪੜਾਅ ਚੱਕਰ-ਨੀਅਤ ਕੀਤੇ ਹਨ । ਮੂਲਾਧਾਰ ਚੱਕਰ ਤੋਂ ਗੁਪਤ ਖਿਆਲ ਉਠਕੇ ਹਿਰਦੇ ਤਕ ਪਹੁੰਚਦਾ, ਪੱਸ਼ਯੰਤੀ ਕਹਾਉਂਦਾ ਹੈ। ਅਤੇ ਚੇਤਨਾਂ ਜਾਂ ਯਾਦ ਸ਼ਕਤੀ ਨੂੰ ਉਕਸਾਉਂਦਾ ਹੈ, ਹਿਰਦੇ ਤੋਂ ਕੰਠ ਤਕ ਮੱਧਿਮਾ ਕਹਾਉਂਦਾ ਹੈ। ਆਦਮੀ ਦਾ ਹਰ ਖਿਆਲ ਜਾਂ ਬਾਣੀ ਇਹ ਚਾਰ ਪੜਾਅ ਤੈਅ ਕਰਕੇ ਪੂਰਾ ਵਾਕਿ ਜਾਂ ਬੋਲੀ ਬਣਦਾ ਹੈ । ਕੱਚੀ ਹਾਲਤ ਅੰਦਰ ਨੈਣਾਂ ਦੇ ਅਤੇ ਬੁਲ੍ਹਾਂ ਦੇ ਅਸ਼ਾਰੇ ਕੰਮ ਕਰਦੇ ਹਨ ।
ਉਦਗਾਰੇ (ਸੰ)–ਉਦਗਾਰ–ਕੱਢੇ-ਬੋਲੇ ਹਸਤ (ਫ਼)–ਹਥ
ਬਲਿਸ਼ਟ (ਹਿੰ)–ਬਲਵਾਨ ਅਬਊਟਰਨ (ਅੰ)–ਮੁੜਨਾ
ਅਵਲੋਕਾਂ (ਸੰ)–ਵੇਖਾਂ ਸੁਣਿਅਰਾਂ (ਹਿੰ)–ਕੰਨਾਂ–ਸੁਣਨ ਵਾਲੇ ਅੰਗ
ਸ਼ਾਮ (ਹਿੰ)–ਕੰਨ੍ਹੀਆ, ਕ੍ਰਿਸ਼ਨ, ਕਾਲਾ (ਵਿਰਹਣਿ ਤਰਲੇ ਚੇਰੀ ਰੂਪ)
ਕਰੂਪ (ਹਿੰ)–ਰੂਪਹੀਣ–ਕੁਸੋਹਣੀ ਕੁਨਾਰ (ਹਿੰ)–ਇਸਤ੍ਰੀਆਂ ਦੇ ਗੁਣਾਂ ਬਗੈਰ
ਕੁਚੱਜੀ (ਹਿੰ)–ਬੇਅਕਲ ਕੁਲੱਜੀ (ਹਿੰ)–ਲਾਜ ਰਹਿਤ
ਕੁਸੱਤੀ (ਹਿੰ)–ਸਤ ਹੀਨ ਕੁਪੱਤੀ (ਹਿੰ)–ਬੇਇਜ਼ਤ
ਕੁਮੱਤੀ (ਹਿੰ)–ਬੇ ਅਕਲ-ਮਤਿਹੀਨ ਕੁਗੱਤੀ (ਹਿੰ)–ਬੇਇਜ਼ਤ
ਧਰੋਹਣੀ (ਹਿੰ)–ਧਰੋਹ ਕਰਨ ਵਾਲੀ ਕਸੋਹਣੀ (ਹਿੰ)–ਕਰੂਪ
ਦੁਮੂਹੀਂ (ਹਿੰ)–ਦੋਪਾਸੜ ਬਰਮੂਹੀਂ (ਹਿੰ) ਨਿੰਦਿਆ ਕਰਨ ਵਾਲੀ

ਕੁਬਹਿਣੀ (ਹਿੰ)–ਬੁਰੀ ਸੰਗਤ ਕਰਨ ਵਾਲੀ
ਕੁਕਹਿਣੀ (ਹਿੰ)–ਬੁਰਾਈਆਂ ਕਰਨ ਵਾਲੀ
ਕੁਲਹਿਣੀ (ਹਿੰ)–ਬੁਰੇ ਲੱਛਣਾਂ ਵਾਲੀ ਕੁਵਹਿਣੀ (ਹਿੰ)–ਬੁਰੇ ਪਾਸੇ ਜਾਣ ਵਾਲੀ
ਕੁਲੱਖਣੀ (ਹਿੰ)–ਬੁਰੇ ਕੰਮ ਕਰਨ ਵਾਲੀ ਕੁਭੱਖਣੀ (ਹਿੰ)–ਭੁੱਖੀ
ਕੁਤੱਕਣੀ (ਹਿੰ)–ਬੁਰੀ ਨਜ਼ਰ ਵਾਲੀ
ਕੁਜੋਹਣੀ (ਹਂ)–ਪ੍ਰਾਏ ਪੁਰਸ਼ ਵਲ ਨਜ਼ਰ ਰੱਖਣ ਵਾਲੀ
ਕੁਵਰਨੀ (ਹਿੰ)–ਉਚੀ ਜਾਤਿ–ਹੀਣ ਕੁਭਰਨੀ (ਹਿੰ)–ਬੁਰੇ ਕੰਮ ਕਰਨ ਵਾਲੇ
ਕੁਚਰਨੀ (ਹਿੰ)–ਬੁਰੇ ਕੰਮਾਂ ਵਾਲੀ–ਬਦ ਅਮਲ ਕੁਅੰਙਣੀ (ਹਿੰ)–ਅੰਙ ਹੀਨ
ਕੁਸੰਗਣੀ (ਹਿੰ)–ਬੁਰੀ ਸੰਗਤ ਵਾਲੀ ਕੁਢੰਗਣੀ (ਹਿੰ)–ਬੁਰੇ ਢੰਗਾਂ ਵਾਲੀ
ਕੁਗ੍ਰਹਿਣੀ (ਹਿੰ)–ਘਰ ਬਾਰ ਨਾਂ ਸੰਭਾਲਣ ਵਾਲੀ
ਕੁਰੀਤਾ (ਹਿੰ)–ਗ੍ਰਿਹਤ ਦੇ ਸ਼ੁਭ ਕਰਮਾਂ ਹੀਨ ਕੁਨੀਤਾ (ਹਿੰ)–ਸਭਤਾ ਹੀਣ
ਕੁਪ੍ਰੀਤਾ (ਹਿੰ)–ਪਿਆਰ ਹੀਨ ਸਰੀਤਾ (ਹਿੰ)–ਮੁਲ ਖਰੀਦੀ ਗ਼ੁਲਾਮ
ਕੁਵਾਸਣੀ (ਹਿੰ)–ਬੁਰੇ ਥਾਂ ਬਹਿਣ ਵਾਲੀ ਕੁਭਾਸ਼ਣੀ (ਹਿੰ)–ਨਿੰਦਾ ਕਰਨ ਵਾਲੀ
ਕੁਦਾਸਣੀ (ਹਿੰ)–ਪਤੀ ਦੇ ਉਲਟ ਚੱਲਣ ਵਾਲੀ
ਕੁਦੇਸਣੀ (ਹਿੰ)–ਦੂਜੇ ਦੇਸ਼ ਦੀ ਅਲਗਿਆਸ (ਅ)–ਬੌਹੜੀ
ਦਰ (ਫ)–ਬੂਹਾ–ਅੰਦਰ ਪੁੰਡ੍ਰ (ਸੰ)–ਸੁਫੈਦ–ਧੌਲੇ
ਜਨਨਿ (ਸੰ)–ਮਾਤਾ ਜਨ (ਹਿ)–ਜਮ ਕੇ ਸੁਤ (ਸੰ)–ਪੁੱਤ੍ਰ
ਸਮੋਏ (ਹਿੰ)–ਸਮਾ ਗਏ ਕਟਾਖ਼ਸ਼ (ਸੰ) ਨਜ਼ਰ ਪਿਆਰ ਦੀ
ਕਿਆਸ (ਅ)–ਖਿਆਲ–ਵਿਚਾਰ ਮੋਘ (ਸੰ)–ਅੱਫਲ
ਵਣਹੁ (ਹਿੰ)–ਜੰਗਲ ਵਿਚੋਂ ਪੰਖੇਰੂ (ਹਿੰ)–ਜਨੌਰ–ਪੰਛੀ
ਪਿਰਹੇ (ਹਿੰ)–ਪ੍ਰੀਤਮ–ਪਿਆਰੀ

## ਵਿਰਹਿਣ ਪੀੜਾਂ

ਸਿਰਾਜ (ਅ)–ਚਰਾਗ਼, ਦੀਵਾ ਪਰਸੂਤ (ਸੰ)–ਜਚਗੀ, ੱਚਾ ਜਨਨਾ
ਰੁਧ੍ਰ (ਸੰ) ਲਹੂ ਅਬੋਲ (–) ਬਗੈਰ ਬੋਲੇ, ਅਕੂਆ
ਅੰਙੀਆਂ (ਸੰ)–ਜੰਪਰ–ਕਾਚਲੀ ਨੰਗ (ਫ) ਸ਼ਰਮ
ਨਮੂਸ–(ਅ) ਇੱਜ਼ਤ–ਨਾਮੂਸ
ਝਾਕੀਆਂ (ਹਿੰ)–ਨਜ਼ਾਰੇ, ਦਰਸ਼ਨ ਦਰਗਾਹੀ

ਖ਼ਿਰਕੇ (ਅ)–ਚੋਗੇ, ਗੋਦੜੀਆਂ ਟਾਕੀਆਂ (ਹਿੰ)–ਲੀਰਾਂ ਗੰਢਦੇ–ਟਾਕੀਆਂ ਤੋਂ

ਅੰਙਣਾ (ਸੰ)–ਇਸਤ੍ਰੀ, ਅੰਗਨਾ ਆਂਙਣ (ਸੰ)–ਵਿਹੜਾ, ਆਂਗਨ

ਤਰਕਸ਼ (ਫ਼)–ਤੀਰ ਰੱਖਣ ਵਾਲੀ ਕੋਥਲੀ–ਭੱਥਾ ਤੂਲ (ਸੰ)–ਰੂੰ

ਵਿਆਝਣ (ਹਿੰ)–ਖ਼ਰੀਦਣਾ–ਵੇਚਣਾ ਸਲਮ (ਅ)–ਪੌੜੀ

ਇਰਫ਼ਾਨੀ (ਅ)–ਬ੍ਰਹਮ ਗਿਆਨ ਦਾ ਮਸਾਹਿਬ (ਅ)–ਨਜ਼ਦੀਕੀ

ਰਾਹ–ਏ–ਇਬਾਦਤ– (ਫ + ਅ)–ਭਗਤੀ ਮਾਰਗ

ਸਦੇ–ਰਾਹੁ (ਅ + ਫ)–ਰਸਤੇ ਅੰਦਰ ਦੀ ਰੋਕ

ਜਬਲੇ ਸਿਦਕ (ਅ)–ਪਹਾੜ ਭਰੋਸੇ ਦਾ ਮੁੰਦਰਾਂ (ਸੰ) ਇਸ਼ਾਰੇ–ਸੰਕੇਤ

ਗੁਰੇਜ਼ (ਫ਼) ਰੁਕਾਵਟ ਗੰਜੀਨਾਂ (ਫ਼) ਖਜ਼ਾਨਾ ਸੰਚਤਿ (ਸੰ) ਇਕੱਠਾ

ਕਲੇਵਰ (ਸੰ)–ਕਾਇਆਂ ਦੱਧੇ (ਹਿੰ) ਸਾੜੇ–ਦਾਹ

ਬਾਨਿ (ਹਿੰ)–ਆਦਤ ਰੁਦਨੀ (ਹਿੰ)–ਰੋਣ ਨਾਲ (ਸੰ)–ਰੁਦਨ,ਰੋਣਾ

ਸਲਮ (ਅ)–ਪੌੜੀ ਸੇਤੁ (ਸੰ) ਪੁਲ ਹੇਤੁ (ਸੰ)–ਵਾਸਤੇ

ਬਖ਼ਤ (ਫ਼)–ਵਡੀ ਕਿਸਮਤ ਅਲੋਕ (ਸੰ) ਦੁਨੀਆਂ ਤੋਂ ਪਰੇ

ਲੁੱਕ Look (ਅੰਗ)–ਨਜ਼ਾਰਾ ਲੁੱਕਾਂ (ਅੰਗ)–ਵੇਖਾਂ

ਲੁਕਾਂ (ਹਿੰ) ਛੁਪਾਂ ਲੋਕ (ਸੰ) ਦੇਸ਼–ਸੰਸਾਰ

ਆਹੂਤੀ–(ਸੰ) ਅਗਨ ਭੇਟ–ਕੁਰਬਾਨੀ

ਦੀਪਕ, ਪ੍ਰਦੀਪ–(ਸੰ) ਦੀਵੇ ਮਸਲਕ (ਅ)–ਰਸਤਾ

ਚੰਦਾ (ਰਿ) ਰੌਸ਼ਨ ਕਰਨਾ ਅਵਿਲੋਕਨ (ਸੰ) ਵੇਖਣ

ਅਵਿਲੇਹਨ (ਸੰ)–ਚੂਸਣਾ–ਚਟਣਾ

ਆਵਰੀਤਾ (ਸੰ)–ਰੀਤਾਂ ਰਹਿਤ–ਦੋਸ਼ਹੀਨ–ਬੇਦੋਸ਼

ਜ੍ਹਿਵਾ (ਸੰ)–ਜ਼ਬਾਨ ਹੁਰਕ (ਅ)–ਅਗ ਫ਼ਿਰਾਕ (ਅ) ਬਿਰਹੋ

ਹੇਜ਼ਮ (ਫ)–ਬਾਲਣ ਉਦੱਧਿ ਸੁਤ (ਸੰ) ਸਮੁੰਦਰ ਦਾ ਪੁਤ੍ਰ–ਮੀਂਹ

ਵਸਾਲ (ਅ)–ਮਿਲਾਪ ਤਰਸਾਂ (ਹਿ)–ਚਾਹਾਂ ਹਾੜੇ (ਹਿ) ਵਿਰ੍ਹੜੇ–ਵੈਣ

ਹੜਵਾਈ (ਹਿ)–ਤੋਲਣ ਵਾਲਾ ਹਾੜੇ (ਹਿ)–ਤੋਲੇ ਹਾੜ (ਹਿ) ਹੜ

ਹਾੜਨ (ਹਿ)–ਸਾੜਨ ਹਾੜ (ਹਿ) ਹਾੜ ਦਾ ਮਹੀਨਾ–ਅਸਾੜ

ਪਉਣ (ਸੰ)–ਹਵਾ ਅਖ਼ਤ੍ਰਾਂ (ਅ) ਤਾਰਿਆਂ ਰਜਤ (ਸੰ) ਚਿੱਟੀ

ਰੀਸ਼ (ਫ਼)–ਦਾੜ੍ਹੀ ਰਆਨਾਈਆਂ (ਫ਼) ਚਾਨਣ–ਰੌਸ਼ਨੀਆਂ

ਕਰੁਣਾ (ਸੰ)–ਪਿਆਰੀਂ ਭਰਨਾ–ਦਰ੍ਹਵਣਾ

ਪਰਲ (ਹ)–ਚੋ ਚੋ ਪਰਲ Pearl (ਅੰ)–ਮੋਤੀ

ਸਉਣ (ਹਿ)–ਬਰਸਾਤ–ਸੌਣ ਦਾ ਮਹੀਨਾ ਹਾੜ (ਹਿੰ) ਤੋਲ

ਹਾੜੇ (ਹਿ)–ਤੋਲੇ ਵਾਹੜੇ (ਹਿ) ਨਦੀਆਂ–ਨਾਲੇ

ਪੈੜ (ਹਿ)-ਪੈਰਾਂ ਦੇ ਨਿਸ਼ਾਨ-ਖ਼ੁਰਾ

ਕਲਸ਼ ਸ਼ਿਵਾਂ (ਸੰ)-ਸ਼ਿਵ ਲਿੰਗ ਪੱਥਰ ਦੀ ਮੂਰਤੀ ਉਪਰ ਰੱਖਿਆ ਗੜਵਾ, ਗਾਗਰ ਜਾਂ ਘੜੇ ਵਿਚੋਂ ਪਾਣੀ ਟਪਕਦੇ, ਸ਼ਿਵ ਜੀ ਦੇ ਮਸਤਿਕ ਉਪਰ ਗੰਗਾ ਅਵਤ੍ਰਨ ਦਾ ਚਿੰਨ੍ਹ

ਨਿਸੀਂ (ਹਿ)-ਰਾਤੀਂ-ਨਿੱਸ (ਸੰ) ਨਿਸ਼ਾ ਰੋੜਾ (ਲਿਹੰਦੀ)-ਸੌਕਾ

ਹੱਭੋ (ਲਿਹੰਦੀ)-ਸਾਰੀ ਪਾਵਸ (ਹਿੰ)-ਵਰਸ਼ਾ ਰਿਤੂ

ਨਸ਼ਾਰ (ਹਿ)-ਆਡ-ਖੂਹ ਚੋਂ ਪਾਣੀ ਸੁੱਟਣ ਵਾਲੀ ਨਾਲੀ (ਅ) ਨਸ਼ਰ-ਫੈਲਾਉਣਾ

ਵਸਾਲ (ਅ)-ਮਲਾਪ ਰਕਤਪ (ਸੰ) ਬੁਖ਼ਾਰ (ਰਕਤ + ਤਪ-ਖੂਨ ਦੀ ਗਰਮੀ)

ਮਪ ਮਪ (ਹਿ)-ਨਾਪ ਨਾਪ ਦਿਹੁੰ (ਹਿ)-ਦਿਨ

ਸਟੂਲ (ਅੰ)-ਕੁਰਸੀ ਬਗੈਰ ਪਿਠ ਦੀ

ਕੰਤਾ (ਸੰ)-ਪਿਆਰਿਆ-ਪ੍ਰੀਤਮ-ਕਾਂਤ

ਕਾਂਨਤਾ (ਸੰ)-ਪਿਆਰੀ-ਪ੍ਰੇਯਸੀ, ਪ੍ਰੇਮਕਾ

ਤਵੱਸੁਰ (ਅ)-ਯਾਦ ਅੰਦਰ ਖਿੱਚੀ ਤਸਵੀਰ ਕੂਤ (ਅ)-ਤਾਕਤ-ਕੁਵੱਤ

ਜ਼ੌਕ (ਅ)-ਚਾਅ ਵੇਦਨ (ਸੰ)-ਪੀੜ

ਧਨੰਤ੍ਰ ਵੈਦ (ਸੰ)-ਪ੍ਰਸਿਧ ਹਿੰਦੂ ਦੇਵਤਿਆਂ ਦਾ ਵੈਦ ਜੋ, 14 ਰਤਨਾਂ ਨਾਲ ਸਮੁੰਦਰ ਮੰਥਨ ਵੇਲੇ ਨਿਕਲਿਆ ਸੀ ।

ਮੀਚ (ਹਿ)-ਮੌਤ

ਸਾਂਗ (ਹਿ)-ਤੀਰ, ਨੇਜ਼ਾ, ਬਰਛੀ ਕਰਨੀਂ (ਸੰ) ਕੰਨੀਂ-ਕਰਨ-ਕੰਨ

ਸਲਾਉਂਦੀ (ਹਿ)-ਛੇਕ ਪਾਉਂਦੀ ਹੈ ਦਾਹਿਆਂ (ਹਿੰ)-ਸੜਿਆਂ

ਰੋਹ (ਸੰ)-ਗੁੱਸਾ ਚੜ੍ਹਨਾ ਖ਼ੁਮਰੇ (ਅ)-ਮਸਤ-ਖ਼ੁਮਾਰ ਤੋਂ

ਅਤੀਤੀ (ਸੰ)-ਪੁਰਾਣੀ, ਚਿਰਾਂ ਦੀ, ਉਮਰਾਂ ਦੀ

ਬੰਸੀ (ਹਿ)-ਮੱਛੀ ਫੜਨ ਦੀ ਕੁੰਡੀ

ਬੈਸਾਖੀ (ਹਿ)-ਲੰਗੇ ਲਈ ਸਹਾਰੇ ਦੀ ਲਕੜੀ ਸਵਾਬ (ਅ)-ਪੁਨ-ਨੇਕ ਬਦਲਾ

ਤਸੱਵੁਰ (ਅ)-ਧਿਆਨ-ਖਿਆਲ

ਐਲਫਾ (ਗ੍ਰੀਕ)-ਗ੍ਰੀਕ ਭਾਸ਼ਾ ਲਿਪੀ ਦਾ ਪਹਿਲਾ ਅੱਖਰ-ਸ਼ੁਰੂ

ਉਮੇਗਾ (ਗ੍ਰੀਕ)-ਗ੍ਰੀਕ ਭਾਸ਼ਾ ਲਿਪੀ ਦਾ ਆਖਰੀ ਅੱਖਰ-ਆਖਰ

## ਬਿਰਹੋ ਤੁੰਬਣਾ

ਫੁੱਟੀ ਫੁੱਟੀ (ਪੰ)-ਤੂੰਬਾ ਤੂੰਬਾ ਕਰਕੇ

**ਮੋੜਾ ਪਾ ਪ੍ਰਦੇਸੀਆ**

ਕਰਨ (ਸੰ)–ਕੰਨ    ਪਦ ਨਾਦ (ਸੰ)–ਪੈਰਾਂ ਦੀ ਆਵਾਜ਼–ਠੁਮਕ

ਪੱਲੀ (ਹਿੰ)–ਫ਼ਰੇਬ ਵਾਲੀ–ਧੋਖਾ ਦੇਣ ਵਾਲੀ

ਕਾਸ਼ਕ (ਅ)–ਚਿੱਠੀ ਜ਼ਾਂ ਸੁਨੇਹਾ ਲਿਜਾਣ ਵਾਲਾ

**ਮੇਰੀ ਪੀੜ ਵਿਰਹੋ ਦੀ**

ਰੌਸ਼ਨ (ਫ਼)–ਮੰਘਦੀ-ਤੇਜ਼-ਚਮਕਦੀ

**ਬਿਰਹੋ ਤੇਰੀ ਬਹਿਣ ਨਹੀਂ ਦੇਂਦੀ**

ਗਫ਼ਲਤ (ਅ)–ਬੇਪ੍ਰਵਾਹੀ    ਮੁਮਾਨਿਜੱਤ (ਅ)–ਮਨਾਹੀ

ਖ਼ਿਆਨਤ (ਅ)–ਚੋਰੀ-ਅਣਗਹਿਲੀ    ਜਬਲ (ਅ)–ਪਹਾੜ

ਮਹਿਬੂਬ (ਅ)–ਪਿਆਰਾ    ਕੁਸਮ (ਸੰ)–ਫੁਲ

**ਖ਼ੂਨ ਮੇਰੇ ਦੇ ਸੁੱਚੇ ਮੋਤੀ**

ਹਿਜਰ (ਅ) ਬਿਰਹੋ    ਨਖ਼ਾਸ (ਅ)–ਮੰਡੀ

ਇਰਫ਼ਾਂ (ਅ)–ਬ੍ਰਹਮ ਗਿਆਨ    ਪਰਵਣ (ਹਿੰ)–ਵੱਟੇ ਤੋਲਣ ਵਾਲੇ (ਸੰ) ਪ੍ਰਮਾਣ

**ਓ ਕੰਤਾ ਹਿਜਰ ਤੇਰੇ ਵਿੱਚ**

ਹਿਜਰ (ਅ)–ਜੁਦਾਈ–ਬਿਰਹੋ    ਕੀਰਨੇ (ਹਿੰ)–ਵੈਣ

ਕਰੇਜਾ (ਹਿੰ)–ਕਲੇਜਾ    ਲਾਅਬਾਲੀ (ਅ)–ਬੇਪ੍ਰਵਾਹ

ਕੀਰਨ (ਹਿੰ)–ਕਾਲਾ    ਕਲਬ (ਅ)–ਦਿਲ

ਕਸੀਰਾ (ਹਿੰ)–ਸਿੱਟੇ ਦਾ ਵਾਲ-ਜ਼ਰਾ ਜਿੰਨਾ

**ਇਕ ਤੱਕੜ ਤੇ ਤੁੱਲਣ ਵਿਰਲੇ**

ਰੁਧਰੀਂ (ਸੰ)–ਲਹੂ ਦੀਆਂ    ਮਜਜ਼ੂਬ (ਅ)–ਜਜ਼ਬ ਹੋਇਆ–ਅੰਨਿਨ ਭਗਤ

ਪਰਤੌ (ਫ਼)–ਅਕਸ–ਪਰਛਾਵਾਂ    ਖ਼ੁਮਰੰ (ਅ)–ਮਸਤ, ਖ਼ੁਮਾਰ

ਪੈੜ (ਹਿ)-ਪੈਰਾਂ ਦੇ ਨਿਸ਼ਾਨ–ਖੁਰਾ

ਕਲਸ਼ ਸ਼ਿਵਾਂ (ਸੰ)–ਸ਼ਿਵਲਿੰਗ ਪੱਥਰ ਦੀ ਮੂਰਤੀ ਉਪਰ ਰੱਖਿਆ ਗੜਵਾ, ਗਾਗਰ ਜਾਂ ਘੜੇ ਵਿਚੋਂ ਪਾਣੀ ਟਪਕਦੇ, ਸ਼ਿਵ ਜੀ ਦੇ ਮਸਤਿਕ ਉਪਰ ਗੰਗਾ ਅਵਤ੍ਰਨ ਦਾ ਚਿੰਨ੍ਹ

ਨਿਸੀਂ (ਹਿ)-ਰਾਤੀਂ–ਨਿੱਸ (ਸੰ) ਨਿਸ਼ਾ ਰੋੜਾ (ਲਿਹੰਦੀ)–ਸੋਕਾ

ਹੱਭੇ (ਲਿਹੰਦੀ)-ਸਾਰੀ ਪਾਵਸ (ਹਿੰ)–ਵਰਸ਼ਾ ਰਿਤੂ

ਨਸ਼ਾਰ (ਹਿ)-ਆਡ–ਖੂਹ ਚੋਂ ਪਾਣੀ ਸੁੱਟਣ ਵਾਲੀ ਨਾਲੀ (ਅ) ਨਸ਼ਰ–ਫੈਲਾਉਣਾ

ਵਸਾਲ (ਅ)-ਮਲਾਪ ਰਕਤਪ (ਸੰ) ਬੁਖ਼ਾਰ (ਰਕਤ + ਤਪ–ਖੂਨ ਦੀ ਗਰਮੀ)

ਮਪ ਮਪ (ਹਿ)–ਨਾਪ ਨਾਪ ਦਿਹੁੰ (ਹਿ)–ਦਿਨ

ਸਟੂਲ (ਅੰ)-ਕੁਰਸੀ ਬਗੈਰ ਪਿਠ ਦੀ

ਕੰਤਾ (ਸੰ)-ਪਿਆਰਿਆ–ਪ੍ਰੀਤਮ–ਕਾਂਤ

ਕਾਂਨਤਾ (ਸੰ)-ਪਿਆਰੀ–ਪ੍ਰੱਯਸੀ, ਪ੍ਰੇਮਕਾ

ਤਵੱਸੁਰ (ਅ)-ਯਾਦ ਅੰਦਰ ਖਿੱਚੀ ਤਸਵੀਰ ਕੂਤ (ਅ)–ਤਾਕਤ–ਕੁਵੱਤ

ਜ਼ੌਕ (ਅ)-ਚਾਅ ਵੇਦਨ (ਸੰ)-ਪੀੜ

ਧਨੰਤ੍ਰ ਵੈਦ (ਸੰ)-ਪ੍ਰਸਿਧ ਹਿੰਦੂ ਦੇਵਤਿਆਂ ਦਾ ਵੈਦ ਜੋ, 14 ਰਤਨਾਂ ਨਾਲ ਸਮੁੰਦਰ ਮੰਥਨ ਵੇਲੇ ਨਿਕਲਿਆ ਸੀ ।

ਮੀਚ (ਹਿ)–ਮੌਤ

ਸਾਂਗ (ਹਿ)-ਤੀਰ, ਨੇਜ਼ਾ, ਬਰਛੀ ਕਰਨੀਂ (ਸੰ) ਕੰਨੀਂ–ਕਰਨ–ਕੰਨ

ਸਲਾਉਂਦੀ (ਹਿ)–ਛੇਕ ਪਾਉਂਦੀ ਹੈ ਦਾਹਿਆਂ (ਹਿੰ)-ਸੜਿਆਂ

ਰੋਹ (ਸੰ)-ਗੁੱਸਾ ਚੜ੍ਹਨਾ ਖ਼ੁਮਰੇ (ਅ)–ਮਸਤ–ਖ਼ੁਮਾਰ ਤੋਂ

ਅਤੀਤੀ (ਸੰ)–ਪੁਰਾਣੀ, ਚਿਰਾਂ ਦੀ, ਉਮਰਾਂ ਦੀ

ਬੰਸੀ (ਹਿ)–ਮੱਛੀ ਫੜਨ ਦੀ ਕੁੰਡੀ

ਬੈਸਾਖੀ (ਹਿ)–ਲੰਗੇ ਲਈ ਸਹਾਰੇ ਦੀ ਲਕੜੀ ਸਵਾਬ (ਅ)–ਪੁਨ–ਨੇਕ ਬਦਲਾ

ਤਸੱਵੁਰ (ਅ)-ਧਿਆਨ–ਖਿਆਲ

ਐਲਫਾ (ਗ੍ਰੀਕ)–ਗ੍ਰੀਕ ਭਾਸ਼ਾ ਲਿਪੀ ਦਾ ਪਹਿਲਾ ਅੱਖਰ–ਸ਼ੁਰੂ

ਉਮੇਗਾ (ਗ੍ਰੀਕ)–ਗ੍ਰੀਕ ਭਾਸ਼ਾ ਲਿਪੀ ਦਾ ਆਖਰੀ ਅੱਖਰ–ਆਖਰ

## ਬਿਰਹੋ ਤੁੰਬਣਾ

ਫੁੱਟੀ ਫੁੱਟੀ (ਪੰ)–ਤੂੰਬਾ ਤੂੰਬਾ ਕਰਕੇ

### ਮੋੜਾ ਪਾ ਪ੍ਰਦੇਸੀਆ

ਕਰਨ (ਸੰ)–ਕੰਨ  ਪਦ ਨਾਦ (ਸੰ)–ਪੈਰਾਂ ਦੀ ਆਵਾਜ਼–ਠੁਮਕ
ਪੱਲੀ (ਹਿੰ)–ਫ਼ਰੇਬ ਵਾਲੀ–ਧੋਖਾ ਦੇਣ ਵਾਲੀ
ਕਾਸ਼ਦ (ਅ)–ਚਿੱਠੀ ਜਾਂ ਸੁਨੇਹਾ ਲਿਜਾਣ ਵਾਲਾ

### ਮੇਰੀ ਪੀੜ ਬਿਰਹੇ ਦੀ

ਰੌਸ਼ਨ (ਫ਼)–ਮੱਘਦੀ–ਤੇਜ਼–ਚਮਕਦੀ

### ਬਿਰਹੋ ਤੇਰੀ ਬਹਿਣ ਨਹੀਂ ਦੇਂਦੀ

ਗਫ਼ਲਤ (ਅ)–ਬੇਪ੍ਰਵਾਹੀ  ਮੁਮਾਨਿਅੱਤ (ਅ)–ਮਨਾਹੀ
ਖ਼ਿਆਨਤ (ਅ)–ਚੋਰੀ–ਅਣਗਹਿਲੀ  ਜਬਲ (ਅ)–ਪਹਾੜ
ਮਹਿਬੂਬ (ਅ)–ਪਿਆਰਾ  ਕੁਸਮ (ਸੰ)–ਫੁਲ

### ਖ਼ੂਨ ਮੇਰੇ ਦੇ ਸੁੱਚੇ ਮੋਤੀ

ਹਿਜਰ (ਅ) ਬਿਰਹੋ  ਨਖ਼ਾਸ (ਅ)–ਮੰਡੀ
ਇਰਫ਼ਾਂ (ਅ)–ਬ੍ਰਹਮ ਗਿਆਨ  ਪਰਵਣ (ਹਿੰ)–ਵੱਟੇ ਤੋਲਣ ਵਾਲੇ (ਸੰ) ਪ੍ਰਮਾਣ

### ਓ ਕੰਤਾ ਹਿਜਰ ਤੇਰੇ ਵਿੱਚ

ਹਿਜਰ (ਅ)–ਜੁਦਾਈ–ਬਿਰਹੋ  ਕੀਰਨੇ (ਹਿੰ)–ਵੈਣ
ਕਰੇਜਾ (ਹਿੰ)–ਕਲੇਜਾ  ਲਾਅਬਾਲੀ (ਅ)–ਬੇਪ੍ਰਵਾਹ
ਕੀਰਨ (ਹਿੰ)–ਕਾਲਾ  ਕਲਬ (ਅ)–ਦਿਲ
ਕਸੀਰਾ (ਹਿੰ)–ਸਿੱਟੇ ਦਾ ਵਾਲ–ਜ਼ਰਾ ਜਿੰਨਾ

### ਇਸ ਤੱਕੜ ਤੇ ਤੁੱਲਣ ਵਿਰਲੇ

ਰੁਧਰੀਂ (ਸੰ)–ਲਹੂ ਦੀਆਂ  ਮਜਜ਼ੂਬ (ਅ)–ਜਜ਼ਬ ਹੋਇਆ–ਅੰਨਿਨ ਭਗਤ
ਪਰਤੌ (ਫ਼)–ਅਕਸ–ਪਰਛਾਵਾਂ  ਖ਼ੁਮਰੇ (ਅ)–ਮਸਤ, ਖ਼ੁਮਾਰ

### ਮੈਂ ਪੁਲਸੀ ਕੂਕਰ ਰੂਪ ਵਟਾ

ਕੂਕਰ (ਸੰ)–ਕੁੱਤਾ ਕੌਤੁਕੀ (ਸੰ)–ਅਚੰਭੇਵਾਲੇ (ਸੰ) ਕੌਤੁਕ-ਵਿਸਮਾਦੀ

### 'ਬ੍ਰਹਮ' ਇਕ ਝਾਂਤਿ ਤੇਰੀ ਵਾਂਝੀ ਨੂੰ

ਡੰਗੀ (ਪੰ) ਕੱਟੀ–ਡੰਕ ਕੱਛਦੀ (ਪੰ)–ਨਾਪਦੀ ਬਿੰਗ (ਹਿੰ)–ਛੁਰਾ
ਵਿਹੁਲੇ (ਪੰ)–ਜ਼ਹਿਰ ਭਰੇ, ਵਿਹੁ ਵਾਲੇ ਪੱਛਦੀ (ਪੰ)–ਕਟਣਾਉਂਦੀ-ਛਿਲਾਉਂਦੀ
ਛਿੱਬੀਆਂ (ਪੰ)–ਮਿਹਣੇ ਭੱਛਦੀ (ਪੰ)–ਪਾਂਦੀ–ਭਖਸ਼ਣ ਕਰਦੀ
ਹੱਛਦੀ (ਪੰ)–ਘਿਰਨਾਂ ਕਰਦੀ, ਦੁਰਕਾਂਦੀ–ਛਿੱਕ ਪੈਂਦੀ
ਲੋਕਾਈ (ਸੰ)–ਦੁਨੀਆਂ ਵਾਲੇ -- ਲੋਕ

### ਦਿਲ ਆਸ਼ਕ ਦਾ ਐਡ ਲਾਅਬਾਲੀ

ਲਾਅਬਾਲੀ (ਅ)–ਬੇਪ੍ਰਵਾਹ ਦਲ (ਸੰ)–ਪੱਤਾ ਦਰੁਮ (ਸੰ)–ਰੁੱਖ
ਪਾਦਪ (ਸੰ)–ਰੁੱਖ ਪਾਦਪ (ਸੰ)–ਰੁੱਖ ਰਿਸੀਵੇ (ਹਿੰ)–ਰਿਸਦਾ ਹੈ

### ਓ ਕੰਤਾ ਮੈਂ ਪੀੜ ਦੇ ਪੈਖਰ ਪਾ ਪਾ

ਪੈਖਰ (ਹਿੰ)–ਪੈਰਾਂ ਨੂੰ ਪਾਏ ਰੱਸੇ ਵਾਹਿੜੇ (ਹਿੰ)–ਨਾਲੇ, ਨਦੀਆਂ

### ਵੈਹਿਣ

ਤਸੱਵੁਰ–(ਅ) ਖਿਆਲ ਜਰ (ਸੰ)–ਬੁਢਾਪਾ
ਜੋਬਨ (ਹਿੰ)–ਜੁਵਾਨੀ (ਸੰ) ਯੌਵਨ

### ਹਿਜਰ ਤੇਰੇ ਦੀ ਮਰਜ ਲੰਮੇਰੀ

ਤਰਸ (ਹਿੰ)–ਚਾਹ, ਦਯਾ ਤਰਸ (ਅ)–ਡਰ
ਲਾ–ਤਬੀਬ (ਅ)–ਬਗ਼ੈਰ ਹਕੀਮ ਦੁਆਈ (ਅ)–ਦੁਆ–ਪ੍ਰਾਰਥਨਾ
ਨਿਰਸ (ਸੰ)–ਰਸਹੀਨ–ਇਝਾਈਂ

## ਜੁਦਾਈ ਜੁਵਰ

ਅਲਕਾਂ (ਸੰ)–ਕੇਸ, ਜ਼ੁਲਫਾਂ ਜੁਵਰ (ਸੰ)–ਤਾਪ-ਬੁਖਾਰ
ਦਾਇਮੀ (ਅ)–ਹਮੇਸ਼ਾਂ ਰਹਿਣ ਵਾਲਾ

## ਤੂੰ ਮੇਰੇ ਵੇਹੜੇ ਆ ਵੜਿਉਂ

ਤੂਰ (ਅ)–ਕੋਹ ਤੂਰ–ਸਿਨਾਏ ਪਹਾੜ–ਫਲਸਤੀਨ–ਅਥਾਹ ਠੰਡੀ ਅੱਗ ਜਾਂ ਰੋਸ਼ਨੀ ਦਾ ਪ੍ਰਤੀਕ। ਜਿਸ ਉਪਰ ਹਜ਼ਰਤ ਮੂਸਾ ਨੂੰ ਰੱਬ–ਯਾਹਵਾ ਨੂਰ ਹੋ ਕੇ ਦਿੱਸਿਆ ਸੀ (ਕੁਰਾਨ 7–143)
ਲਾ-ਸ਼ਿੰਗਾਰੀ (ਅ–ਸੰ)–ਸ਼ਿੰਗਾਰ ਰਹਿਤ ਕ੍ਰਿਸ਼ਨਾ (ਸੰ)–ਕਾਲਾ
ਲਾ-ਅਬਾਲੀ (ਅ)–ਬੇਪਰਵਾਹ ਕਾਫ਼ਰ (ਅ)–ਇਨਕਾਰੀ
ਨੁਤਕ (ਅ)–ਜ਼ਬਾਨ
ਮਮੀ (ਅੰਗ) ਮੁਰਦਾ ਦੇਹ–ਦੁਵਾਈਆਂ ਨਾਲ ਸੰਭਾਲ ਰੱਖ ਹੋਈ
ਕਲੇਵਰ (ਸੰ)–ਕਾਇਆਂ ਕਰੇਜਾ(ਹਿੰ)–ਕਲੇਜਾ
ਧੌਂਕਣੀ (ਹਿ)–ਫੇਫੜੇ ਆਂਚਿਲ (ਸੰ)–ਪੱਲਾ–ਅੰਚਲ
ਬੈਸਾਖੀ (ਸੰ)–ਲੰਙੇ ਆਦਮੀ ਦਾ ਸਹਾਰਾ ਤਲਫ਼ੇ (ਅ) ਤੜਫੇ

## ਜ਼ੀਸਤ ਮੇਰੀ ਦੀ ਟੇਪਰ

ਟੇਪਰ (ਅੰਗ)–ਮੋਮਬੱਤੀ ਜ਼ੀਸਤ (ਅ)–ਜ਼ਿੰਦਗੀ
ਲੌ-ਸਹਿਰੀ (ਫ)–ਸਵੇਰ ਸਾਰ ਦੀ ਦੀਵੇ ਦੀ ਲਾਟ (ਬੁਝੀ ਕਿ ਬੁਝੀ)

## ਓ ਪ੍ਰੀਤਮ ! ਤੂੰ ਆਕੇ ਮੁੜ ਜਾਇਆ ਨਾ ਕਰ

ਅਸ਼ਕ (ਅ)–ਅੱਥਰੂ ਹਾਫਜ਼ (ਅ)–ਰਾਖਾ
ਵਾਦਿ (ਸੰ)–ਵਾਜਾ–ਸਾਜ਼ (ਸੰ)–ਵਾਧਿ ਵਾਉਣਾ (ਹਿੰ)–ਵਜਾਉਣਾ
ਮਸਲਕ (ਅ)–ਰਾਹ ਫ਼ਿਰਾਕ (ਅ)–ਬਿਰਹੈ
ਪੁੰਡਰ (ਸੰ)–ਚਿੱਟੇ–ਧੌਲੇ ਛਾਉਣਾ (ਹਿੰ)–ਬੱਚਾ
ਬੰਦਾ–ਏ–ਨਫ਼ਸ (ਅ)–ਗ਼ੁਲਾਮ ਹਵਸ ਦਾ, ਮਾਇਆ ਦਾ ਦਾਸ
ਕੋਸ਼ਾਂ (ਅ)–ਕੋਸ਼ਸ਼ ਕਰਨ ਵਾਲਾ ਪਿਰਾਇਆ (ਹਿ)–ਦੁਖੀ ਕੀਤਾ

ਬਾਰੈ-ਕਰਮ (ਅ)–ਮੀਂਹ ਮਿਹਰ ਦਾ
ਖਾਉਣਾ (ਹਿੰ)–ਚਪੂ ਲਾਉਣਾ–ਚਲਾਉਣਾ
ਬਿਰਦ (ਅ)–ਯਾਦ–ਯਾਦ ਵਿਚ ਰਹਿਣ ਵਾਲਾ
ਮੁਹਾਰ (ਫ਼)–ਨਕੇਲ–ਊਠ ਦੀ ਨਕੇਲ

## ੳ ਬਾਰੀ ! ਕਿਵੇਂ ਯਾਰੀ ਮੇਰੀ ਤੇਰੇ ਨਾਲ ਨਿਭਾ ਲਵਾਂ

ਅੰਤਹਿਕਰਨ (ਸੰ)–ਹਿਰਦਾ　　ਕਾਰਾ (ਹਿੰ)–ਕਾਲਾ
ਪੁੰਡ੍ਰਧੜੀ (ਹਿੰ)–ਚਿੱਟੇ ਕੇਸਾਂ ਦੀ ਮਾਂਗ–ਚੀਰ　　ਵਾਦ (ਸੰ)–ਵਾਧਿ-ਵਾਜਾ
ਵਾਅ (ਹਿੰ)–ਵਜਾਉਣਾ
ਵਿਰਹਣ ਸੰਦੀ ਤ੍ਰਿੰਜਣ (ਹਿੰ)–ਪਿਆਰ ਵਿਛੜੀਆਂ ਦੀ ਬੈਠਕ
ਪੱਲਾ ਪਾ ਲਵਾਂ (ਪੰ)–ਦੁਖ ਰੋ ਲਵਾਂ　　ਦਰੂਦ (ਅ)–ਦੁਆ–ਬੇਨਤੀ
ਦੁਰੇਂ (ਹਿੰ)–ਦੁਰਕਾਰੇਂ　　ਦੁਲਾਰੇਂ (ਹਿੰ)–ਪਿਆਰੇਂ

## ਇਹ ਹੈ ਮੇਰੀ ਅਰਜ਼ੀ

ਵਾਹਬ (ਅ)–ਬਖਸ਼ਣ ਵਾਲਾ　　ਅਫ਼ੂ (ਅ) ਗੁਨਾਹ, ਮਾਫ਼ੀ
ਅਸ਼ਰੂ (ਹਿੰ)–ਅੱਥਰੂ　　ਅਕਸ਼ਰ (ਸੰ)–ਅੱਖਰ　　ਸਹੀ ਪਾ (ਹਿ)–ਮੰਜ਼ੂਰੀ ਦੇ
ਬਰਦੀ (ਹਿੰ)–ਨੌਕਰ　　ਜ਼ਰਦੀ (ਹਿੰ)–ਬਲਦੀ-ਪੀਲੀ
ਖਰਦੀ (ਹਿੰ)–ਖਲੋਂਦੀ　　ਹਰਦੀ (ਹਿੰ)–ਪੀਲੀ　　ਕਰ (ਸੰ)–ਹਥ
ਮੁਕਤੇ (ਸੰ)–ਮੁਕ ਜਾਏ
ਜੀਰਣ ਵਰਦੀ (ਹਿੰ) ਪਾਟੀ ਹੋਈ ਪੁਸ਼ਾਕ–ਬੁੱਢੀ ਕਾਇਆਂ

## ਤੂੰ ਰਹੁ ਮੇਰੇ ਕੋਲ

ਅਬੋਲ (ਹਿੰ)–ਅਕੂਆ　　ਕਰਤਾ (ਹਿ)–ਕਰਨ ਵਾਲਾ
ਭਰਤਾ (ਹਿੰ)–ਪਾਲਣ ਵਾਲਾ　　ਹਰਤਾ (ਹਿੰ)–ਕਾਲ ਰੂਪ
ਢੋਲ (ਹਿੰ)–ਪ੍ਰਿਥਵੀ ਦਾ ਗੋਲਾਕਾਰ　　ਜੇਵੜੇ (ਹਿੰ)–ਰੱਸੇ
ਅਰਸ਼ੋਂ ਡਿੱਗੀ ਦਨੀਂ (ਹਿੰ) ਅਸਮਾਨ ਤੋਂ ਡਿਗੇ ਜਾਂ ਟੁੱਟੇ ਤਾਰੇ, ਜੋ ਸਭ ਦੁਨੀਆਂ ਹੀ ਬਨ।
ਖੋਲ (ਹਿੰ)–ਪੁਲਾੜ

ਸੱਤੁ-ਸਹੰਸਰ (ਸੰ)–ਜ਼ਨਾਨੀਆਂ ਦੀਆਂ ਦੋਹਾਂ ਡਿੰਭ ਗੁੰਥੀਆਂ ਜਾਂ ਕੋਸ਼ਾਂ OVERIES ਵਿਚੋਂ ਪੈਂਤੀ ਪੈਂਤੀ ਹਜ਼ਾਰ ਡਿੰਭ ਜਾਂ ਅੰਡ ਕੋਸ਼ OLA ਹੁੰਦੇ ਹਨ। ਆਤਮ ਕਰਕੇ ਇੱਕੋ ਡਿੰਭ ਹਰ ਮਹੀਨੇ ਗੁਭਾਧਾਨ ਲਈ ਮਰਦ ਦੇ ਸ਼ੁਕ੍ਰਅਣੂ ਜਾਂ ਵੀਰੱਯ ਕੀਟ-ਸਪਰਮ SPERM ਦੀ ਖੋਜ ਅੰਦਰ ਨਿਲਦਾ ਹੈ

ਸ਼ੁਕ੍ਰਅਣੂ-ਮਰਦ ਦੇ ਇਕ ਵੇਰਾਂ ਵੀਰੱਯ ਪਾਤ ਅੰਦਰ ਕਰੀਬਨ ਅਠ-ਦਸ ਕਰੋੜ ਕੀਟ ਜਾਂ ਅਣੂ-SPERMS- ਹੁੰਦੇ ਹਨ। ਆਪ ਕਰਕੇ ਇਕੋ ਹੀ ਗੁਭਾਧਾਨ ਨੂੰ ਸਫ਼ਲ ਹੋ ਕੇ ਮਨੁਸ਼ ਰੂਪ ਧਾਰਦਾ ਹੈ, ਬਾਕੀ ਸਭ ਅਞਾਂਈਂ ਜਾਂਦੇ ਹਨ। ਇਹੋ ਬ੍ਰਹਮਚ੍ਰਯ ਦੀ ਮਹੱਤਤਾ ਹੈ

ਕੋੜਾਂ (ਹਿੰ)–ਕਰੋੜਾਂ

ਸੋਲ (ਅੰ)–SOUL–ਜੀਵ ਆਤਮਾ-ਮਾਨਵ

ਹੋਲ (ਅੰ)–WHOLE ਮੁਕੱਮਲ-ਪੂਰਾ

ਗੜ ਗੜ ਗੱਜਦੇ (ਹਿੰ)–ਅੰਹਿਕਾਰੀ

ਗਿੜ ਗਿੜ ਡਿਗਦੇ (ਹਿੰ)–ਤਰਲੇ ਮਿਨਤਾਂ ਕਰਦੇ

ਹੱਕੀ ਕਾਮਲ ਹੋਂਦ (ਅ)–ਸੱਚਾ ਅਰ ਪੂਰਾ ਵਜੂਦ

ਲਨ-ਤਰਾਨੀ (ਇਬਰਾਨੀ)–ਮੈਂ ਦਰਸ਼ਨ ਨਹੀਂ ਦੇਣਾ

ਮੁਸਤਫ਼ਾ (ਅ)–ਹਜ਼ਰਤ ਮੁਹਮਦ-ਅੱਲਾ ਪਾਕ ਦਾ ਚੁਣਿਆ ਹੋਇਆ

ਲਹਰੀ...ਲਖ...ਸੈ...ਮਾਪਿਰੀ–(ਪੰਨਾ 519)–ਲੱਖਾ ਲਹਿਰਾਂ ਸਮੁੰਦਰ ਦੀਆਂ ਭਾਵੇਂ ਆਉਣ ਪਰ ਮੇਰਾ ਪਿਆਰਾ-ਖਸਮ-ਮਾਲਕ-ਮੈਨੂੰ ਡੁੱਬਣ ਨਹੀਂ ਦੇਵੇਗਾ

ਧੋਲ (ਅੰ)–ਬੇੜੀ

## ਤੂੰ ਭਾਵੇਂ ਨੇੜੇ ਵੱਸ, ਭਾਵੇਂ ਦੂਰ ਵੱਸ

ਵੱਸ (ਹਿੰ)–ਵੱਸਣਾ-ਕਾਬੂ

ਕੱਸ (ਹਿੰ)–ਘਾਟ-ਖਿੱਚ

ਬੜ ਜੇਵਡਾ (ਹਿ)–ਮੋਟਾ ਰਸਾ

ਨੈਣਾ ਬਿਅੰਨ (ਹਿੰ)–ਦੂਜੇ ਜਾਂ ਅੰਤ੍ਰੀਵ ਨੈਣ

ਚਸ (ਹਿੰ)–ਤੇਜ-ਖਿੱਚ

ਸੌਤ (ਅ)–ਅਵਾਜ਼

ਸਲਸ (ਅ)–ਲਗਾਤਾਰ (ਅ) ਸਲੀਸ

ਸਰਸ (ਸੰ)–ਰਸ ਵਾਲਾ

ਨੈ (ਹਿ)–ਨੈਹਰ

## ਵਿਚਾਰ ਝੂਟੇ

ਸੋਰ (ਹਿੰ)–ਧਾਰ ਪਾਣੀ ਦੀ

ਡੱਕਾ (ਹਿ)–ਰੋਕ

ਵਿਫਰੇ (ਹਿ)–ਫੈਲੇ-ਹੰਕਾਰ ਵਿਚ

ਸਮੱਰੀਂ, ਸਮਰੇਂ (ਅ)–ਫਲਾਂ ਨਾਲ (ਅ)–ਸਮਰ–ਫਲ

ਤਾਇਰਾ (ਅ)–ਪੰਛੀਆਂ–ਤਾਇਰ ਨਿਰਸਾਉਣ (ਹਿੰ)-ਆਸਹੀਨ ਕਰਨਾ

ਜੌਹਰੋਂ (ਹਿ)-ਸਤੀ ਹੋਣਾ ਗੋਰਸ (ਸੰ)–ਦੁੱਧ

ਵਤਿਸਲਿ (ਸੰ)–ਬੱਚਾ–ਪਿਆਰ ਉਦਕਿ (ਸੰ)–ਪਾਣੀ

ਤਿਆਸ (ਹਿ)–ਤ੍ਰੇਹ–ਪਿਆਸ ਜਗਿਆਸਾ (ਸੰ)–ਚਾਹ–ਜਾਨਣ ਦੀ ਇੱਛਾ

ਅਸਗਾਹ (ਹ)–ਸਾਗਰ ਪੂਰਨ ਸੋਮ ਰਸ (ਹਿ) ਪੂਰੇ ਚੰਦਰਮਾਂਹ ਦਾ ਰਸ – ਚਾਨਣ

ਉਰ (ਸੰ)–ਹਿਰਦਾ ਮਉਜਦਾ (ਹ) ਕੁਦਦਾ (ਅ)–ਮੌਜ–ਲਹਿਰ

ਤਿਆਸ (ਹਿ)–ਪਿਆਸ ਸਾਇਤਾ (ਅ)–ਘੜੀਆਂ–ਢਾਈ ਘੜੀਆਂ–ਸਾਇਤ

ਇਲੈਕਟ੍ਰੋਡ (ਅੰ)–ਗੈਸ ਨਾਲ ਲੋਹਾ ਜੋੜਨ ਵਾਲੀ ਸੀਖ

ਹਲੂਲ (ਅ)–ਹਲ ਕਰੇ–ਜੋੜੇ ਨਾਰ (ਅ)–ਅੱਗ

ਪੋਖਰ (ਹਿ)–ਤਲਾਬ ਕੈਕਟਸ (ਅੰਗ)–ਠੋਹਰ ਕੰਡਿਆਂ ਵਾਲੀ

ਪੜਤਾਂ (ਹਿ)–ਤਿਹਾਂ ਪ੍ਰਯਾਸ (ਸੰ)–ਕੋਸ਼ਸ਼ ਜਲਧਰਾਂ (ਸੰ)–ਬੱਦਲਾਂ

ਕੁਰੀਏ (ਸੰ)–ਡੰਡੀ–ਪਗਡੰਡੀ–(ਅ)–ਕੁਰੀਆ–ਪਿੰਡ

ਬੀਥੀ (ਹਿ)–ਗਲੀ–ਕੂਚਾ–ਰਸਤਾ

ਕੁੰਗੀ (ਹਿ)–ਸੜਾਂਦ–ਸਿੱਟੇ ਦਾ ਕਾਲਾ ਪੈ ਜਾਣਾ

ਅਰੂਪ (ਸੰ)–ਬਹੁਤ ਸੋਹਣਾ–ਰੂਪ ਰਹਿਤ ਵਾਹਿਗੁਰੂ–ਅਨੂਪ

ਚੇਤੇ (ਹਿ)–ਚਿਤਰੇ ਕੇਲਦਾ (ਹਿ) ਖੇਡਦਾ–(ਸੰ) ਕੇਲ

ਤੁੱਸੇਂ (ਸੰ)–ਕ੍ਰਿਪਾ ਕਰੇਂ (ਤੁੱਸ–ਤੁਸ਼) ਅਬਿਨਾਸ਼ੀ (ਸੰ)–ਨਾਸ ਰਹਿਤ

ਯਾਹਵਾ (ਇਬਰਾਨੀ)–ਯਹੂਦੀਆਂ ਦਾ ਰੱਬ ਹਲਾਹਲ (ਅ)–ਜ਼ਹਰ

ਟਕਸਾਲ (ਅ)–ਜਿੱਥੇ ਸਿੱਕੇ ਬਣਦੇ ਹਨ–ਟਕੇ ਘੜਨ ਦਾ ਘਰ

ਰਿੱਸੇ (ਹਿ)–ਪਪੋਲਿਆ ਜਾਏ ਜੁੰਬਦਾ (ਫ) ਭੁੜਕਦਾ–ਜੁੰਬੀਦਨ

ਸਹੀ (ਅ)–ਠੀਕ ਬੇਦਿਰੰਗ (ਫ)–ਬਗੈਰ ਦੇਰ ਦੇ–ਤੁਰਤ

ਪੋਖਰ (ਹਿ)–ਤਲਾਬ ਰਤਨਾਗਰ (ਸੰ)–ਸਾਗਰ ਰਤਨਾ ਭਰਿਆ.

ਨਦਸ (ਸੰ)–ਸਮੁੰਦਰ ਜਲਧਰ (ਸੰ)–ਬੱਦਲ–ਮੇਘ

ਹੱਸਣ (ਹਿ)–ਖਿੜਨ, ਫੁਲਦਾ ਨਿਰਸ (ਸੰ)–ਆਸਾਹੀਨ–ਰਸਹੀਨ

ਜ਼ੀਸਤ (ਰ)–ਜੀਵਨ–ਜ਼ਿੰਦਗੀ ਕਰਾਹਤ (ਅ)–ਘਿਰਨਾ–ਦੁਖ ਮੰਨਣਾ

ਮਸਲਕ ਹੱਕ (ਅ)–ਰਸਤਾ ਰੱਬ ਦਾ–ਸਚ ਦਾ ਰਾਹ–ਧਰਮ ਦਾ ਮਾਰਗ

ਕੁਨੈਨ (ਅ)–ਦੁਨੀਆ, ਬ੍ਰਹਮੰਡ ਪਾਂਧੀ (ਹਿ)–ਰਾਹੀ–ਪੰਧੀ

ਪਰਾਣੀ (ਪੰ)–ਪਸ਼ੂਆਂ ਨੂੰ ਤੋਰਨ–ਹਿੱਕਣ ਵਾਲੀ ਡੰਡੀ

ਪੰਜ ਜੁਆਨ (ਪੰ) ਕਾਮ, ਕ੍ਰੋਧ, ਲੋਭ, ਮੋਹ, ਹੰਕਾਰ

ਨਸ਼ਰ (ਅ)–ਬੁਰਾਈ–ਢੰਡੋਰਾ ਪਿਟਣਾ ਸ਼ੁਇਅਤ (ਅ)–ਦੁਨੀਆਦਾਰੀ ਵਾਲੇ

ਹਕੀਕਤ (ਅ)–ਸਚਾਈ ਵਾਲੇ ਸਤਾਣਾ (ਹਿ)–ਸ਼ੇਰਵਾਲਾ (ਸੰ)–ਸੱਤਾ

ਹੈਂਗਾਣਾ (ਹਿ)–ਹੰਕਾਰੀ ਹੱਸੇ (ਪੰ)–ਲਹਿਰਾਂ ਮਾਰੇ

ਕੁਸਮ (ਸੰ)–ਫੁਲ ਹੱਸਣ (ਪੰ)–ਖਿੜਨ

ਦੁੱਧ ਚੁੰਘਣੀਆਂ (ਪੰ)–ਇਸਤ੍ਰੀ ਦੇ ਥਣ ਮਿਹਰੀ (ਹਿ) ਇਸਤ੍ਰੀ

ਡੌਂਡੀ ਪਿਟਣਾ (ਪੰ)–ਵਡਿਆਈ ਕਰਨੀ ਝੂਠੀ ਮਰਮ (ਸੰ)–ਭੇਦ–(ਮਰਮਨ)

ਮਾਅਦੂਮ (ਅ)–ਗੁਆਚਣਾ–ਮਿਟ ਜਾਣਾ ਖਾਦਮ (ਅ)–ਸੇਵਾਦਾਰ

ਮਖਦੂਮ (ਅ)–ਮਾਲਕ–ਸਵਾਮੀ ਇੰਦ (ਸੰ)–ਚੰਦਰ ਮਾਂਹ

ਵਲਾਸੀ (ਸੰ)–ਪਿਆਰ ਭਰੀ

ਧੜੀ ਰਪਾਂਦੀ (ਪੰ)–ਮਾਂਗ ਸੰਧੂਰ ਭਰੀ–ਸੁਹਾਗ ਦਾ ਨਿਸ਼ਾਨ

ਰਮਕਣ (ਹਿ)–ਖੇਡਣ ਆਲੀਂ (ਸੰ)–ਸਹੇਲੀ

ਰਥ ਸੁਤਭਾਨ (ਸੰ) ਕਾਲ–ਮੌਤ ਦਾ ਰਥ, ਸੁਤਭਾਨ–ਸੂਰਜ ਦਾ ਪੱਤ੍ਰ

ਨਵਿਬਧੂ (ਹਿ)–ਨਵੀਂ ਵਿਆਹਤਾ ਖ਼ੁਮ (ਅ)–ਘੜਾ

ਮੈ (ਫ)–ਸ਼ਰਾਬ ਇਰਫਾਨੀ (ਅ)–ਬ੍ਰਹਮ ਗਿਆਨ ਬੰੜੇ (ਹਿ)–ਡੋਲ੍ਹੇ

ਕਟਾਖ਼ਸ਼ (ਸੰ)–ਪ੍ਰੇਮ ਨਜ਼ਰ–ਤਿਰਛੀ ਨਜ਼ਰ ਕਿਆਸ (ਅ)–ਵਿਚਾਰ, ਖ਼ਿਆਲ

ਆਰਸਾ (ਹ)–ਸ਼ੀਸ਼ਾ ਮੂੰਹ ਵੇਖਣ ਵਾਲਾ ਕਰੀ (ਹਿੰ)–ਹਾਥੀ

ਕੀਰੀ (ਹਿ)–ਕੀੜੀ ਅਜ਼ਾਬ (ਅ)–ਦੁਖ ਪੀੜੀ (ਹਿੰ)–ਪੀੜੀ–ਦੁਖੀ

ਰੋਜ਼–ਏ–ਅਜ਼ਲ (ਫ+ਅ)–ਕਿਆਮਤ ਦਾ ਦਿਨ–ਪਰਲੋ ਦਿਨ

ਰਸਨਾਂ (ਸੰ)–ਜ਼ਬਾਨ–ਰਸਨ ਭੰਨਘਾੜ (ਹਿ)–ਭੰਗਾਰ

ਰਿਯਾਕਾਰੀ (ਫ) ਫ਼ਰੇਬ ਝਾਲਾਂਗੇ (ਹਿ)–ਨੂਵੇਰਸਾਰ

ਜਬਲ (ਅ)–ਪਹਾੜ–ਫ਼ਰਹਾਦ ਦਾ ਪਹਾੜ, ਕਟਣਾ

ਤੇਸ਼ੀ (ਫ)–ਤੇਸਾ–ਪੱਥਰ ਘੜਨ ਵਾਲੀ ਤੇਸੀ ਖੋੜਸ (ਹਿ)–ਸੋਲਾਂ

ਡਗ (ਹਿੰ)–ਰਾਹ ਭੰਗਾਰ (ਹਿੰ) ਸੜਾਂਦ

ਗੁਣ–ਗੁਲਾਂ (ਹਿੰ+ਫ)–ਚੰਗੇ ਕੰਮਾਂ ਦੇ ਫੁਲ ਦੋ ਦੋ ਤਿੰਨ (ਪੰ)–ਘਾਟਾ

ਦੋ ਦੋ ਪੰਜ (ਪੰ)–ਲਾਹਾ ਨਫਸ (ਅ)–ਅੰਹਿਕਾਰ

ਅਸ਼ਕ (ਫ)–ਅੱਥਰੂ ਤੋਬਾ (ਅ)–ਪਛਤਾਵਾ

ਵਰਤਾ (ਅ) ਘੁੰਮਣਘੇਰੀ, ਭਮਰ ਅੰਤਕੇ (ਹਿੰ)–ਆਖ਼ਰੀ (ਸੰ)–ਅੰਤ

ਰਵਿ (ਸੰ)–ਸੂਰਜ/ਸਸਿ (ਸੰ)ਚੰਦ੍ਰਮਾਂਹ ਕੁਸ਼ਲ (ਸੰ)–ਖੁਸ਼ੀ–ਸੁਖ–ਚਤੁਰ

ਪ੍ਰਸਤੁਤਿ (ਸੰ) ਹਾਜ਼ਰੀ–ਪ੍ਰਗਟ ਅਤੀਤ (ਸੰ)–ਪਿਛੋਕੜ–ਪਹਿਲਾਂ ਦਾ–ਪੁਰਾਣਾ

ਮੈਮਨ (ਅੰਗ)–ਮਾਇਆ–ਲਖ਼ਸ਼ਮੀ ਸਹਿਗੇ (ਹਿ)–ਸਸਤੇ

ਟੇਵ (ਹਿ)–ਆਦਤ–ਬਾਣਿ–ਖੋਰ

ਗਰੁੜ (ਸੰ)–ਪੰਛੀ–ਵਿਸ਼ਨੂੰ ਦਾ ਵਾਹਣ, ਸਵਾਰੀ, ਸੱਪਾਂ ਦਾ ਵੈਰੀ, ਇਥੇ ਰਾਖਾ

ਨਾਗ (ਸੰ)–ਸਪ–ਇਥੇ, ਨਫ਼ਸ, ਕਾਮ–ਵਾਸ਼ਨਾ ਮੀਚ (ਹਿ)–ਮੌਤ

ਜ਼ੀਸਤ ਤ(ਫ਼)–ਜ਼ਿੰਦਗੀ ਤਨੁ (ਸੰ)–ਪੁੱਤ੍ਰ

ਸਾਲਕ (ਅ)–ਸੰਤ–ਰਬ ਦੋਸਤ ਜ਼ਿਕਰ (ਅ)–ਸਿਮਰਨ

ਨਫ਼ਸ (ਅ)–ਕਾਮ ਵਾਸ਼ਨਾ

ਦੀਵੇ ਦਾ ਫੁਲ (ਪੰ)–ਸੜੀ ਹੋਈ ਵੱਟੀ ਦਾ ਝੜਿਆ ਸਿਰਾ

ਸਰਧਨ (ਹਿ)–ਅਮੀਰ ਨਿਰਧਨ (ਹਿ)–ਗਰੀਬ

ਨਵ-ਡੰਡੀ ( ਹਿ) ਨਵਾਂ ਡੰਡਿਆਂ ਵਾਲੀ ਸੋ ਘਰ (ਪੰ)-ਪ੍ਰਭੂ ਦੁਵਾਰ

ਹੁਕਮੀ (ਅ)–ਹਾਕਮ–ਹੁਕਮ ਕਰਨ ਵਾਲਾ

ਉਤਸਵ (ਸੰ)–ਚਾਅ ਦਾ ਵੇਲਾ–ਉਰਸ ਸੈਫ਼ (ਅ) ਤਲਵਾਰ

ਸਦਾ (ਅ)–ਆਵਾਜ਼ ਰਮਕੜਾ ਹਿ)–ਖਡੌਣਾ

ਅਵਿਲੋਕਣ (ਸੰ)–ਦੇਖਣ ਜਰ (ਸੰ)–ਬੁਢਾਪਾ–ਜਰਾ

ਜੋਬਨ (ਹਿੰ) ਜੁਵਾਨੀ (ਸੰ)–ਯੌਵਨ

ਅਬਿਗਤਾ (ਸੰ)–ਗਤਿ ਬਗੈਰ–ਅਵਾਂਈ, ਗਤ

ਖ਼ੁਮਰੇ (ਅ)–ਰਸ ਭਰੇ–ਮਸਤ–ਖ਼ੁਮਾਰ

ਮਧੁਰਾੜੇ (ਹਿ) ਸ਼ਹਿਦ ਜਿਹੇ ਮਿੱਠੇ (ਸੰ) ਮਧੁ ਬੈਣ (ਹਿ) ਬੋਲ–ਬੈਨ

ਅਣਿਅਵਲੋਕੇ (ਸੰ)–ਬਗੈਰ ਦੇਖੇ ਅਣਿਕੂਏ (ਹਿ) ਬਗੈਰ ਬੋਲੇ–ਅਕੂਏ

ਜ਼ਿਕਰ (ਅ)–ਸਿਮਰਨ ਵਿਖਾਂ (ਹਿੰ)–ਕਦਮ

ਜੁੱਲਾਂ (ਹਿ) ਚੱਲਾਂ (ਅਰਬੀ ਜਲਾਨ ਸ਼ਬਦ ਤੋਂ) ਹਤਾ (ਹਿ)–ਹਟਾ

ਸੁਆਂਤਿ ਬੂੰਦ (ਹਿ)–ਮੀਂਹ ਦੀ ਛਿੱਟ ਜਾਂ ਕਣੀ ਜੋ ਸੁਆਂਤਿ ਨਛਿੱਤ੍ਰ ਅੰਦਰ ਸਮੁੰਦਰ ਵਿਚ ਡਿਗ ਕੇ ਸਿੱਪੀ ਅੰਦਰ ਮੋਤੀ ਬਣਦੀ ਹੈ ।

ਅਹਿਲ-ਏ-ਮੁਹਾਬਾ (ਅ)–ਪਿਆਰ ਵਾਲੇ ਲੋਕ ਸਾਗਰ (ਫ਼)–ਪਿਆਲੇ

ਸ਼ੇਵਾ (ਫ਼)–ਇਰਾਦਾ–ਆਦਤ ਸਬੂ (ਫ਼)–ਘੜਾ

ਲਬਰੇਜ਼ (ਫ਼)–ਨਕਾ–ਨਕ ਭਰਿਆ ਤੀਰੋਂ (ਸੰ) ਕਿਨਾਰਿਆਂ ਉੱਪਰ–ਤੀਰ

ਖਰੇ (ਹਿ) ਸੱਚੇ– ਨਰੇ (ਹਿ) ਨੜੇ–ਕਾਨ

ਰੱਖਣੇ (ਫ਼) ਛੇਕ–ਛਿਦਰ–ਐਬ ਵਸਾਹੁੰਦਾ (ਹਿ)–ਵਿਪਾਰ ਕਰਦਾ

ਅਣਿਪੱਕੇ (ਹ)–ਇੰਞਾਣੇ ਮੋਮਨਾ (ਅ)–ਈਮਾਨਦਾਰ ਮੁਸਲਮਾਨ–ਮੋਮਨ

ਠਾਕੁਰ ਗੋਰੇ ਰੰਗ ਦਾ (ਹਿੰ)–ਚਿੱਟੇ ਰੰਗ ਦਾ ਗੋਲ ਪੱਥਰ, ਜਿਸ ਅੰਦਰ ਕਾਲੀ ਧਾਰੀ ਹੁੰਦੀ ਹੈ । ਗੰਢਕ ਦਰਿਆ ਵਿਚੋਂ ਮਿਲਦਾ ਹੈ । ਪਾਣੀ ਦੇ ਰੋੜ੍ਹ ਨਾਲ ਗੋਲ ਹੋ ਜਾਂਦਾ ਹੈ–ਸਾਲਗਰਾਮ ਕਿਹਾ ਜਾਂਦਾ ਹੈ ।

ਖ਼ਿਲਵਤ (ਅ)–ਬਿਕੱਲਾਪਣ–ਇਕਾਂਤ ਸਾਲਾਹ (ਅ)–ਵਡਿਆਈ–ਸਿਫ਼ਤ

ਅਮੁਕ (ਹਿ)–ਜੋ ਮੁੱਕਣ ਨਾ ਸਮਤੋਲ (ਹਿ)–ਪੂਰੇ ਮਤਲਬ ਦੇ

ਇਫ਼ਤਾਰ (ਅ)–ਖੁਲ੍ਹਣਾ ਚਿਲਮਣ (ਫ਼)–ਪੜਦਾ–ਸਿਰਕੀ–ਚਿੱਕ

ਪਨਿਹਾਰੀ (ਹਿ) ਭਰਨ ਵਾਲੀ

ਸਿਕਦਾਰੀ (ਫ਼)–ਸਰਦਾਰੀ–ਮਾਲਕੀ

ਵਾਰੇ (ਹਿ)–ਵੇਖੋ (ਸੰ)–ਵਾਚਕ ਸੱਚਿਆਰੀ (ਹਿ)–ਸੱਚੀ (ਸੰ)–ਸੱਤਯ

ਨੁਕਤੇ (ਅ)–ਐਬ–ਨਿਸ਼ਾਨ ਮਸਲਕ (ਅ)–ਰਸਤਾ

ਬੁਕਤੇ (ਪੰ)–ਦੁਆਤ (ਫ਼)–ਬੁਕਚਾ–ਗੰਢ–ਆਮ ਪਹਿਲਾਂ ਬੱਚੇ ਮਦਰਸਿਆਂ ਜਾਂ ਪਾਠ-ਸ਼ਾਲਾਂ ਨੂੰ ਦੁਆਤਾਂ ਚੁਕ ਕੇ, ਬੰਨ੍ਹਕੇ ਕਿਤਾਬਾਂ ਨਾਲ ਖੜਦੇ ਸਨ।

ਸੈਲ (ਸੰ)–ਪੱਥਰ-ਪਹਾੜ-ਸ਼ੈਲ ਬੈਲ ਦਾ ਬੈਲ (ਹਿ)–ਪਸ਼ੂ ਦਾ ਪਸ਼ੂ–ਮੂਰਖ

ਖਿਵੱਯੇ (ਹਿ)–ਮਲਾਹ ਵਾਂਸ ਪਏਲਾ (ਹਿ)–ਵਾਂਸ ਨਾਲ ਬੱਧਾ ਕਪੜਾ

ਮੰਜ਼ਲ (ਅ)–ਧੇਅ–ਪਹੁੰਚਣ ਦੀ ਜਗ੍ਹਾ ਸਲਮ (ਅ)–ਪੌੜੀ

ਅਲਮ (ਅ)–ਝੰਡਾ ਖ਼ਮ (ਅ)–ਨੀਵਾਂ–ਟੇਡਾ

ਕਲਮ (ਅ)–ਵਿਦਵਤਾ–ਲਿਖਣ ਦੀ ਤਾਕਤ ਬੱਲਮ (ਹਿ)–ਤਾਕਤ–ਨੇਜ਼ਾ

ਫ਼ਾਅ (ਅ)–ਖੁਲ੍ਹਣਾ ਆਮਦ (ਫ਼)–ਕਮਾਈ

ਬਲਮ (ਹਿ)–ਪਿਆਰਾ–ਬਲਮਾ ਫ਼ਿਤਰਤ (ਅ)–ਆਦਤ, ਜਮਾਂਦਰੂ ਭੇੜ

ਮਾਨਵ (ਸੰ)–ਆਦਮੀ–ਮਨੁਸ਼-ਮਨੁਖ ਬਹੁਦਾ (ਹਿ)–ਕਈ ਵਾਰੀ

ਵਿਸਮਾਦ (ਸੰ)–ਅਚੰਭਾ–ਅਸਚਰਜ–ਵਿਸਮੱਯ

ਅਪਾਤੇ (ਹਿ)–ਕਾਲ ਸਮੇਂ–ਦੁਖ ਸਮੇਂ ਬ੍ਰਿਖ (ਸੰ)–ਰੁੱਖ

ਅਪੱਤਾ (ਹਿ)–ਪਤਿਆਂ ਬਗ਼ੈਰ, ਇੱਜ਼ਤ ਬਗ਼ੈਰ ਭਯਾਨਕ (ਸੰ)–ਡਰ ਭਰਿਆ

ਸੱਚ–ਅਚਾਰ (ਸੰ)–ਸ਼ੁਭ ਲਖਸ਼ਣ ਹੀਨ (ਸੰ)–ਬਗੈਰ–ਥੋੜਾ

ਪਾਤ੍ਰ (ਸੰ)–ਭਾਂਡਾ ਖ਼ੁਦੀ (ਫ਼)–ਅਹਿੰਕਾਰ–ਅਪਨਤ

ਬੇਖ਼ੁਦੀ (ਫ਼)–ਮਾਨ ਹੀਨਤਾ ਆਸ਼ਨਾਈ (ਫ਼)–ਪਿਆਰ

ਬੇਆਸ਼ਨਾਈ (ਫ਼)–ਵੈਰ ਪੀਰੀ (ਫ਼)–ਬੁਢਾਪਾ

ਪੁੰਡ੍ਰਤਾਈ (ਸੰ)–ਬੁਢਾਪਾ–ਧੌਲ਼ੇ ਵਾਲਾਂ ਵਾਲੀ ਉਮਰ

ਯੁਵਾ ਯੁਗ (ਹਿ)–ਨੌਜਵਾਨਾਂ ਦਾ ਜ਼ਮਾਨਾ ਨਿਸ਼ੀ (ਸੰ)–ਰਾਤ–ਨਿਸ

ਮਾਨਵਤਾ (ਹਿ)–ਇਨਸਾਨੀਅਤ ਸੋ ਘਰ (ਹਿ) ਪ੍ਰਭੂ ਦਰ

ਖ਼ੇਮਾ (ਅ)–ਤੰਬੂ ਸ਼ਬੀਹ (ਅ)–ਸ਼ਕਲ-ਰੂਪ ਵੱਕਰ (ਹਿ)–ਟੇਢੀ–ਦੁਖੀ

ਜ਼ੀਸਤ (ਫ਼)–ਜੀਵਨ ਮੀਚ (ਹਿ)–ਮੌਤ ਤਾਜ਼ੀ (ਫ਼)–ਨਵੀਂ

ਤੁਰੀ (ਹਿ)–ਘੋੜੀ ਕਰ ਤਾਜ਼ੀ ਤੁਰੀ ਸਵਾਰ ਗਈ–ਨਵਾਂ ਜਨਮ ਦੇ ਗਈ

ਪ੍ਰੀਖਿਆ ਬੋਰਡ (ਹਿ + ਅ) ਜਾਂਚ ਕਰਨ ਵਾਲੀ ਬੈਠਕ (ਸੰ)–ਪ੍ਰੀਖਸ਼ਾ

ਰਖ਼ਣੇ (ਫ਼)–ਛੇਕ (ਫ਼)–ਰਖ਼ਨਾ ਪਾਰਖ (ਹਿ)-ਪਰਖਣ ਵਾਲਾ (ਸੰ)-ਪ੍ਰੀਖਸ਼ਕ

ਕਰਤੂਤ (ਹਿ)–ਘਿਰਨਾ ਭਰਿਆ ਕੰਮ

ਪਿਆਰ ਪੰਕ (ਹਿ) ਪਿਆਰ ਦਾ ਚਿੱਕੜ (ਸੰ)–ਪੰਕ–ਚਿੱਕੜ

ਡੰਡਾ ਵਰਤਣ (ਪੰ)–ਲਾਠੀ ਡੰਡਾ ਚੁਲ਼ਾਉਣਾ–ਲੜਾਈ ਕਰਨਾ

ਡੰਡਾ ਚੜ੍ਹਨਾ (ਪੰ)–ਤਰੱਕੀ ਕਰਨਾ–ਉੱਚੀ ਪਦਵੀ ਪਾਉਣਾ
ਮਾਰਗ (ਸੰ)–ਰਸਤਾ          ਜੋਦੜੀ (ਹਿ)–ਬੇਨਤੀ
ਤਸੱਵੁਰ (ਅ)–ਧਿਆਨ-ਤਸਵੀਰ          ਸੁਪਨ (ਹਿ)–ਸੁਪਨਾ
ਖ਼ੁਦਾਵੰਦ (ਫ਼) ਮਾਲਕ–ਵਾਹਿਗੁਰੂ          ਖ਼ੁਦੀਬੰਦ (ਫ਼)–ਅਹਿੰਕਾਰੀ
ਖੁਧਾ (ਹਿ)–ਭੁਖਾ          ਦਰਬਾਰ ਮੁਅੱਲਾ (ਫ+ਅ)–ਕਚਹਿਰੀ
ਜਲਾਲੀ (ਅ)–ਮਿਹਰਬਾਨੀ ਕਰੇ–ਜਲਾਲ   ਰਿਜ਼ਕ (ਅ)–ਰੋਜ਼ੀ, ਖਾਣ ਪੀਣ ਦੇ ਸਾਧਨ
ਰਾਜ਼ਕ (ਅ)–ਰੋਜ਼ੀ ਦੇ ਸਾਧਨ ਬਨਾਉਣ ਵਾਲਾ ਵਾਹਿਗੁਰੂ
ਉਮੀ (ਅ)–ਅਨਪੜ੍ਹ          ਮੂਢਾ (ਹਿ)–ਮੂਰਖ          ਜਰਸ (ਅ)–ਘੰਟਾ
ਪਾਰਗ (ਸੰ)–ਫੁੱਲਾਂ ਅੰਦਰ ਦੀ ਧੂੜ          ਅਕਸੀਰ (ਅ)–ਰਸਾਇਣ-ਕੀਮਤੀ ਦਵਾ
ਆਸੀ (ਅ)–ਗੁਨਹਗਾਰ          ਬਾਰਾਂ ਨੌ (–) 12 ਸਤੰਬਰ, 1906-1986

## ਝੁਠਾਈ

ਸਦਾ (ਅ)–ਆਵਾਜ਼          ਪਾਵਨ (ਸੰ)–ਪਵਿੱਤ੍ਰ–ਸਾਫ–ਸ਼ੁੱਧ
ਪਾਕ (ਫ਼)–ਪਵਿੱਤ੍ਰ–ਸਾਫ–ਸ਼ੁਧ          ਪਲੀਤ (ਫ਼)–ਪਲੀਦ
ਪਤਿਤ (ਸੰ)–ਪਾਤਿਤ–ਗਿਰਿਆ ਹੋਇਆ, ਅਪਿਵਿਤ੍ਰ

## ਮੈਂ ਕਾਲਿੰਦੀ ਦੇ ਤੀਰ

ਕਾਲਿੰਦੀ (–)–ਗੰਗਾ–ਜਮਨਾ–ਕਾਲਿੰਦ ਪ੍ਰਬਤ ਜਿਥੋਂ ਨਿਕਲਦੀਆਂ ਨੇ
ਦੀਪ (ਸੰ) ਦੀਵਾ          ਪਿੱਤ੍ਰਾਂ (ਸੰ)–ਮੋਏ ਹੋਏ ਮਾਂ ਬਾਪ
ਪੁਲਸਰਾਤ (ਫ)–ਵੈਤ੍ਰਣੀ–ਪੁਲ ਜਿਹੜਾ ਰੂਹ–ਆਤਮਾ, ਮਰਨ ਬਾਦ ਨਰਕ–ਸਵਰਗ ਵਿਚ
ਜਾਣ ਤੋਂ ਪਹਿਲਾਂ ਲੰਘੀਦਾ ਹੈ।
ਸੇਤੁ (ਸੰ)–ਪੁਲ
ਵੈਤ੍ਰਣੀ (ਸੰ)–ਪੁਲਸਰਾਤ ਦੇ ਥਲੇ ਖ਼ੂਨ ਪਾਕ ਭਰੀ ਵਗਦੀ ਨਹਿਰ
ਗਰਤ (ਸੰ)–ਟੋਆ

## ਓਹੁ

ਛਿਦਰਾਂ (ਸੰ)–ਛੇਕਾਂ          ਈਖ (ਹਿ)–ਗੰਨਾ–ਮਿਠਾਸ
ਵਿਸਮਾਦੀ (ਸੰ)–ਰਹਸ ਭਰਿਆ–ਵਿਸਮੱਯ

**ਤੇਨੂੰ ਲਭਦਾ ਰਿਹਾ**

ਪ੍ਰਯਾਸ–(ਸੰ)–ਕੋਸ਼ਸ਼–ਹੀਲਾ–ਜਤਨ

**ਤਲਖ ਮਿਟੇ ਹਰ ਜੀਵਨ**

ਤਲਖ (ਫ਼)–ਕੌੜਾਪਨ ਨਿਮੋਲੀ (ਹਿ)–ਨਿਮ ਦਾ ਫਲ, ਕੌੜਾ
ਸਪੋਲੀ (ਹਿ)–ਸਪ ਦਾ ਬੱਚਾ–ਜ਼ਹਿਰੀ

**ਡ਼ਾਤਿ ਅਖ਼ੀਰੀ**

ਅਲੱਭ (ਸੰ)–ਜੋ ਲੱਭਿਆਂ ਵੀ ਨਾ ਮਿਲੇ–ਅਲੱਭਯ

**ਹਰ ਨਿੱਕੀ ਮੋਟੀ ਲੀਕ ਵਗੇ ਤੁਧ ਕਾਨੀ**

ਕਾਨੀ (ਹਿ)–ਕਲਮ–ਕਾਨੇ ਦੀ ਬਣੀ ਹੋਈ ਕਮਾਨੀ (ਹਿ)–ਕਮਾਈ
ਦਸਤੀਂ (ਫ਼) ਹੱਥਾਂ ਨਾਲ–ਦਸਤ ਧੜੀ (ਸੰ)–ਮਾਂਗ–ਕੇਸਾਂ ਦਾ ਚੀਰ
ਫ਼ਿਤਰਤ (ਅ)–ਜਮਾਂਦਰੂ ਆਦਤ
ਇਸ਼ਕ ਮਜਾਜ਼ੀ (ਅ)–ਦੁਨੀਆਵੀ ਪਿਆਰ-ਝੂਠਾ ਪਿਆਰ
ਥਲ (ਹਿ)–ਰੇਗਸਥਾਨ–ਜ਼ਮੀਨ ਸਰ (ਸੰ)–ਸਮੁੰਦਰ-ਜਲ-ਤਾਲਾਬ

**ਮੇਰੇ ਹਿਬੇ ਨਾਮੇ ਦੇ ਅੰਦਰ**

ਮਨਸਬਦਾਰੀ (ਅ)–ਪਦਵੀ
ਕਾਤਬਅਰਸ਼ੀ (ਅ)–ਲਿਖਣ ਵਾਲਾ–ਰਬ ਦੀ ਦਰਗਾਹ ਦਾ ਮੁਨਸ਼ੀ
ਹਿਬੇ-ਨਾਮਾ (ਫ਼)–ਬਖ਼ਸ਼ਿਸ਼ਨਾਮਾ
ਦਸਤੇ ਮੁਬਾਰਕ (ਫ਼+ਅ) ਹਥ ਪਵਿੱਤ੍ਰ ਗੁਜ਼ਾਰਸ਼ (ਫ਼)–ਅਰਜ਼–ਬੇਨਤੀ

**ਸਿਮਰਨ ਤੇ ਅਖ਼ਲਾਕੋਂ ਵਾਂਝੇ**

ਅਖ਼ਲਾਕ (ਅ)–ਉੱਚਾ ਕਿਰਦਾਰ–ਸਦਾਚਾਰ ਧੂਅਰ (ਹਿ)–ਧੂਣੀ
ਖੱਲ (ਹਿ)–ਧੌਂਕਣੀ ਜ਼ਿਕਰ (ਅ)–ਸਿਮਰਨ ਬੀਥੀ (ਸੰ) ਗਲੀ–ਵੀਥੀ
ਆਧੁਨਿਕ (ਸੰ)–ਵਕਤ ਦੇ–ਨਵੇਂ ਵਕਤ ਦੇ–ਵਰਤਮਾਨ
ਮੁਹਮਲ (ਅ)–ਬੇਮਾਇਨੇ

## ਤੇਨੂੰ ਭੁੱਸ ਪੈ ਗਿਆ

ਤਰਸੇਂ (ਫ਼)–ਡਰਦਾ ਏਂ          ਸਕੂਨਤ (ਅ)–ਵਾਸਾ–ਵਸਣਾ

## ਪੂਤਾ ਮਾਤਾ ਕੀ ਆਸੀਸ

ਹੁਮਾ (ਫ਼)–ਇਕ ਪੰਛੀ ਜਿਸ ਦੇ ਸਿਰ ਤੇ ਬੈਠਿਆਂ ਆਦਮੀ ਰਾਜਾ ਬਣ ਜਾਂਦਾ ਹੈ।
ਇੰਦ (ਸੰ)–ਚੰਦਰਮਾਂਹ          ਖੁਣਸਾਏ (ਹਿ)–ਸ਼ਰਮ ਖਾਏ
ਦਖ (ਹਿ)–ਜਮਾਲ–ਸੁੰਦਰਤਾ          ਕੁੰਚਰ (ਸੰ) ਹਾਥੀ–ਕੁੰਜਰ
ਅਲਿਪਤ (ਸ)–ਅਭਿੱਜ– ਵਖਰਾ          ਸੀਰਤ (ਅ)–ਅੱਛੇ ਗੁਣ
ਪ੍ਰਬਲ (ਸੰ)–ਬਹੁਤ ਬਲ ਵਾਲਾ

## ਟੇਢੀਆਂ ਜੂਨਾਂ

ਤ੍ਰਿੱਗਦ ਦੋਖ (ਸੰ)–ਜੀਵ ਜੰਤੂਆਂ ਦੀਆਂ ਦੁਖ ਪੀੜਾ          ਉੱਪਰ (ਪੰ)–ਹਾਕਮ
ਥੱਲੇ (ਪੰ)–ਸੇਵਕ          ਖੱਬੇ (ਪੰ)–ਦੁਸ਼ਮਨ          ਸੱਜੇ (ਪੰ)–ਦੋਸਤ
ਦਹਿ ਦਿਸਾ (ਸੰ)–ਦਸੀਂ ਪਾਸੀਂ–ਦਿਸ਼ਾ          ਅੁਧਿ ਸ੍ਰੀਰੀ (ਸੰ)–ਅੁਧਿਅੰਗੀ–ਇਸਤ੍ਰੀ
ਨਿਭੈ (ਪੰ)–ਬੀਤੇ–ਉਮਰ ਭੋਗੇ ਹੋਏ          ਵਿਰਾਸ (ਹਿ)–ਆਸਾਹੀਨ

## ਮੈਂ ਲੋਚਾਂ

ਜੋਦੜੀ (ਹਿ)–ਪ੍ਰਾਰਥਨਾ (ਸੰ)–ਜੁਹਾਰ          ਤਸੱਵੁਰ (ਅ)–ਝਾਕੀ
ਵਿਖਾ (ਹਿ)–ਕਦਮ          ਜੋਲੜੀ (ਹਿ)–ਚੱਲੇ (ਅ) ਜੋਲਾਨ
ਅਸ਼ਕ (ਫ਼)–ਅੱਥਰੂ          ਅਹਿੰ (ਹਿ)–ਹੰਕਾਰ
ਹੌਲੜੀ (ਹਿ)–ਹੌਲੀ

## ਜੋਬਨ ਤੇ ਜਰ

ਜੋਬਨ (ਹਿ)–ਜਵਾਨੀ (ਸੰ)–ਯੌਵਨ          ਜਰ (ਸੰ)–ਬੁਢਾਪਾ–ਜਰਾ
ਦਿਨਾਹ (ਹਿ)–ਦਿਨ          ਕਰਨ (ਸੰ)–ਕੰਨ ਕਰਣ          ਹੈਬਤ (ਅ)–ਡੰਰ
ਪਨਾਹੁ (ਫ਼)–ਆਸਰਾ          ਜੰਗੇ (ਪੰ)–ਛੋਟੀਆਂ ਬੰਦੂਕਾਂ
ਸਨਾਹੁ, (ਫ਼)–ਢਾਲ          ਸਾਲਾਹਿ (ਅ)–ਵਡਿਆਵੇ–ਤਾਰੀਫ ਜੋਗ
ਕਾਫੂਰ (ਅ)–ਉਡ ਜਾਣਾ          ਦੀਗਰ (ਫ਼)–ਬਾਕੀ

ਚੈਂਬਰ (ਅ)–(ICU) ਕਮਰਾ ਵਿਸ਼ੇਸ਼ ਧਿਆਨ ਦਾ–ਹਸਪਤਾਲ ਅੰਦਰ
ਸਬਾਹਿ (ਅ)–ਸਵੇਰਾ          ਰਾਹੁ ਨੇਸਤੀ (ਫ਼)–ਮੌਤ ਦਾ ਰਾਹ
ਗਾਹੁ (ਹਿ)–ਚੱਲੋ          ਰੰਜਾਹਿ (ਫ਼)–ਨਾਰਾਜ਼ ਕਰਨਾ
ਇਬਰਤਨਾਕ (ਅ)–ਸਬਕ ਲੈਣ ਜੋਗ
ਸਰਇੰਜਾਮ (ਫ਼)–ਆਖ਼ਰਤ          ਭਵਜਲ (ਸੰ)–ਸੰਸਾਰ ਸਾਗਰ

## ਉਹ ਅਕਲਾਂ ਕਿੱਥੇ

ਕਮਾਲ (ਅ)–ਵਡਿਆਈ          ਜਲਾਲ (ਅ)–ਬਜ਼ੁਰਗੀ
ਨਿਜ (ਸੰ)–ਆਪਣੀ          ਲੋਇਣ (ਸੰ)–ਨੇਤ੍ਰ-ਅੱਖਾਂ
ਜਮਾਲ (ਅ)–ਸੁੰਦਰਤਾ ਰੂਪ

## ਕਲਿ ਅੰਦਰ ਕੇਵਲ ਨਦਰਿ ਨਿਹਾਲੇ

ਸਾਹਾ (ਸੰ)–ਸਾਹਿਬ–ਮਾਲਕ–ਦਮਨ ਕਰਨ ਵਾਲਾ (ਫ਼)–ਸ਼ਾਹ
ਵਿਤਿ (ਸੰ)–ਲੰਬਾਈ ਚੌੜਾਈ–ਤਾਕਤ–ਵਿੱਤ          ਮਪੇਂਦੇ (ਹਿ)–ਨਾਪਦੇ
ਡਗਰ ਹਿ)–ਰਾਹ          ਮਉਲਾ (ਤੁਰਕੀ)–ਮਾਲਕ-ਸਾਹਿਬ
ਨਦੂੰਦਿਕ (ਸੰ)–ਮਿਹਰ ਦਾ ਜਲ

## ਸੁੰਦ੍ਰਮ–ਸ਼ਿਵੱਮ–ਸੱਤਿਯੱਮ

ਸੁਮੀਆਂ (ਸੰ)–ਸ਼ਾਂਤਿ ਸਰੂਪ (ਸੰ)–ਸਮੀਧ          ਅਲੰਬਨ (ਸੰ)–ਸਹਾਰਾ
ਹਮੀਆਂ (ਅ)–ਵਾਸਣੀ–ਸਹਾਰਾ          ਅਬਿਚਲ (ਸੰ)–ਟਿਕਾਉ ਵਾਲਾ–ਅਚੱਲ
ਕੇਲ (ਸੰ)–ਖੇਡ-ਕਰੀੜਾ          ਸੁਖਦ (ਸੰ)–ਸੁਖਦਾਈ–ਸੁੱਖਮ (ਸੰ)–ਸੂੱਖਿਯ
ਰੂਪਮ (ਸੰ)–ਸੁੰਦਰ (ਸੰ) ਰੂਪਮਯ          ਸੁੱਚਯਮ (ਸੰ)–ਸੁੱਚਾ (ਸੰ)–ਸੁਚਿਤ
ਦਾਇਮੀਆ (ਅ)–ਸਦੈਵ–ਹਮੇਸ਼ ਰਹਿਣ ਵਾਲਾ, ਦਾਇਮ

ਸੱਤਿਯੱਮ-ਸ਼ਿਵੱਮ-ਸੁੰਦ੍ਰਮ–ਸੱਚਾ ਹੈਂ–ਸ਼ਾਂਤਿ ਸਰੂਪ ਹੈ–ਸੋਹਣਾ ਹੈਂ
ਸਤਿ, ਸੁਹਾਣੁ, ਸਦਾ ਮਨਿ ਚਾਉ (ਜਪੁਜੀ)

## ਬਹੁਤਾ ਦੇ ਕੇ ਲੈਂਦਾ ਥੋੜਾ

ਕਾਰੇ (ਫ਼)–ਕੰਮ–ਵਿਹਾਰ–ਕਾਰ          ਵਿਆਝਣ (ਹਿ)–ਸੌਦਾ ਕਰਨਾ

## ਦਿਲ ਦੂਜੇ ਤੇ ਢੀਮ ਨਾ ਮਾਰੀਂ

ਸਿਰਮੌਰ (ਹਿ)–ਉੱਪਰ–ਉੱਚਾ–ਸਭ ਤੋਂ ਵੱਡਾ
ਪਨਿਹਾਰੀ (ਹਿ) ਪਾਣੀ ਭਰਨ ਵਾਲੀ
ਬਿਧਿਨਾ (ਹਿ)–ਸੰਸਾਰ ਰਚਨਹਾਰ (ਸੰ)–ਵਿਧਿ–ਸ੍ਰਿਸ਼ਟੀ ਰਚਨਾ ਕਰਨ ਵਾਲਾ
ਵਿਸਾਹੇ (ਹਿ)–ਵਣਜ ਕੀਤਾ ਚਿੱਤ੍ਰ ਗੁਪਤ (ਹਿ)–ਧਰਮਰਾਜ ਦੇ ਲਿਖਾਰੀ
ਅਵਿਤ੍ਰਉਂ (ਹਿ)–ਜੰਮਿਉਂ (ਸੰ)- ਅਵਿਤੀਰਣ ਸਟਾਂਪ (ਅੰਗ)–ਮੋਹਰ
ਕੋਨੀਨ (ਅ) ਦੀਨ ਦੁਨੀਆਂ

## ਖ਼ਾਕੀ ਸੈਂ, ਤੂੰ ਖ਼ਾਕ ਹੀ ਛਾਣੀ

ਖ਼ਾਕੀ (ਫ)–ਮਿੱਟੀ ਦਾ ਬਿਫਰਦਾ (ਹਿ)–ਫੈਲਦਾ–ਅੰਹਿਕਾਰ ਕਰਦਾ
ਸਨੇਹ (ਸੰ)–ਪਿਆਰ ਨਿਰਮਾਣ (ਸੰ)–ਘੜਨਾ–ਬਨਾਉਣਾ
ਇਸ਼ਟ (ਸੰ)–ਪੂਜਣ ਅਸਥਾਨ-ਲੋੜੀਂਦਾ ਲਿੰਗਮ (ਸੰ)–ਸ਼ਿਵਲਿੰਗ
ਕਾਲੇ ਲਿੰਗਮ (ਹਿ)–ਸੰਗੇ–ਅਸਵਦ–ਮੱਕੇ ਦਾ ਕਾਲਾ ਪੱਥਰ ਜੋ ਲਿੰਗ ਰੂਪ ਹੀ ਹੈ।
ਭਖਲਾਇਆ (ਹਿ)–ਭੁਲਿਆ ਹੰਸਾ (ਸੰ)–ਆਤਮਾ–ਰੱਬ ਦਾ ਅੰਸ਼
ਆਵਰਦਾ (ਹ)–ਉਮਰ–ਆਯੂ

## ਜਿਉਂ ਲਾਲੋ ਦਾ ਜਾ ਕੁੰਡਾ ਖੜਕਾਵੇ

ਉਦਕਰਖਨ, ਆਕਰਖਨ–ਉਪਜਣਾ-ਨਿਪਜਨਾ ਅਬਦੀ-ਅਬਦ (ਅ)–ਅਨਾਦੀ
ਅਜ਼ਲੀ-ਅਜ਼ਲ (ਅ)–ਹਮੇਸ਼ ਰਹਿਣ ਵਾਲੀ ਕਾਰ ਗਹਿ–(ਫ਼)–ਖੱਡੀ-ਕਾਰਖ਼ਾਨਾ
ਅਦਿਭੁਤ (ਸੰ)–ਅਚੰਭਾ-ਕੌਤੁਕੀ ਮਲਿਆਰੀ (ਹਿ)–ਮਾਲੀ ਦਾ ਕੰਮ
ਪ੍ਰੱਗਤੀ (ਸੰ)–ਤਰੱਕੀ-ਉੱਨਤੀ ਚਿੰਦ (ਹਿ)–ਖੇਡ, ਚਿੰਤਾ
ਬਿਹੀਨ (ਸੰ)–ਬਗ਼ੈਰ, ਵਿਹੀਨ ਅਸਗਾਹੁ (ਹਿੰ)–ਅਥਾਹ-ਜੋ ਗਾਹਿਆ ਨਾ ਜਾਵੇ

## ਰਜਨੀਗੰਧਾ

ਰਜਨੀ (ਸੰ)–ਰਾਤ ਗਾਂਧਾ (ਹਿੰ)–ਖੁਸ਼ਬੂ ਵੇਚਣ ਵਾਲਾ–ਅਤ੍ਰ–ਫਰੋਸ਼, ਗੰਧੀ
ਅਮੁਕ (ਪੰ)–ਨਾ ਮੁੱਕਣ ਵਾਲਾ ਮੁਸਕੇ (ਹਿ) ਮੁਸਕਾਏ
ਮੁਸ਼ਕੇ (ਹਿ)–ਖ਼ੁਸ਼ਬੂ ਫੈਲਾਵੇ ਅਰਪਣ (ਸੰ)–ਅਗੇ ਧਰਨਾ–ਭੇਟਾ ਕਰਨਾ
ਤਰਪਣ (ਸ)–ਚੁਨੀਆਂ–ਪਾਣੀ ਪੁਚਾਣਾ ਜਾਂ ਚੜ੍ਹਾਉਣਾ ਕੁਰਬਤ (ਅ)–ਨਜ਼ਦੀਕੀ

ਬੋਹ (ਹਿ)–ਖੁਸ਼ਬੂ–ਵਾਸ਼ਨਾ ਸੱਤਿਯੱਮ (ਸੰ)–ਸੱਚਾ ਅਰ ਸਥਿਰ ਰਹਿਣ ਵਾਲਾ
ਸੁੰਦਰੱਮ (ਹੰ)–ਸੋਹਣਾ–ਸਦੀਵ ਸੋਹਣਾ ਸ਼ਿੱਵਯੱਮ (ਸੰ)–ਸ਼ਾਂਤਿ ਰੂਪ
ਸੁਹਾਣ (ਹਿ)–ਸੋਹਣਾ ਸੁਬਹਾਨ (ਅ)–ਪਾਕ ਸੁੱਅਸਤਿ (ਸੰ)–ਪ੍ਰਾਰਥਾ
ਆਥਿ (ਸੰ)–ਵਿਭੂਤੀ–ਦੌਲਤ–ਮਾਇਆ ਬਾਣੀ (ਸੰ)–ਸ਼ਬਦ–ਬੋਲੀ
ਬਰਮਾਉ (ਸੰ)–ਬ੍ਰਹਮਾ ਨਮੋ (ਸੰ)–ਬੰਦਨਾ
ਵੈਭਵ (ਸੰ)–ਮਹਿਮਾ, ਵਿਭੂਤੀ, ਵਡਿਆਈ
ਸ਼ਬਦ ਬ੍ਰਹਮ (ਸੰ)–ਨਾਮ–ਨਾਦ ਰੂਪੀ ਬ੍ਰਹਮ ਚਾਉਂਦਾ (ਪ)–ਬੋਲਦਾ
ਨ੍ਰਿਤੇ (ਸੰ)–ਨਾਚ ਨਿਗਹਤ (ਫ਼)–ਖੁਸ਼ਬੂ
ਅਲੀਅਲ (ਹਿੰ)–ਕਮਲ ਦੇ ਭੰਵਰੇ ਵਤਿ
ਨਿਸੰਕੇ (ਸੰ)–ਨਿਸਚੇ–ਸੰਕਾ ਰਹਿਤ (ਸੰ) ਸ਼ੰਕਾ
ਅਨੰਨਤੇ (ਸੰ)–ਨਾ ਅੰਤ ਵਾਲਾ, ਵਾਹਿਗੁਰੂ ਮਤਾ (ਹਿ)–ਇਰਾਦਾ (ਸੰ) ਮੱਤਿ
ਮਸੂਰਤ (ਹਿ)–ਸਲਾਹ (ਅ)–ਮਸ਼ਵਰਤ

## ਆਪੋ ਆਪਣੇ ਰੱਬ

ਨੈਸਾਣ (ਸੰ)–ਸਾਗਰ–ਸਮੁੰਦਰ ਖ਼ਲਕ (ਅ)–ਦੁਨੀਆ ਦੇ ਬੰਦੇ
ਸਮੂਹ (ਸੰ)–ਸਾਰੀ

## ਦੁਨਾਲੀ ਵਿਚੋਂ ਸੇਵਾਦਾਰੀ ਬਦਲੇ

ਕੁਵੱਲੇ (ਪੰ)–ਉਲਟੇ ਪਾਸੇ ਵਿਹੁਲੇ (ਪੰ)–ਜ਼ਹਰ ਵਾਲੇ, ਵਿਹੁ ਵਾਲੇ
ਅਨਕਾ (ਅ)–ਅਲੱਭ–ਗ਼ਾਇਬ
ਮੁਖਨੱਸ (ਅ)–ਖੱਸੀ (ਬਾਬਾ ਦੀਪ ਸਿੰਘ ਜੀ ਸ਼ਹੀਦ ਜੋਧੇ ਦੇ ਅਸਥਾਨ ਅੰਮ੍ਰਿਤਸਰ, ਕੜਾਹ ਪ੍ਰਸ਼ਾਦ ਦੀ ਥਾਂ ਬਰਫ਼ੀ ਪ੍ਰਸ਼ਾਦ ਵੰਡੀਦਾ ਹੈ, ਇਕ ਲੱਖ ਰੁਪੈ ਸਾਲ ਦਾ ਠੇਕਾ ਹੁੰਦਾ ਹੈ।
ਸਾਬਕਾ–ਸਾਬਕ (ਅ)–ਪਹਿਲਿਆਂ–ਪੁਰਖਾਂ ਕੂਤ (ਅ)–ਤਾਕਤ, ਕੁੱਵਤ
ਚੱਕੀ ਚੱਲੇ (ਪੰ)–ਗੁਰੂ ਸਿੱਖ ਜਾਦੂ ਟੂਣੇ ਕਢਾਉਣ ਨੂੰ ਸਿਰ ਮਾਰਦੇ ਹਨ।
ਸੱਲੇ (ਹਿੰ)–ਛੇਕ ਪਾਵੇ–ਦੁਖ ਦੇਵੇ ਠਗਲੇ (ਪੰ)–ਠਗ
ਨ੍ਰਿਤਿ (ਸੰ)–ਨਾਚ ਅਚੁੱਤ (ਸੰ)–ਅਹਿਲ ਮੈ (ਅ)–ਸ਼ਰਾਬ
ਲਿਕਰ (ਅੰਗ)–ਸ਼ਰਾਬ ਆਨਿੰਦ (ਸੰ)–ਨਿੰਦਨ ਰਹਿਤ
ਜੁਗਲੇ (ਸੰ)–ਦੋਵੇਂ–ਯੁਗਲ ਕਾਮਣੀਆਂ (ਸੰ)–ਤੀਵੀਂਆਂ
ਕਾਮਣ (ਅ)–ਛਵੀਤ, ਟੂਣੇ, ਕਾਮਨ, ਛੁਪਿਆ ਹੋਇਆ

## ਮੈਨੂੰ ਕੀ ? ਤੈਨੂੰ ਕੀ ? ਮੈਨੂੰ ਕੀ ?

ਮਾਣੂ (ਸਿੰਧੀ)–ਆਦਮੀ ਕੂਪ (ਸੰ)–ਖੂਹ ਦਾਦਰ (ਹਿੰ)–ਡੱਡੂ

ਮੰਨ-ਮੱਧ (ਸੰ)–ਅਹਿੰਕਾਰ ਗਹਿਲੀ (ਹਿੰ)–ਭੁੱਲੜ

ਅਨਬੇਲੀ (ਹਿੰ)–ਦੁਸ਼ਮਨ

ਤਾਂਡਵ ਨ੍ਰਿਤ (–)–ਸ਼ਿਵ ਜੀ ਦਾ ਨਾਚ, ਸ਼ਿਵ ਜੀ ਸੰਸਾਰ ਹਰਤਾ ਹਨ

ਸਿਕਦਾਰੀ (ਫ਼)–ਮਾਲਕੀ, ਸ਼ਿਕਦਾਰ, ਹਾਕਮ

ਨਿਊਕਲੀਅਰ ਅਸਤ੍ਰ (ਅੰ + ਸੰ)–ਪ੍ਰਮਾਣੂ ਹਥਿਆਰ

ਲਾਲ ਅੱਖੀਂ (ਪੰ)–ਗੁੱਸੇ ਨਾਲ

ਬਟਨ ਲਾਲ (ਪੰ)–ਲਾਲ ਰੰਗੀ ਬਿਜਲੀ ਦਾ ਬਟਨ ਜੋ ਪ੍ਰਮਾਣੂ ਹਥਿਆਰਾਂ ਨੂੰ ਚਲਾਉਣ ਦੇ ਹੁਕਮ ਕਰਨ ਦਾ ਹੈ । ਅਮ੍ਰੀਕਾ ਅਰ ਰੂਸ ਦੇ ਪਰਧਾਨਾਂ ਦੇ ਕਮਰਿਆਂ ਵਿੱਚ ਲੱਗਾ ਹੈ ।

ਬ੍ਰਹਿਮੰਡ (ਸੰ)–ਜਗਤ-ਸੰਸਾਰ

ਨਾਸਤਕ (ਸੰ)–ਰੂਸ–ਇਕ ਰੱਬ ਨੂੰ ਨਾ ਮੰਨਣ ਵਾਲੇ–ਵਾਮ ਮਾਰਗੀ

ਆਸਤਕ (ਸੰ)–ਅਮਰੀਕਾ–ਇਕ ਰੱਬ ਨੂੰ ਮੰਨਣ ਵਾਲੇ-ਈਸਾਈ

ਅਰਬਦ ਨਰਬਦ, ਧੁੰਧੂਕਾਰਾ (ਹਿ)–ਅਰਬਾਂ ਸਾਲਾਂ ਲਈ ਘੁਪ ਅਨ੍ਹੇਰਾ, ਸੰਸਾਰ ਉਤਪਤੀ ਤੋਂ ਪਹਿਲਾਂ (ਗੁਰਬਾਣੀ-ਅਰਬਦ ਨਰਬਦ ਧੁੰਧੂਕਾਰਾ, ਪੰਨਾ 1035)

ਸੂਰ (ਸੰ)–ਸੂਰਜ ਇੰਦ (ਸੰ)–ਚੰਦ

ਕਲਪਾਂ–ਚਾਰ ਅਰਬ ਬੱਤੀ ਕਰੋੜ ਮਾਨਵ ਵਰਸ਼-ਬ੍ਰਹਮਾਂ ਦਾ ਇਕ ਦਿਨ–ਇੱਕ ਹਜ਼ਾਰ ਮਹਾਂ ਯੁਗ ।

ਅਹਿਰਮਨ (ਫ਼)–ਸ਼ੈਤਾਨ (ਉਰਮੁਜ਼ਦ–ਰੱਬ ਦੇ ਬਰਖ਼ਲਾਫ਼–ਪਾਰਸੀ ਵਿਸ਼ਵਾਸ)

ਗਨਾਂ (ਸੰ)–ਆਦਮੀ ਸਮੂੰਹ ਅਨੰਨਤੇ (ਸੰ)–ਅੰਤਹੀਨ-ਵਾਹਿਗੁਰੂ ਜੀ

ਆਸੀ (ਅ)–ਗੁਨਹਗਾਰ-ਪਾਪੀ ਗੁਲ-ਸਥਾਨਾਂ (ਫ਼ + ਸੰ)–ਬਾਗ-ਹਿੰਦੋਸਤਾਨ

## ਪਿਆਰ ਹੋੜਾਂ

ਹਲਾਲ (ਅ)–ਨਵੇਂ ਚੜ੍ਹੇ ਚੰਦ ਵਾਂਗੂੰ ਗਲਤਾਨ (ਫ਼)–ਡੁੱਬਾ ਹੋਇਆ

ਮਲਬਾ (ਹਿ)–ਕਪੜਾ–ਕਾਂਇਆਂ ਪੈਕਾਨ (ਫ਼)–ਤੀਰ

ਕਾਨਨ (ਸੰ)–ਜੰਗਲ ਦੱਧਾ (ਹਿੰ)–ਸੜਿਆ ਹੋਇਆ–(ਸੰ)–ਦਗਧ

ਕਾਨ (ਪੰ)–ਕਾਨਾ ਜੀਰਾਣ (ਹਿ)–ਮੜ੍ਹੀਆਂ

ਹੈਵਾਨ (ਅ)–ਪਸ਼ੂ-ਕਾਮਬੁੱਧੀ ਲੀਰ (ਪੰ)–ਚੀਰ-ਪਾੜ ਕੇ

ਸੁਆਂਤਿ ਬੂੰਦ, ਸਆਂਤਿ ਨਿਛੱਤ੍ਰ (ਸੰ)–ਮੀਂਹ ਦੀ ਬੂੰਦ ਜੋ ਸੁਆਂਤਿ ਨਿਛੱਤ੍ਰ ਅੰਦਰ ਹੈ ਅਰ ਸਾਗਰ ਅੰਦਰ ਮੋਤੀ ਬਣਦੀ ਹੈ, ਸਿੱਪੀ ਵਿਚ। ਅਰ ਪਪੀਹਾ ਇਸੇ ਬੂੰਦ ਲਈ ਤਰਸਦਾ ਹੈ।

ਨੀਰਾਂ (ਹਿ)–ਲੋੜਾਂ ਖ਼ਲਹਾਨ (ਅ)–ਖ਼ਲਿਆਨ–ਖਲਵਾੜਾ

ਅਕਦ (ਅ)–ਨਿਕਾਹ–ਵਿਵਾਹ ਸੱਚਿਆਰਿਆਂ (ਹਿ)–ਸੱਚੇ ਪੁਰਸ਼ਾਂ

## ਘੂਮਰ ਪਾ

ਘੂਮਰ (ਹਿ)–ਪ੍ਰੇਮ ਨਾਚ-ਨ੍ਰਿਤਿ–ਰਕਸ ਕੀਮੀਆ (ਅ)–ਜ਼ਿੰਦਗੀ ਬਖ਼ਸ਼–ਅੰਮ੍ਰਿਤ

ਕੰਦ੍ਰਪ (ਸੰ)–ਪ੍ਰੇਮ ਦੇਵਤਾ ਸੋਜ਼ (ਅ)–ਜਲਨ–ਪ੍ਰੇਮ ਬਿਰਹੋ ਭਾਅ

ਸਾਂਵਰੀਆਂ (ਹਿੰ)–ਪਿਆਰਾ ਅਹਿਵਾਲ (ਅ)–ਬਹੁਵਚਨ ਹਾਲ

## ਨਿਤ ਹੀਲਿੰਗ ਟੱਚ ਦੇਂਦੀ ਵਿਚ ਲਵਣ ਪਾਕੇ

ਪੇਸ਼ (ਅ)–ਅਗੇ ਪਸਤ (ਅ)–ਪਿਛਾਂ ਕੇਲਾਂ (ਅ)–ਖੇਡਾਂ

ਉਦੈ (ਸੰ)–ਚੜ੍ਹਨਾ ਅਸਤ (ਸੰ)–ਡੁਬਣਾ ਮਲਬੂਸ (ਅ)–ਪਹਿਨੇ ਹੋਏ

ਜ਼ਰਬਫ਼ਤ (ਅ)–ਜੜਾਊ ਬਸਤ੍ਰ ਹਫ਼ਤ (ਅ)–ਸਤ

ਤਾਊਸ–ਮੋਰ–ਰੂਪੀ ਸਾਜ਼ ਵਜਾਉਣ ਵਾਲਾ ਬਖ਼ਤ (ਅ)–ਭਾਗ

ਰੇਗ (ਅ)–ਰੇਤ ਨਵਨੀਤ (ਸੰ) ਮੱਖਣ

ਸੰਗ ਸਖ਼ਤ–(ਫ਼) ਪੱਥਰ ਵਾਂਗੂੰ ਸਖ਼ਤ ਨਾਬੂਦ ਨੇਸਤ–(ਫ਼) ਮਿਟ ਗਏ

(ਅਕਾਲ ਤਖਤ–9 ਜੂਨ, 1984 ਦੀ ਹਾਲਤ)

ਬਸਤ (ਅ) ਬੱਝ ਗਏ ਸ਼ਮਅ (ਅ)–ਚਿਰਾਗ, ਦੀਵਾ

ਜਿਗਰੇ ਲਖ਼ਤ (ਅ) ਜਿਗਰ ਦੇ ਟੁਕੜੇ–ਪਿਆਰੇ

ਰਾਹੇ-ਰਖ਼ਤ (ਅ)–ਮੌਤ ਪਿਛੋਂ ਰਾਹ ਦਾ ਭਾਰ, ਪਾਪਾਂ ਦੀ ਪੰਡ

ਸੱਲੇ (ਹਿੰ) ਛੇਕੋ-ਪਾੜੇ ਯੱਖ (ਫ਼)–ਬਰਫ਼

ਨੁਤਕ (ਅ)–ਜ਼ਬਾਨ ਚਤੁਰਦਿਸ਼ਾ (ਸੰ) ਚਹੁੰ ਪਾਸੀਂ

ਦੇਵ ਬਾਣੀ (ਸੰ) ਸਿੱਖ ਗੁਰੂ ਗ੍ਰੰਥ ਸਾਹਿਬ

ਖ਼ਫ਼ਤ (ਅ) ਪਾਗਲ, ਰੌਲੇ ਰਿਆਕਾਰੀ (ਅ) ਧੋਖੇਬਾਜ਼ੀ

ਬਦਕਾਰੀ (ਅ)–ਬੁਰਾ ਕਿਰਦਾਰ ਪੈਂਵਸਤ (ਅ) ਜੁੜ ਗਏ

ਸਬਤ (ਅ)–ਸ਼ਿਨਿੱਚਰ ਦੇਵਤਾ ਜੁਰਅੱਤ (ਅ) –ਦਲੇਰੀ

ਨਿਸ਼ਾਨੇ-ਜ਼ਰਾਇਮ (ਫ਼ + ਅੰ) ਜੁਰਮ ਦਾ ਨਿਸ਼ਾਨ
ਸਰਮਸਤ (ਅ) ਜਨੂੰਨੀ–ਕਾਹਲੇ ਪੰਥ ਪਾਰ (ਹਿੰ) ਪੰਥ ਪਾੜ
ਬੇਰਬਤ (ਅ)–ਪਿਆਰ ਰਹਿਤ, ਦੁਸ਼ਮਣ
ਹੀਲਿੰਗ ਟੱਚ (ਅੰਗ) Healing Touch–ਪਿਆਰ ਛੋਹ–ਜ਼ਖ਼ਮ ਲਈ ਮਲ੍ਹਮ
ਲਵਣ (ਸੰ)–ਲੂਣ ਖ਼ਸਤ (ਅ)–ਟੁਕੜੇ ਟੁਕੜੇ, ਜ਼ਖ਼ਮੀ
ਤਨਾਸੁਖ਼ (ਅ)–ਮੁੜ ਜੰਮਣਾ, ਆਵਾ ਗਵਨ, ਪੁਨਰ–ਜਨਮ
ਬਰਜਸਤ (ਅ)–ਤਿਆਰ ਬਰ ਤਿਆਰ–ਚੁਸਤ ਸਰਹੰਗ (ਅ)–ਸਰਦਾਰ
ਸਰਪ੍ਰਸਤ (ਅ)–ਮਾਲਕ-ਰਾਖਾ।

## ਕਾਨ੍ਹ ਦਾਮੋਦਰ ਲਿਆ ਬਣਾ

ਦਾਮ (ਸੰ)–ਰੱਸੀ ਦਾਮ (ਹਿੰ) ਦਮੜੀ
ਦਾਮ + ਉਦਰ (ਸੰ) ਪੇਟ ਰੱਸੀ ਬੱਧਾ ਗੰਡਕ (ਹਿੰ)–ਗੰਗਾ ਦੀ ਸਹਾਇਕ ਨਦੀ
ਪਾਹਨ (ਹਿੰ)–ਪੱਥਰ ਸ਼ਾਲਗ੍ਰਾਮ (ਸੰ) ਗੰਡਕ ਨਦੀ ਵਿਚ ਰੁੜ੍ਹਦੇ ਪੱਥਰ ਦੀ ਵੱਟੀ ਜਿਸ ਦੁਆਲੇ ਚੱਕ੍ਰ ਦਾ ਨਿਸ਼ਾਨ ਹੁੰਦਾ ਹੈ ਅਰ ਸ਼ਿਵਲਿੰਗ ਕਰਕੇ ਪੂਜੀਦਾ ਹੈ।
ਵੈਸ਼ਨੋ—ਬੈਰਾਗੀ ਸਾਧੂ ਸੋਨੇ ਚਾਂਦੀ ਅੰਦਰ ਮੜ੍ਹ ਗਲ ਵਿਚ ਲਟਕਾਉਂਦੇ ਨੇ
ਗਰੇ (ਹਿੰ) ਗਲ ਵਿਚ ਮੂੜ੍ਹਾ (ਹਿੰ)–ਮੂਰਖ ਮਾਨਵ (ਹਿੰ)–ਆਦਮੀ

## 'ਬ੍ਰਹਮ' ਪਾਕ ਹਿਆਉ ਵੱਜੇ ਠਾਹ ਘਣੀ

ਗ੍ਰੀਜ਼ (ਅੰਗ)–ਥੰਦਾ, ਥੰਦਿਆਈ
ਵਿਵੇਕ (ਸੰ)–ਇਮਤਿਆਜ਼–ਬੁਰੇ ਭਲੇ ਦੀ ਜਾਂਚ
ਫਹੀਮ (ਅ)–ਸਮਝਦਾਰ ਅਸੀਮ (ਸੰ)–ਹਦ ਰਹਿਤ
ਰਾਜ਼ (ਅ)–ਭੇਦ ਕਪੜੇ (ਪੰ) ਸ੍ਰੀਰ–ਕਾਇਆਂ
ਛੋਇਆ (ਖੰ)–ਛਹਿਆ ਮੈਖ਼ਾਨੇ (ਫ਼) ਸ਼ਰਾਬ ਘਰ
ਵੇਲ (ਸੰ)–ਇਸਤ੍ਰੀ ਪ੍ਰਾਈ (ਹਿ) ਦੂਸਰੇ ਦੀ
ਜੋਹਨ (ਹਿ)–ਲੱਭਣ (ਫ਼) ਜੋਈਦਨ–ਲਭਣਾ
ਆਂਚਲ (ਸੰ)–ਪੱਲਾ–ਅੰਚਲ ਸੁਲਹਿ ਕੁਲ (ਅ)–ਸਰਬ–ਸਾਂਝੀ
ਮਨਸਬ (ਅ) ਪਦਵੀ
ਸੇਂਹ ਕੰਡੋਇਆ (–) ਸੇਂਹ ਦਾ ਕੁੰਡਾ ਜਾਂ ਤੱਕਲਾ
ਮੁਹੇ (ਹਿੰ)–ਲੁੱਟੇ ਚੁਖੋਇਆ (ਹਿੰ) ਕਟਕੇ

ਵਾਰਨੀ (ਸੰ)–ਸ਼ਰਾਬ          ਫ਼ਾਗ ਉਡਾਏ–(ਹਿੰ) ਹੋਲੀ ਖੇਡੇ
ਮਕਬਰਾ (ਅ)–ਇਸਲਾਮੀ ਕਬਰ–ਦੁਆਰਾ–ਮਜ਼ਾਰ
ਸਮੱਗਲਰ (ਅੰਗ)–ਚੋਰੀ ਨਾਲ ਧੰਨ ਪ੍ਰਾਪਤ ਕਰਨ ਵਾਲੇ।
ਖੱਜਲ (ਅ)–ਪ੍ਰੇਸ਼ਾਨ–ਖ਼ੁਆਰ।

## ਕਿਉਂ ਤੂੰ ਮੇਰੀ ਛੇਜ ਵਛਾਉਂਦਾ ਏਂ

ਕੁਰਖ਼ਤ (ਫ)–ਸਖ਼ਤ          ਦਸਤੇ ਕਰਮ (ਫ਼)–ਮਿਹਰ ਦਾ ਹੱਥ
ਕਲਪਾਂ (ਸੰ)–ਬ੍ਰਹਮਾ ਦਾ ਇਕ ਦਿਨ–ਇਕ ਹਜ਼ਾਰ ਮਹਾਂ ਯੁਗ–ਚਾਰ ਅਰਬ ਬੱਤੀ ਕਰੋੜ ਮਾਨਵ ਵਰਸ਼
ਕਲਾਲੀ (ਹਿੰ)–ਸਾਕੀ–ਸ਼ਰਾਬ ਪਿਆਉਣ ਵਾਲਾ
ਛਾਉਂਪਤਰਾਲੀ (ਹਿੰ)–ਗੂੜ੍ਹੀ ਛਾਂ          ਲੀਕ (ਹਿੰ)–ਭਾਗਾਂ ਦੇ ਚਿੰਨ੍ਹ–ਅੱਖਰ
ਅਲੀਕੋਂ (ਹਿੰ)–ਲੀਕ ਰਹਿਤ–ਧਰਮ ਰਾਜ
ਰੁਤ ਕੁਸਮਾਲੀ (ਸੰ)–ਫੁੱਲਾਂ ਦੀ ਬਹਾਰ

## ਮੈਂ ਨਹੀਂ ਤੌਬਾ ਕਰਨੀਂ

ਅਸ਼ਰਫੁਲਮਖ਼ਲੂਕਾਤ (ਫ਼)–ਸਭ ਜੋਨੀਆਂ ਤੋਂ ਉੱਤਮ          ਜੋਨੀ–ਮਾਨਵ ਜਾਤੀ
ਕਾਇਨਾਤ (ਅ)–ਦੁਨੀਆਂ          ਅਬਦੋਂ (ਅ)–ਜਿਸਦਾ ਅੰਤ ਨਾ ਹੋਵੇ
ਪੁਰਖ (ਸੰ)–ਪੁਰਸ਼, ਆਦਮੀ          ਊਸ਼ਾ (ਸੰ)–ਸੂਰਜ ਚੜ੍ਹਨ ਦਾ ਵੇਲਾ
ਤੋਲੀਂ (ਹਿੰ)–ਨਾਪ ਤੋਲ          ਅਕਸ਼ਰ–(ਸੰ)–ਅੱਖਰ–ਨਾ ਖਿਰਨ ਵਾਲੇ
ਭਾਉਂ (ਹਿੰ)–ਪਿਆਰ          ਭਉ (ਹਿੰ)–ਡਰ (ਸੰ) ਭੈਅ
ਵਾਲ ਠੋਕਣਾ (ਪਿੰ)–ਹੁੰਦੇ ਕੰਮ ਨੂੰ ਰੋਕਣਾ          ਪ੍ਰਯਾਸ–(ਸੰ)–ਕੋਸ਼ਿਸ਼–ਜਤਨ
ਐਟਮ (ਅ)–ਅਣੂੰ

## ਜਾਚਕਾ

ਜਾਚਕਾ (ਸੰ)–ਯਾਚਨਾ, ਮੰਗ–ਪ੍ਰਾਰਥਨਾ ਪੱਤਰ          ਸਿਖਰੀ (ਸੰ) ਅੰਤ ਦੀ–ਸ਼ਿਖਰ
ਭਾਲ (ਸੰ)–ਮਸਤਿਕ–ਮੱਥਾ–ਸੀਸ

## ਅਰਪਣ

ਪਰਤੋਂ (ਫ਼)–ਅਕਸ–ਪ੍ਰਛਾਵੇਂ          ਪੁਨਹਚਾਰ (ਸੰ)–ਪਛਤਾਵੇ।

# ਨਾਵਾਂ ਥਾਵਾਂ ਦਾ ਬਿਓਰਾ

## ਉਪਨਿਸਦ

ਉਪਨਿਸ਼ਦ ਸੰਸਕ੍ਰਿਤ ਭਾਸ਼ਾ ਅੰਦਰ ਪੁਰਾਤਨ ਆਰੀਯਾ ਜਾਤੀ ਜਾਂ ਧਰਮ ਦੇ ਵੇਦਾਂ ਤੇ ਆਧਾਰਤ ਅਧਆਤਮਿਕ ਗਿਆਨ ਦੇ ਗ੍ਰੰਥ ਹਨ। ਉਪਨਿਸ਼ਦ ਸ਼ਬਦ ਉਪ-ਨਿ-ਸ਼ਦ ਧਾਤੂ ਤੋਂ ਬਣਿਆ ਹੈ–ਕੋਲ-ਬੈਠ-ਕੇ-ਵਿਚਾਰ-ਕਰਨੀ–ਸੰਸਾਰਕ ਕਲੇਸ਼ਾਂ ਦੇ ਵਿਨਾਸ਼ ਲਈ ਬ੍ਰਹਮ-ਤੱਤਵ ਦੀ ਪ੍ਰਾਪਤੀ ਅਤੇ ਜਨਮ ਮਰਨ ਦੇ ਬੰਧਨਾ ਤੋਂ ਛੁਟਕਾਰੇ ਲਈ ਗੁਰੂ ਕੋਲ ਬੈਠ ਕੇ ਵਿਚਾਰ ਕਰਨੀ।

ਇਹ ਗ੍ਰੰਥ ਵੇਦਾਂ ਦਾ ਅੰਤਮ ਭਾਗ ਹੋਣ ਕਰਕੇ ਵੇਦਾਂਤਿ–ਵੇਦਾਂ-ਦਾ-ਅੰਤ–ਵੀ ਕਹਾਉਂਦੇ ਨੇ।

ਉਪਨਿਸ਼ਦਾਂ ਦੀ ਗਿਣਤੀ ਨਿਸਚੇਪੂਰਵਕ ਨਹੀਂ ਕਹੀ ਜਾ ਸਕਦੀ। ਕਿਤੇ 239, ਕਿਤੇ 200 ਅਰ ਕਿਤੇ 108 ਲਿਖਿਆ ਹੈ। ਇਹ ਵੀ ਦੱਸਿਆ ਗਿਆ ਹੈ ਕਿ ਉਪਨਿਸ਼ਦਾਂ ਦੀ ਰਚਨਾ ਸਮ੍ਰਾਟ ਅਕਬਰ ਦੇ ਕਾਲ 1605 ਈ: ਤੱਕ ਹੁੰਦੀ ਰਹੀ ਹੈ।

ਉਪਨਿਸ਼ਦ ਭਾਰਤੀ ਬ੍ਰਹਮ ਵਿਦਿਆ ਦੇ ਮਹਿਲ ਦੇ ਨੀਂਹ ਪੱਥਰ ਹਨ। ਗੀਤਾ ਉਪਨਿਸ਼ਦਾਂ ਦੇ ਗਿਆਨ ਉਪਰ ਹੀ ਆਧਾਰਤ ਹੈ। ਗੀਤਾ ਨੂੰ ਉਪਨਿਸ਼ਦ ਰੂਪੀ ਗਾਂਵਾਂ ਦਾ ਦੁੱਧ ਵੀ ਕਿਹਾ ਜਾਂਦਾ ਹੈ। ਸਾਰੇ ਸੰਸਾਰ ਅੰਦਰ ਬ੍ਰਹਮ ਗਿਆਨ ਦਾ ਖ਼ਜ਼ਾਨਾ ਜਾਂ ਸਰੋਤ ਉਪਨਿਸ਼ਦ ਹੀ ਹਨ; ਇਹ ਮੰਨਣ ਵਿਚ ਕੋਈ ਦੋਸ਼ ਨਹੀਂ।

ਸਾਰੀਆਂ ਅਣਿਨਿਸਚਤ ਗਿਣਤੀ ਉਪਨਿਸ਼ਦਾਂ ਵਿਚੋਂ ਗਿਆਰਾਂ ਹੀ ਸਰਬ ਪ੍ਰਸਿੱਧ ਹਨ :

ਈਸ਼ਾ, ਕੇਨ, ਕਠ, ਪ੍ਰਸ਼ਨ, ਮੁੰਡਕ, ਮਾਂਡੂਕੱਯਾ, ਏਤ੍ਰੇਯ, ਤੈਤ੍ਰੇਯ, ਛਾਂਦੋਗਯ, ਵ੍ਰਿਹ-ਦਾਰਣਕੱਯਾ, ਸ਼ਵੇਤਾਸ਼ਵਾਤ੍ਰਯ।

ਉਪਨਿਸ਼ਦਾਂ ਅੰਦਰ ਬ੍ਰਹਮ ਗਿਆਨ, ਪਰਾ, ਅਪਰਾ, ਵਿਦਿਆ ਦੀ ਸੂਝ, ਬ੍ਰਹਮ

ਦੀ ਪ੍ਰਾਪਤੀ ਅਤੇ ਕਰਮ-ਫਲ ਆਦਿ ਗੁਰੂ ਚੇਲੇ ਦੀ ਪ੍ਰਸ਼ਨੋਤ੍ਰੀ ਦੁਆਰਾ ਪ੍ਰੱਥਕਪ੍ਰੱਥਕ ਮਹਾਨ ਆਤਮਾਵਾਂ ਅਰ ਰਿਸ਼ੀਆਂ ਰਾਹੀਂ ਅਨੇਕ ਪ੍ਰਕਾਰ ਦੇ ਉਧਾਰਨ ਦੇ ਦੇ ਕੇ ਅਰ ਰਸਤੇ ਦੱਸ ਦੱਸ ਕੇ ਚਾਨਣ ਪਾਇਆ ਹੈ।

ਜਗਤ ਹੋਂਦ ਤੋਂ ਪਹਿਲਾਂ ਕੇਵਲ ਆਤਮਾ ਹੀ ਸੀ; ਇਸ ਦੀ ਇੱਛਾ ਪ੍ਰਗਟ ਹੋਣ ਤੇ ਅਗਨਿ, ਸੂਰਯ, ਪ੍ਰਿਥਵੀ, ਜਲ, ਦਿਸ਼ਾਵਾਂ, ਪ੍ਰਾਣ, ਮ੍ਰਿਤੂ ਅਤੇ ਆਦਮੀ ਹੋਂਦ ਵਿਚ ਆਏ। ਤਪ, ਯੋਗ, ਰਿੱਧੀਆਂ, ਸਿੱਧੀਆਂ ਦੀ ਪ੍ਰਾਪਤੀ ਦੇ ਸਾਧਨ ਦਰਸਾਏ ਹਨ। ਮਾਨਵ ਦਾ ਬ੍ਰਹਮ ਅੰਦਰ ਮੁੜ ਸਮਾ ਜਾਣਾ, ਮੋਖਸ਼ ਦੀ ਪ੍ਰਾਪਤੀ ਆਦਿ, ਇਹ ਸਭ ਗਿਆਨ ਉਪਨਿਸ਼ਦਾਂ ਰਾਹੀਂ ਹੀ ਸੰਸਾਰ ਅੰਦਰ ਫੈਲਿਆ ਹੈ।

ਪ੍ਰਸ਼ਨੋਪਨਿਸ਼ਦ ਅੰਦਰ ਸੱਤਿਯਕਾਮ ਦੁਆਰਾ "ਓਂਕਾਰ" ਦਾ ਜਪ ਕਰਨ ਉਪਰ ਇਕ ਮਨੁੱਖ ਕਿਸ ਲੋਕ ਨੂੰ ਜਿੱਤ ਲੈਂਦਾ ਹੈ ਅਤੇ"ਓਂਕਾਰ" ਹੀ ਬ੍ਰਹਮ-ਕਰਤਾ, ਭਰਤਾ, ਹਰਤਾ-ਦੱਸਿਆ ਹੈ। ਜਿਸ ਦੇ ਜਪ ਨਾਲ ਭਗਤ ਅਜਰ, ਅਮਰ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ।

ਸ਼ਾਹਜਹਾਨ ਬਾਦਸ਼ਾਹ (1592-1658 ਈ.) ਦੇ ਵੱਡੇ ਪੁੱਤਰ ਦਾਰਾ ਸ਼ਿਕੋਹ (1615-1659 ਈ.) ਜੋ ਕਿ ਇਕ ਮਹਾਨ ਤੱਤਵਤਾ ਸੂਫ਼ੀ ਸਾਧਕ ਸੀ ਅਰ ਸਨਾਤਨ ਅਰਬੀ, ਫ਼ਾਰਸੀ, ਸੰਸਕ੍ਰਿਤ ਬੋਲੀਆਂ ਦਾ ਵਸ਼ੇਸ਼ੱਗ ਸੀ, ਨੇ ਦਰਿਆ ਜਮਨਾ ਦੇ ਕੰਢੇ, ਜਿਥੇ ਹੁਣ ਲਾਲ ਕਿਲਾ ਹੈ, ਇਕ ਉੱਚਕੋਟੀ ਦੇ ਵਿਦਵਾਨਾਂ ਦਾ ਭਾਰੀ ਇਕੱਠ ਕੀਤਾ ਅਰ ਹਿੰਦੂ ਧਰਮ ਸੰਬੰਧੀ ਡੂੰਘੇ ਵਿਚਾਰ ਵਟਾਂਦਰੇ ਕੀਤੇ। ਇਸ ਨੇ 52 ਉਪਨਿਸ਼ਦਾਂ ਦਾ 1657 ਈ. ਵਿਚ ਫ਼ਾਰਸੀ ਬੋਲੀ ਅੰਦਰ ਅਨੁਵਾਦ ਕੀਤਾ ਜੋ ਪਿੱਛੋਂ ਇਕ ਸਦੀ ਬਾਅਦ ਐਂਕਉਈਟਨ ਡੂਪਰੋਨ ਨਾਮੀ ਫਰਾਂਸੀਸੀ ਵਿਦਵਾਨ ਨੇ ਫਰਾਂਸੀਸੀ ਅਤੇ ਬਾਅਦ ਲਾਤੀਨੀ ਜ਼ਬਾਨਾਂ ਵਿਚ ਅਨੁਵਾਦ ਕੀਤਾ। ਲਾਤੀਨੀ ਅਨੁਵਾਦ 1801-1802 ਈ. ਵਿਚ ਪ੍ਰਕਾਸ਼ਤ ਹੋਇਆ ਸੀ। ਸੰਸਾਰ ਪ੍ਰਸਿੱਧ ਤਤਵੇਤਾ ਸ਼ੂਪਨੇਹਰ ਇਥੋਂ ਹੀ ਉਪਨਿਸ਼ਦਾਂ ਦਾ ਭਗਤ ਬਣਿਆ।

ਇਨ੍ਹਾਂ ਵਿਚਾਰਾਂ ਕਰਕੇ ਦਾਰਾ ਸ਼ਿਕੋਹ ਇਸਲਾਮੀ ਸ਼ਰਆ ਤੋਂ ਮੁਨਕਰ ਕਰਾਰ ਦਿੱਤਾ ਗਿਆ ਅਰ 20 ਮਾਰਚ, 1615 ਈ. ਨੂੰ ਜਨਮਿਆਂ ਸ਼ਹਿਜ਼ਾਦਾ 8 ਅਗਸਤ, 1659 ਈ. ਨੂੰ ਮੌਤ ਦਾ ਸ਼ਿਕਾਰ ਹੋਇਆ। ਕਤਲ ਪਿਛੋਂ ਹਮਾਯੂੰ ਦੇ ਮਕਬਰੇ ਅੰਦਰ ਦਫ਼ਨਾਇਆ ਗਿਆ।

# ਅਠਸਠਿ ਤੀਰਥ-ਅਠਾਹਠ ਤੀਰਥ

ਤੀਰਥ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸਦੇ ਕੋਈ ਤੀਹ ਅਰਥ ਹਨ, ਪਰ ਸਧਾਰਨ ਰੂਪ ਅੰਦਰ ਪੁੰਨਯ ਜਾਂ ਪਵਿੱਤ੍ਰ ਅਸਥਾਨ-ਮੋਖਸ਼ ਦੀ ਪ੍ਰਾਪਤੀ ਲਈ ਰਾਹ-ਪੰਥ-ਤਾਰਕ-ਗੁਰੂ-ਕਰਕੇ ਜਾਣਿਆਂ ਜਾਂਦਾ ਹੈ।

ਸੰਸਾਰ ਦੇ ਸਾਰੇ ਧਰਮਾਂ ਅੰਦਰ ਆਦਿ ਕਾਲ ਤੋਂ ਹੀ ਮਨੁਖ ਆਪਣੇ ਧਰਮ ਆਗੂਆਂ, ਮਹਾਨ ਆਤਮਾਵਾਂ, ਜਾਂ ਅਵਿਤਾਰ ਪੁਰਸ਼ਾਂ ਜਿੰਨ੍ਹਾਂ ਤੇ ਉਸਦੀ ਸ਼੍ਰਧਾ ਹੈ ਜਾਂ ਸ਼੍ਰਧੇਅ ਪੁਰਸ਼ਾਂ ਦੇ ਗੁਣਾਂ ਕਰਕੇ ਜਿੱਥੇ ਉਹ ਬੈਠੇ ਹਨ ਜਾਂ ਵਿਚਰੇ ਹਨ, ਉਨ੍ਹਾਂ ਅਸਥਾਨਾਂ ਨੂੰ ਤੀਰਥ-ਮੋਖਸ਼ ਪ੍ਰਾਪਤੀ ਦੇ ਰਾਹ ਜਾਂ ਪੰਥ ਮੰਨ ਕੇ ਪੂਜਾ ਅਸਥਾਨ ਕਰਕੇ ਜਾਣਿਆ ਜਾਂਦਾ ਹੈ।

ਗੁਰਬਾਣੀ ਅੰਦਰ ਵੀ ਸੰਕੇਤ ਹੈ :-

"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ ਰਾਮ ਰਾਜੇ।" (ਪੰਨਾ 450)

ਆਮ ਕਰਕੇ ਇਹ ਪ੍ਰਵਿੱਤ੍ਰ ਸਥਾਨ ਨਦੀਆਂ ਦੇ ਤਟ ਜਾਂ ਵੱਡੀਆਂ ਝੀਲਾਂ ਜਾਂ ਸਰੋਵਰ ਅਤੇ ਪਹਾੜਾਂ ਦੇ ਸਿਖਰ ਰੂਪ ਵਿਚ ਪ੍ਰਗਟ ਹਨ। ਇਨ੍ਹਾਂ ਸਾਰਿਆਂ ਸਥਾਨਾਂ ਦੀ ਗਿਣਤੀ ਜਾਂ ਜਾਣ ਪਛਾਣ ਅਸੰਭਵ ਹੈ ਕਿਉਂਕਿ ਅਨੇਕ ਅਸਥਾਨ ਕਾਲ ਪਰਿਵਰਤਨ ਨਾਲ ਅਲੋਪ ਹੋ ਗਏ ਹਨ, ਅਰ ਕਈਆਂ ਦੇ ਨਾਵਾਂ ਦੀ ਤਬਦੀਲੀ ਹੋ ਚੁੱਕੀ ਹੈ।

ਹਿੰਦੂ ਮਤਿ ਅਨੁਸਾਰ ਹਿੰਦੂ ਗ੍ਰੰਥਾਂ ਜਾਂ ਪੁਰਾਣਾਂ ਅੰਦਰ ਇਨ੍ਹਾਂ ਦੀ ਵਖ ਵਖ ਗਿਣਤੀ ਉਪਲਭਧ ਹੈ।

ਮਤੱਸਯ ਪੁਰਾਣ ਅੰਦਰ ਸੰਖਿਆ 222 ਦੱਸੀ ਹੈ। ਭਵਿੱਖਯ ਪੁਰਾਣ ਅੰਦਰ ਗਿਣਤੀ 1021 ਦੱਸੀ ਹੈ। ਇਨ੍ਹਾਂ ਪੁਰਾਣਿਕ ਲਿਖਤਾਂ ਦੀ ਸਚਾਈ ਹਮੇਸ਼ ਸ਼ੱਕ ਅੰਦਰ ਚਲੀ ਆਈ ਹੈ। ਇਹ ਤੀਰਥ ਭਾਰਤ ਦੇ ਚਹੁੰ ਦਿਸ਼ਾਵਾਂ, ਨਦੀਆਂ ਅਤੇ ਪ੍ਰਬਤਾਂ ਤੇ ਸਥਾਪਤ ਹਨ।

ਸਿੱਖ ਮਤਿ ਦੇ ਧਾਰਮਿਕ ਗ੍ਰੰਥਾਂ ਅੰਦਰ ਅਠਸਠਿ ਤੀਰਥਾਂ ਜਾਂ ਅਠਾਹਠ ਤੀਰਥਾਂ ਦਾ ਸੰਕੇਤ ਬਹੁਤ ਵੇਰੀ ਆਇਆ ਹੈ, ਜਿੰਨ੍ਹਾਂ ਦੀ ਯਾਤਰਾ ਨਾਮ ਸਿਮਰਨ ਦੇ ਅਭਾਵ ਵਿਚ ਸਭ ਅਸਫਲ ਦੱਸੀ ਹੈ। ਉਨ੍ਹਾਂ ਦੇ ਨਾਮ ਇਸ ਪ੍ਰਕਾਰ ਮਿਲਦੇ ਹਨ :-

1. ਓਅੰਕਾਰ 2. ਅਯੋਧਿਆ 3. ਅਵੰਤਿਕਾ 4. ਏਰਾਵਤੀ 5. ਸੁਭੱਦਰ੍ 6. ਸਰਸਵਤੀ 7. ਸਰਯੂ 8. ਸਿੰਧ 9. ਸਿਪ੍ਰਾ 10. ਸੋਣ 11. ਸ੍ਰੀਸ਼ੈਲ 12. ਸ੍ਰੀਰੰਗ 13. ਹਰਿਦਵਾਰ 14. ਕਪਾਲਮੋਚਨ 15. ਕਪਲੋਟਕ 16. ਕਾਂਸ਼ੀ 17. ਕਾਂਚੀ 18. ਕਾਲੰਜਰ 19. ਕਾਵੇਰੀ 20. ਕੁਰਖੇਤ੍ਰ 21. ਕੇਦਾਰਨਾਥ 22. ਕੌਸਕੀ 23. ਗਯਾ 24. ਗੋਕਰਨ 25. ਗੋਦਾਵਰੀ 26. ਗੋਮਤੀ 27. ਗੋਵਰਧਨ 28. ਗੰਗਾ ਸਾਗਰ 29. ਗੌਂਡਕਾ 30. ਘਾਘਰਾ 31. ਚਰਨਾ-ਵਤੀ 32. ਚਿੱਤ੍ਰਕੂਟ 33. ਚੰਦਰਭਗਾ 34. ਜਗਨਨਾਥ 35. ਜਵਾਲਾਮੁਖੀ 36. ਤਪਤੀ 37. ਤਾਮਰਪਰਨੀ 38. ਤੁੰਗਭਦਰਾ 39. ਦਸਾਸਮੇਧ 40. ਦਿਸ ਦਵਤੀ 41. ਦੁਆਰਕਾ 42. ਧਾਰਾ 43. ਨਰਮਦਾ 44. ਨਾਗ ਤੀਰਥ 45. ਨੇਮਿਸ 46. ਪੁਸ਼ਕਰ 47. ਪ੍ਰਯਾਗ 48. ਪਿਰਥੂਦਕ 49. ਬਦ੍ਰੀਨਾਰਾਇਣ 50. ਭਦੇਸ਼੍ਰਿਰ 51. ਭੀਮੇਸ਼੍ਵਰ 52. ਭ੍ਰਿਗ ਤੁੰਗ 53. ਮਹਾਕਾਲ 54. ਮਹਾਬੋਧ 55. ਮਥਰਾ 56. ਮਾਨ ਸਰੋਵਰ 57. ਮਾਯਾਪੁਰੀ 58. ਮੰਦਾਕਿਨੀ 59. ਯਮਨਾ 60. ਰਾਮੇਸ਼੍ਵਰ 61. ਵਿਤਸਤਾ 62. ਵਿਧਯਾ 63. ਵਿਪਾਸ 64. ਵਿਮਲੇਸ਼੍ਵਰ 65. ਵੇਣਾ 66. ਵੇਤ੍ਰਵਤੀ 67. ਵੈਸ਼ਨਵੀ 68. ਵੈਦਯਨਾਥ

## ਅੱਲ੍ਹਾ

ਹਜ਼ਰਤ ਮੁਹੱਮਦ ਬਾਨੀ ਦੀਨ-ਇਸਲਾਮੀ ਵੱਲੋਂ ਰੱਬ ਜਾਂ ਵਾਹਿਗੁਰੂ ਵਾਚੀ ਲਫ਼ਜ਼ ਅੱਲ੍ਹਾ ਹੈ।

ਇਹ ਲਫ਼ਜ਼ ਪੁਰਾਤਨ ਬੇਬਲੋਨੀਆ, ਸੀਰੀਆ, ਚੈਲਡਨ ਭਾਸ਼ਾਵਾਂ ਦੇ ਸ਼ਬਦਾਂ-ਇੱਲ-ਇੱਲਹਾ-ਇਲੋਹ ਅਤੇ ਇਬਰਾਨੀ ਭਾਸ਼ਾ ਦੇ ਸ਼ਬਦ "ਐਲੀ" ਤੋਂ ਉਪਜਿਆ ਦੱਸਿਆ ਹੈ। ਇਸਲਾਮ ਦਾ ਕਲਮਾ-ਅਰਬੀ ਲਫ਼ਜ਼-ਅਰਥ-ਨਿਗਰ ਮਾਈਨੇ ਵਾਲਾ ਜਾਂ ਬੁਨਿਆਦੀ ਈਮਾਨ ਦਾ ਜਾਂ ਮੂਲ ਮੰਤ੍ਰ-"ਲਾ ਇੱਲਾ ਇੱਲ ਲੱਲ੍ਹਾ-ਮੁਹੱਮਦ ਰਸੂਲ-ਲੱਲਾ"-ਦੂਜਾ ਕੋਈ ਰੱਬ ਨਹੀਂ-"ਇਕ-ਅੱਲ੍ਹਾ ਬਗੈਰ-ਮੁਹੱਮਦ ਅੱਲ੍ਹਾ, ਦਾ ਰਸੂਲ ਹੈ"। ਰਸੂਲ ਅਰਬੀ ਸ਼ਬਦ ਦੇ ਅਰਥ ਹਨ-ਨਬੀ ਜੋ ਨਵੀਂ ਇਲਹਾਮੀ ਜਾਂ ਧੁਰ ਕੀ ਬਾਣੀ-ਦੀ ਕਿਤਾਬ ਲੈ ਕੇ ਆਵੇ, ਪ੍ਰਭੂ ਦੇ ਦਰਬਾਰ ਵਿਚੋਂ। ਇਹ ਵਿਸ਼ਵਾਸ ਸਭ ਧਰਮਾਂ ਅੰਦਰ ਪ੍ਰਚੱਲਤ ਹੈ।

ਹਜ਼ਰਤ ਈਸਾ ਮਸੀਹ ਨੇ ਸਲੀਬ ਜਾਂ ਸੂਲੀ ਉਪਰ ਆਪਣੇ ਕਰਤਾ, ਭਰਤਾ, ਹਰਤਾ ਪਰਵਰਦਗਾਰ–Heavenly Father–ਆਸਮਾਨੀ ਬਾਪ ਨੂੰ ਸੁਆਸਾਂ ਦੇ ਅੰਤ ਹੋਣ ਤੇ "ਐਲੀ ਐਲੀ"–O God-O God–ਕਰਕੇ ਪੁਕਾਰਿਆ ਸੀ। ਹਜ਼ਰਤ ਈਸਾ ਯਹੂਦੀ ਸਨ–ਈਸਾਈ ਮਤਿ ਪਰਸਾਰਨ ਤੋਂ ਪਹਿਲਾਂ।

ਦੱਸਿਆ ਗਿਆ ਹੈ ਕਿ ਜਹਾਲਤ–ਅਗਿਆਨ ਜਾਂ ਅਰਬ ਅੰਦਰ ਹਜ਼ਰਤ ਮੁਹੱਮਦ ਰਾਹੀਂ ਇਸਲਾਮ ਦੇ ਚਾਨਣ ਤੋਂ ਪਹਿਲਾ, ਅੱਲ੍ਹਾ ਦਾ ਬੁਤ ਇਕ ਸਾਧਾਰਨ ਦੇਵਤਾ ਪ੍ਰਤੀਕ ਕਆਬੇ ਅੰਦਰ ਉਨ੍ਹਾ 360 ਬੁੱਤਾਂ ਅੰਦਰ ਮੌਜੂਦ ਸੀ, ਜਿੰਨ੍ਹਾਂ ਨੂੰ ਹਜ਼ਰਤ ਨੇ 630 ਈ., ਮੱਕੇ ਤੇ ਪੂਰਾ ਤਸੱਲਤ ਜਮਾਉਣ ਵੇਲੇ ਤੋੜਿਆ ਸੀ। ਹਿੰਦੂ ਮਤਿ ਵਾਂਗੂ ਏਸ ਅੱਲ੍ਹਾ ਦੇ ਬੁੱਤ ਨਾਲ ਇਸਦਾ ਇਸਤ੍ਰੀ ਲਿੰਗ ਬੁੱਤ "ਅੱਲਾਤ" ਨਾਮੀ ਕਰਕੇ ਵੀ ਸੀ। ਅੱਲਾਤ, ਮੱਨਾਤ, ਹੁੱਬਲ ਆਦਿ। ਅੱਲ੍ਹਾ ਨੂੰ ਪੁਲਿੰਗ–ਪੁਰਸ਼–ਰੂਪ ਕਰਕੇ–ਵਾਹਦ–ਲਾ ਸ਼ਰੀਕ ਮੰਨਿਆ ਅਰ ਪ੍ਰਚਾਰਿਆ ਗਿਆ। ਹਜ਼ਰਤ ਇਬਰਾਹੀਮ (3000 BC) ਦੇ ਵਕਤ ਤੋਂ ਪਿੱਛੋਂ ਇਹ ਮੁੜ ਪਹਿਲਾ ਮੌਕਾ ਸੀ ਜਦੋਂ ਅਰਬ ਅੰਦਰ ਰੱਬ ਜੀ ਦੀ ਇਕਾਈ–ਵਹਦਤ ਦਾ ਗਿਆਨ ਫੈਲਿਆ ਅਰ ਬੁਤਪ੍ਰਸਤੀ ਖ਼ਤਮ ਹੋਈ। ਇਸ ਲਾਸਾਨੀ ਕੰਮ ਲਈ ਹਜ਼ਰਤ ਮੁਹੱਮਦ ਹਰ ਤਾਰੀਫ਼ ਅਤੇ ਵਡਿਆਈ ਦੇ ਹਕਦਾਰ ਹਨ। ਮੇਰੀ ਨਿੱਕੀ ਜਿਹੀ ਬੁੱਧੀ ਅਨੁਸਾਰ ਨਿਸਬਤਨ ਜਿੰਨੇ ਇਕ–ਰੱਬ–ਵਾਦੀ ਸੂਫ਼ੀ ਸੰਤ, ਦਰਵੇਸ਼, ਵਾਹਦ–ਲਾ–ਸ਼ਰੀਕ ਦੇ ਪੁਜਾਰੀ ਇਸਲਾਮ ਅੰਦਰ ਹੋਏ ਹਨ, ਸ਼ਾਇਦ ਹੀ ਹੋਰ ਦੂਜੇ ਮਜ਼੍ਹਬ ਅੰਦਰ ਹੋਏ ਹਨ। ਇਹ ਰੱਬ ਸ਼ਨਾਸੀ ਜਾਂ ਰਹਸ–ਵਾਦ ਦੇ ਨਾਲ ਉੱਚਕੋਟੀ ਦੇ ਵਿਦਵਾਨ ਅਰ ਸ਼ਾਇਰ ਵੀ ਸਨ। ਹਿੰਦੋਸਤਾਨ ਅੰਦਰ ਬਹੁ–ਰੱਬ–ਵਾਦ ਅਤੇ ਬੁਤ–ਪੂਜਾ–ਵਾਦ ਸਦੀਆਂ ਤੋਂ ਪਿਆਰ ਅਰ ਤਸ਼ੱਦਦ, ਦੋਵੇਂ ਹੀਲਿਆ ਪਿਛੋਂ ਵੀ ਵਧਿਆ ਹੈ, ਘਟਿਆ ਨਹੀਂ।

"ਅੱਲ੍ਹਾ" ਸ਼ਬਦ 698 ਵੇਰਾਂ ਕੁਰਾਨ ਸ਼ਰੀਫ ਅੰਦਰ ਆਇਆ ਦੱਸਿਆ ਹੈ। ਇਸਲਾਮ ਅੰਦਰ ਅੱਲ੍ਹਾ ਪਾਕ ਦੇ 99–ਨਿਨਾਵੇਂ–ਕ੍ਰਿਤਮ ਨਾਮ–ਅਸਮਾ–ਏ–ਹਸਨਾ–ਸ਼ੁਭ ਨਾਮ ਦੱਸੇ ਹਨ। ਮੈਂ ਇਸ ਬਹੁਤ ਵਿਸਥਾਰ ਮਜ਼ਮੂਨ ਅੰਦਰ ਜਾਣੋ ਗੁਰੇਜ਼ ਕਰ ਰਿਹਾ ਹਾਂ।

# ਇੰਜੀਲ

ਇੰਜੀਲ ਅਰਬੀ ਸ਼ਬਦ, ਲਾਤੀਨੀ (Evangel) ਇਵੈਂਜਲ ਸ਼ਬਦ ਦਾ ਅਨੁਵਾਦ ਹੈ, ਇਸ ਨੂੰ ਗੌਸਪਾਲ–Gospel–ਵੀ ਆਖਦੇ ਹਨ। ਇਨ੍ਹਾਂ ਤਿੰਨਾਂ ਸ਼ਬਦਾਂ ਦਾ ਅਰਥ "ਖ਼ੁਸ਼ ਖ਼ਬਰੀ" ਹੈ। ਇਸ "ਖ਼ੁਸ਼ ਖ਼ਬਰੀ" ਜਾਂ ਸੁਖ ਸੁਨੇਹੇਂ ਨੂੰ ਲਿੱਖਤ ਵਿਚ ਕਿਤਾਬੀ ਰੂਪ ਦੇ ਕੇ ਬਾਈਬਲ–Bible ਜਾਂ "ਕਿਤਾਬ" ਕਿਹਾ ਹੈ। ਉਹ ਮੁਕੱਦਸ, ਪਾਵਨ ਧਾਰਮਿਕ ਪੁਸਤਕ ਜਾਂ ਗ੍ਰੰਥ ਜਿਸ ਅੰਦਰ ਹਜ਼ਰਤ ਈਸਾ ਦੇ ਸੰਸਾਰ ਅੰਦਰ ਅਵਤਾਰ ਧਾਰ ਕੇ ਉਨ੍ਹਾਂ ਦੇ ਚਲਾਏ ਈਸਾਈ ਮਤਿ ਅਵਲੰਬੀਆਂ ਲਈ ਜ਼ਿੰਦਗੀ ਅੰਦਰ ਕੀਤੇ ਮਾਨਵ ਹਿਤ ਲਈ ਚੰਗੇ ਕੰਮਾਂ ਦੀ "ਖ਼ੁਸ਼ ਖ਼ਬਰੀ ਹੈ"।

ਇਸ ਗ੍ਰੰਥ ਦੇ ਦੋ ਪ੍ਰਧਾਨ ਭਾਗ ਹਨ (1) Old Testament "ਪੁਰਾਣਾ ਅਹਿਦ–ਨਾਮਾ" (2) New Testament–"ਨਵਾਂ ਅਹਿਦ ਨਾਮਾ"। ਪੁਰਾਣੇ ਅਹਿਦਨਾਮੇ ਅੰਦਰ ਇਬਰਾਨੀ ਜਾਂ ਯਹੂਦੀ ਮਜ਼ਹਬ ਅਨੁਸਾਰ ਸੰਸਾਰ ਉਤਪਤੀ ਤੋਂ ਲੈ ਕੇ ਹਜ਼ਰਤ ਈਸਾ (7 BC 30-AD) ਦੇ ਜਨਮ ਤਕ ਦਾ ਇਤਿਹਾਸ ਹੈ। ਨਵੇਂ ਅਹਿਦਨਾਮੇਂ ਅੰਦਰ ਹਜ਼ਰਤ ਈਸਾ ਦੀ ਕਰਾਮਾਤੀ ਜੀਵਨੀ ਨਾਲ ਸੰਬੰਧਤ ਇਤਿਹਾਸ ਉਨ੍ਹਾਂ ਦੇ ਚਾਰ ਮੁਰੀਦਾਂ ਮਤੀ, ਮਰਕਸ, ਲੂਕਾ ਅਤ ਯੌਹਨਾਂ ਦੀ ਜ਼ਬਾਨੀ ਦਸਿਆ ਅੰਕਿਤ ਹੈ। ਹਜ਼ਰਤ ਈਸਾ ਨੇ ਆਪਣੇ ਕਰ–ਕਮਲਾਂ ਨਾਲ ਆਪਣੀ ਜੀਵਨੀ ਦਾ ਕੋਈ ਵਰਤਾਂਤ ਅੰਕਿਤ ਨਹੀਂ ਕੀਤਾ ਭਾਵੇਂ ਉਹ ਹਜ਼ਰਤ ਮੁਹੰਮਦ ਵਾਗੂੰ ਉਮੀਂ–ਅਨਪੜ੍ਹ ਨਹੀਂ ਸਨ।

ਬਾਈਬਲ ਅਸਲ ਵਿਚ 66 ਕਿਤਾਬਾਂ ਦਾ ਸੰਗ੍ਰਹਿ ਹੈ। 39 ਪੁਰਾਣੇ ਅਹਿਦਨਾਮੇ ਦੀਆਂ ਅਤੇ 27 ਨਵੇਂ ਅਹਿਦਨਾਮੇ ਦੀਆਂ। ਇਸ ਦੇ "ਪੁਰਾਣੇ ਅਹਿਦਨਾਮੇ" ਦੀਆਂ ਪਹਿਲੀਆਂ ਪੰਜ ਕਿਤਾਬਾਂ–ਜੀਨੀਸਸ–Genesis –ਪੈਦਾਇਸ਼; ਐਕਸੋਡਸ–Exsodus–ਖ਼ਰੂਜ; ਲੈਵੀਟੀਕਸ–Leviticus–ਅਹਿਬਾਰ (ਪੁਜਾਰੀਆਂ ਸੰਬੰਧੀ); ਨੰਬਰਸ–Numbers–ਗਿਣਤੀ, ਅਤੇ ਡੀਉਟੀਰੋਨੋਮੀ–Deuteronomy–ਇਸਤਸਨਾ– ਹਨ ਜੋ ਇਕ ਨਾਮ ਥੱਲੇ ਪੈਂਨਟਾਟਊਕ–Pentateuch– ਪੰਜ ਪੁਸਤਕਾਂ ਕਹੀਆਂ ਜਾਂਦੀਆ ਹਨ।

ਇਹ ਹਜ਼ਰਤ ਮੂਸਾ (1400-1200 BC) ਤੇ ਵਹੀ ਹੋਈਆਂ ਦੱਸੀਆਂ ਹਨ ਅਰ ਯਹੂਦੀਆਂ ਦੀ ਪਾਵਨ ਪੁਸਤਕ ਤੌਰੇਤ ਦੇ ਨਾਮ ਥੱਲੇ ਪ੍ਰਸਿੱਧ ਹੈ।

"ਪੁਰਾਣੇ ਅਹਿਦਨਾਮੇ" ਦੀ 19ਵੀਂ ਕਿਤਾਬ–ਸੌਂਗ-ਆਫ਼-ਸੌਂਗਸ–Song of Songs ਗੀਤਾਂ ਦਾ ਗੀਤ, ਹਜ਼ਰਤ ਦਾਊਦ (1000 BC) ਉਪਰ ਨਾਜ਼ਲ-ਵਹੀ–ਜਾਂ ਉੱਤਰੀ ਦੱਸੀ ਹੈ।

ਇਨ੍ਹਾਂ ਦਾ ਵਿਸਤਾਰ ਨਾਲ ਵੱਖਰਾ ਜ਼ਿਕਰ ਅਗੇ ਕੀਤਾ ਗਿਆ ਹੈ।

ਬਾਈਬਲ ਦੁਨੀਆਂ ਦੇ ਸਭ ਧਰਮ ਗ੍ਰੰਥਾਂ ਨਾਲੋਂ ਜ਼ਿਆਦਾ ਛਪੀ ਅਰ ਪਾਠਕਾਂ ਤਕ ਪੁੱਜੀ ਹੈ। ਇਹ ਪੂਰਨ ਰੂਪ ਅੰਦਰ 275 ਬੋਲੀਆਂ ਅਰ ਵਖਰੇ ਵਖਰੇ ਅਧਿਆਵਾਂ ਕਰਕੇ 1720 ਬੋਲੀਆਂ ਅੰਦਰ ਪ੍ਰਕਾਸ਼ਤ ਹੋ ਕੇ ਕੋਈ ਢਾਈ ਅਰਬ ਦੇ ਕਰੀਬ ਵੰਡੀ ਜਾ ਚੁੱਕੀ ਹੈ।

ਬਾਈਬਲ ਦੀ ਬਣਤਰ ਛੱਬੀ ਸਦੀਆਂ ਵਿਚ ਪੂਰੀ ਹੋਈ ਸੀ–2500 BC ਤੋਂ 100 AD ਤਕ। ਸਭ ਤੋਂ ਪਹਿਲਾਂ ਅਨੁਵਾਦ, ਇਬਰਾਨੀ ਤੋਂ, ਜਰਮਨ ਬੋਲੀ ਵਿਚ 1456 AD ਅੰਦਰ ਕੀਤਾ ਗਿਆ। ਹਿੰਦੋਸਤਾਨ ਅੰਦਰ ਬਾਈਬਲ ਕਿਰਾਲਾ ਪ੍ਰਾਂਤ ਅੰਦਰ ਦੂਜੀ ਸਦੀ ਈਸਾ ਵਿਚ ਆਈ ਅਰ 1665 AD ਵਿਚ ਇਕ ਹਾਲੈਂਡ ਦੇ ਪਾਦਰੀ ਨੇ ਤਾਮਿਲ ਬੋਲੀ ਵਿਚ ਅਨੁਵਾਦ ਕੀਤਾ। 1806-7 ਵਿਚ ਹਿੰਦੀ ਅੰਦਰ ਅਰ 1843 ਵਿਚ ਉਰਦੂ ਅੰਦਰ ਅਨੁਵਾਦ ਕੀਤੇ ਗਏ। ਵੇਦਾਂ ਵਾਂਗੂ ਬਾਈਬਲ ਨੂੰ ਵੀ ਆਮ ਆਦਮੀਆਂ ਨੂੰ ਪੜ੍ਹਨ ਦਾ ਅਧਿਕਾਰ ਨਹੀਂ ਸੀ। ਸਿਰਫ਼ ਪਾਦਰੀ ਹੀ ਪੜ੍ਹ ਕੇ ਸੁਣਾਉਂਦੇ ਸਨ ਅਰ ਪੰਡਤਾਂ ਵਾਂਗੂ ਮਨ ਮਰਜ਼ੀ ਦੇ ਅਰਥ ਕਰਕੇ ਦਸਦੇ ਸਨ।

ਬਾਈਬਲ ਅੰਦਰ ਵਾਹਿਗੁਰੂ ਪ੍ਰਤੀਕ ਸ਼ਬਦ Lord ਲਾਰਡ (ਮਾਲਕ-ਸਾਹਿਬ) ਜਾਂ God–ਗਾਡ ਵਰਤਿਆ ਹੈ। ਗਾਡ ਸ਼ਬਦ ਆਦਿਵਾਸੀ ਜਰਮਨ ਟੀਊਟਨ ਲੋਕਾਂ ਦਾ ਸਾਧਾਰਨ ਦੇਵਤੇ ਲਈ ਸੰਬੋਧਨ ਸ਼ਬਦ ਸੀ, ਪਰ ਇਨ੍ਹਾਂ ਦਾ ਈਸਾਈ ਮਤਿ ਗ੍ਰਹਿਣ ਕਰਨ ਤੇ ਇਹ ਰੱਬ ਜੀ ਲਈ ਵਰਤਿਆ ਜਾਣ ਲਗ ਪਿਆ। ਹਜ਼ਰਤ ਈਸਾ ਨੇ ਸਲੀਬ ਜਾਂ ਸੂਲੀ ਉਪਰ ਆਪਣੇ ਪ੍ਰਵਰਦਗਾਰ ਨੂੰ "ਐਲੀ ਐਲੀ" ਕਰਕੇ ਪੁਕਾਰਿਆ ਸੀ। "ਐਲੀ" ਸ਼ਬਦ ਇਸਲਾਮ ਅੰਦਰ "ਅੱਲ੍ਹਾ" ਕਰਕੇ ਵਰਤਿਆ ਗਿਆ ਹੈ। ਦੱਸਿਆ ਹੈ, ਇਹ ਯਹੂਦੀਆਂ ਦਾ ਰੱਬ ਸੰਬੋਧਕ ਸ਼ਬਦ ਸੀ।

ਹਜ਼ਰਤ ਈਸਾ-ਮਸੀਹ-ਜੀਜ਼ਜ਼-ਕਰਾਈਸਟ, ਇਸਰਾਈਲੀ (ਚੁਨੀਦਾ–Chosen–ਚੁਣੀ ਹੋਈ) ਕੌਮ ਦੇ ਸਮ੍ਰਾਟ ਡੇਵਡ ਦੀ ਕੁਲ ਨਾਲ ਸੰਬੰਧਤ, ਨਗਰ ਨਾਜ਼ਰਥ ਜ਼ਿਲਾ ਗੈਲੀਲੀ ਦੇ ਰਹਿਣ ਵਾਲੇ ਇਕ ਤਰਖਾਣ ਯੂਸਫ਼ ਦਾ ਉਸਦੀ ਕੁਆਰੀ ਮੰਗੇਤਰ ਮਰਯੱਮ ਦੀ ਕੁੱਖੋਂ 1992 ਸਾਲ ਪਹਿਲਾਂ ਪੈਦਾ ਹੋਇਆ ਪੁੱਤ੍ਰ ਸੀ। ਇਹ ਹੁਣ ਸੰਸਾਰ ਦੀ ਇਕ ਅਰਬ ਦੇ ਉਪਰ ਮਾਨਵਜਾਤੀ–ਈਸਾਈ ਮਤਿ ਦਾ ਵਾਹਦ ਪੈਗੰਬਰ ਹੈ।

ਯੂਸਫ ਨੂੰ ਕੁਆਰੀ ਗੁਭਵਤੀ ਮਰਯੱਮ ਨਾਲ ਫਰਿਸ਼ਤਾ ਜਿਬਰਾਈਲ ਦੇ ਹੁਕਮ ਨਾਲ ਸ਼ਾਦੀ ਕਰਨੀ ਪਈ ਕਿਉਂਕਿ ਇਹ ਇਕ ਪਾਕ ਰੂਹ ਰਾਹੀਂ ਗਰਭਵਤੀ ਸੀ ਅਰ ਇਕ ਪੈਗੰਬਰ ਦੇ ਪੈਦਾਇਸ਼ ਦਾ ਹੁਕਮ ਸੀ।

ਯੂਸਫ ਨੂੰ ਆਪਣੇ ਪੁਰਖਾਂ ਦੇ ਨਗਰ ਬੈਤਲਹਮ 6 ਪੂਰਬ ਈਸਾ ਅੰਦਰ ਹੋਈ ਜਨਗਨਣਾ ਲਈ ਮਰਯੱਮ ਨੂੰ ਲੈ ਕੇ ਜਾਣਾ ਪਿਆ। ਉਥੇ ਬਹੁਤ ਭੀੜ ਕਰਕੇ ਜਗ੍ਹਾ ਨਾ ਮਿਲਣ ਕਰਕੇ ਇਕ ਅਸਤਬਲ ਵਿਚ ਰਹਿਣਾ ਪਿਆ ਜਿੱਥੇ ਰਾਤ ਨੂੰ ਈਸਾ ਦਾ ਜਨਮ ਇਕ ਖੁਰਲੀ ਅੰਦਰ ਹੋਇਆ। ਈਸਾਈ ਮਤਿ ਅਵਲੰਬੀਆਂ ਦੇ ਵਿਸ਼ਵਾਸ ਅਨੁਸਾਰ ਰੱਬ ਜੀ ਦਾ ਇਕਲੌਤਾ ਬੇਟਾ ਸੰਸਾਰੀਆਂ ਦੇ ਦੁਖ-ਹਰਨ ਲਈ ਆਪ ਦੁਖ ਅੰਦਰ ਪੈਦਾ ਹੋਇਆ।

ਹਜ਼ਰਤ ਈਸਾ 30 ਸਾਲ ਦੀ ਉਮਰ ਵਿਚ ਰੱਬ ਜੀ ਦੇ ਨਾਮ ਦਾ ਪਰਚਾਰ ਕਰਨ ਨਿਕਲਿਆ ਅਰ ਕਈ ਕਰਾਮਾਤਾਂ ਵਿਖਾਕੇ ਲੋਕਾਂ ਨੂੰ ਈਸਾਈ ਮਤਿ ਲਈ ਪ੍ਰੇਰਤ ਕੀਤਾ। ਇਸ ਨੇ ਐਲਾਨੀਆ ਕਿਹਾ–

'ਮੈਂ ਹੀ ਸੱਚਾ ਪੰਥ ਹਾਂ–ਮੈਂ ਹੀ ਸੱਚ ਹਾਂ–ਪ੍ਰਭੂ ਤਕ ਰਸਾਈ–ਪਹੁੰਚ–ਸਿਰਫ ਮੇਰੇ ਰਾਹੀਂ ਹੀ ਹੋ ਸਕਦੀ ਹੈ––ਮੈਂ ਮੌਤ ਪਿੱਛੋਂ ਫਿਰ ਜ਼ਿੰਦਾ ਹੋ ਕੇ ਸੰਸਾਰ ਤੇ ਆਵਾਂਗਾ।''

ਇਸਰਾਈਲੀ ਸ਼ਰੱਅਈ ਲੋਕਾਂ ਇਸ ਨੂੰ ਦਰੋਗ-ਗੋ–ਝੂਠਾ ਕਰਾਰ ਦੇ ਕੇ ਰੋਮਨ ਰਾਜਪਾਲ ਪਾਈਲਟ ਕੋਲੋਂ ਸਲੀਬ-ਸੂਲੀ ਤੇ ਚੜ੍ਹਾ ਕੇ ਮੌਤ ਦੀ ਸਜ਼ਾ ਦਾ ਹੁਕਮ ਦਵਾਇਆ।

ਹਜ਼ਰਤ ਈਸਾ ਦੇ 12 ਚੇਲੇ ਸਨ–

ਸਾਈਮਨ ਜਾਂ ਪੀਟਰ, ਇਸਦਾ ਭਰਾ ਐਂਡਰੀਊ, ਜੇਮੱਜ਼, ਜੌਹਨ, ਫਿਲਿਪ, ਬਾਰਥੋਲਮੀਊ, ਮੈਥੀਊ, ਥਾਮਸ, ਜੇਮੱਸ ਪੁੱਤ੍ਰ ਐਲਫੀਅਸ, ਸਾਈਮਨ, ਜੂਡਾ, ਪੁੱਤ੍ਰ ਜੇਮਸ, ਅਤੇ ਜੂਡਾ ਐਸਕੂਰਾਈਟੀ-ਜਿਸ ਨੇ ਯਹੂਦੀਆਂ ਕੋਲੋਂ 30 ਰੁਪੈ (ਚਾਂਦੀ ਦੇ ਸਿੱਕੇ) ਲੈ ਕੇ ਹਜ਼ਰਤ ਈਸਾ ਨੂੰ ਫੜਵਾ ਦਿੱਤਾ ਸੀ। ਇਸ ਨੂੰ ਗ਼ੱਦਾਰ ਦੇ ਨਾਮ ਨਾਲ ਹੀ ਲਾਅਨਤ ਪਾਈ ਜਾਂਦੀ ਹੈ।

ਈਸਾ ਦੀਆਂ ਅੱਖਾਂ ਤੇ ਪੱਟੀ ਬੰਨ੍ਹ ਕੇ, ਸਿਰ ਤੇ ਕੰਡਿਆਂ ਦਾ ਤਾਜ ਰਖਕੇ, ਇਸੇ ਕੋਲੋਂ ਹੀ ਸਲੀਬ-Cross-ਕਰਾਸ, ਜੋ ਹੁਣ ਈਸਾਈ ਮਤਿ ਦਾ ਧਰਮ ਚਿੰਨ੍ਹ ਹੈ, ਚੁਕਾਕੇ ਗੋਲਾਗਾਣਾ ਦੇ ਮੁਕਾਮ ਉਪਰ ਦੋ ਹੋਰ ਚੋਰਾਂ ਨਾਲ, ਇਸ ਦੇ ਹੱਥਾਂ ਪੈਰਾਂ ਵਿਚ ਸਲੀਬ ਨਾਲ ਕਿਲ ਠੋਕ ਕੇ, ਟੰਗ ਦਿੱਤਾ ਸੀ। ਤਿੰਨਾਂ ਘੰਟਿਆਂ ਬਾਅਦ ਇਸ ਦੀ ਮੌਤ ਹੋ ਗਈ। ਇਹ ਸ਼ੁਕਰਵਾਰ ਦਾ ਦਿਨ ਸੀ, ਜੋ ਹੁਣ ਈਸਾਈ ਮਤਿ ਦਾ ਇਸੇ ਦੁਖੀ ਯਾਦ ਕਰਕੇ Good Friday ਗੁਡ ਫਰਾਈਡੇ-ਪਾਵਨ ਸ਼ੁਕਰਵਾਰ-ਕਰਕੇ ਤਿਉਹਾਰ ਬਣਿਆ ਹੈ।

ਹਜ਼ਰਤ ਈਸਾ ਤਿੰਨਾਂ ਦਿਨਾਂ ਪਿਛੋਂ ਜਿਸ ਗੁਫ਼ਾ ਅੰਦਰ ਦਫ਼ਨਾਇਆ ਗਿਆ ਸੀ, ਉਥੋਂ ਪੁਨਰ ਜੀਵਤ ਹੋ ਕੇ 40 ਦਿਨ ਜ਼ਿੰਦਾ ਰਿਹਾ ਅਰ ਆਪਣੇ ਸੇਵਕਾਂ ਨੂੰ ਦੁਬਾਰਾ ਮਿਲਕੇ ਉਨ੍ਹਾਂ ਦੇ ਦਰਸ਼ਨ ਕਰਦਿਆਂ ਹੀ ਆਪਣੇ "ਆਸਮਾਨੀ ਬਾਪ" ਕੋਲ ਪਹੁੰਚ ਗਿਆ। ਇਹ ਐਤਵਾਰ ਦਾ ਦਿਨ ਸੀ ਜੋ-ਸੈਬਥ-Sabbath-ਵਿਸ਼ਰਾਮ ਦਿਵਸ-ਕਰਕੇ ਮੰਨਿਆਂ ਜਾਂਦਾ ਹੈ।

## ਇਬਨਿ ਆਰਾਬੀ

ਇਬਨਿ-ਆਰਾਬੀ ਦਾ ਪੂਰਾ ਨਾਮ ਸ਼ੇਖ ਮਹੀਯੁੱਦਦੀਨ ਇਬਨਿ-ਆਰਾਬੀ ਸੀ। ਇਹ ਸੁਪੇਨ ਦੇ ਨਗਰ ਮਰਸੀਆ ਦੇ ਇਕ ਤਰਖਾਣ ਦੇ ਪੁੱਤ੍ਰ ਸਨ ਅਰ ਕਈ ਦਫ਼ਾ ਇਹ ਇਬਨਿ-ਸਰਾਕਾ-ਆਰੇ ਦਾ ਪੁੱਤ੍ਰ-ਕਰਕੇ ਸੱਦੇ ਜਾਂਦੇ ਸਨ। ਇਹ ਮਹਾਂਦਾਨੀ ਜਗਤ ਪ੍ਰਸਿੱਧ ਹਾਤਮਤਾਈ ਦੇ ਖ਼ਾਨਦਾਨ ਵਿਚੋਂ ਸਨ। ਇਨ੍ਹਾਂ ਦਾ ਜਨਮ 28 ਜੁਲਾਈ, 1165 ਅਤੇ ਮ੍ਰਿਤੂ ਸ਼ਹਿਰ ਦਮੱਸ਼ਕ ਅੰਦਰ 16 ਨਵੰਬਰ, 1240 ਈ: ਦੀ ਦੱਸੀ ਹੈ।

ਇਹ ਇਕ ਮਹਾਨ ਉੱਚਕੋਟੀ ਦੇ ਬਹੁਵਾਦੀ ਸੂਫ਼ੀ ਦਰਵੇਸ਼ ਅਤੇ ਫਲਾਸਫ਼ਰ ਸਨ, ਜਿੰਨ੍ਹਾਂ ਦੀ ਰਸਾਈ ਚੰਦ੍ਰ ਲੋਕ ਤਕ ਦੱਸੀ ਹੈ। ਇਨ੍ਹਾਂ ਦਾ ਵਿਸ਼ਵਾਸ ਸੀ ਕੀ ਸੰਸਾਰ ਦੇ ਸਾਰੇ ਧਰਮਾਂ ਅਤੇ ਰਾਹਾਂ-ਪੰਥਾਂ-ਦੀ ਮੰਜ਼ਲੇ-ਮਕਸੂਦ ਇਕੋ ਹੀ ਰਬ ਹੈ। ਇਹ "ਅਵੱਲਿ ਮਾ ਖ਼ਲਕ ਅੱਲਾਹੋ ਨੂਰੀ"-ਅੱਵਲਿ ਅੱਲਾ ਨੂਰੁ ਉਪਾਇਆ (ਆਦਿ ਗ੍ਰੰਥ ਪੰਨਾ 1349) ਜਾਂ ਹਜ਼ਰਤ ਮੁਹੰਮਦ ਦੇ ਕਹਿਣ ਅਨੁਸਾਰ ਅੱਵਲਿ ਅੱਲ੍ਹਾ ਨੇ ਨੂਰ-ਲਗੌਸ-ਚਾਨਣ ਜਿਯੋਤੀ-ਪ੍ਰਕਾਸ਼, ਪੈਦਾ ਕੀਤਾ-ਉਹ ਮੇਰਾ ਹੀ ਨੂਰ ਸੀ-ਦੇ ਪ੍ਰਚਾਰਕ ਸਨ। ਹਜ਼ਰਤ ਮੁਹੰਮਦ ਮੰਨਦੇ ਸਨ ਕਿ ਸੰਸਾਰ ਉਤਪਤੀ ਤੋਂ ਪਹਿਲਾਂ ਜਾਂ ਕਾਇਨਾਤ ਦੇ ਜ਼ਹੂਰ ਤੋਂ ਅੱਵਲਿ ਜੋ ਨੂਰ ਪ੍ਰਕਾਸ਼ ਹੋਇਆ ਉਹ ਮੈਂ ਸਾਂ। ਉਨ੍ਹਾਂ ਇਹ ਵੀ ਦੱਸਿਆ ਹੈ ਕਿ ਮੈਂ ਪੈਗੰਬਰ ਸਾਂ ਜਦੋਂ ਆਦਮ ਅਜੇ ਮਿੱਟੀ ਪਾਣੀ ਦਾ ਘੋਲ ਹੀ ਸੀ, ਜਾਂ ਉਸਦੀ ਬਣਤਰ ਬਣ ਰਹੀ ਸੀ। ਆਦਮ ਇਬਰਾਨੀ ਸ਼ਬਦ ਹੈ, ਜਿਸਦੇ ਅਰਥ ਹਨ ਮਿੱਟੀ ਦਾ "ਆਦਮਾਹ"-ਧਾਤੂ ਵਿੱਚੋਂ।

ਇਬਨਿ-ਆਰਾਬੀ ਨੇ ਬ੍ਰਹਮ-ਗਿਆਨ, ਹਕੀਕਤ ਜਾਂ ਮਾਰਫ਼ਿਤ ਸੰਬੰਧੀ ਗ੍ਰੰਥ-"ਫ਼ਤੂਹਾਤ-ਖੁੱਲੇ ਵਿਚਾਰ ਨਾਮੀ ਲਿਖਿਆ ਹੈ। ਦੱਸਿਆ ਹੈ, ਇਨ੍ਹਾਂ ਦਾ ਵਿਸ਼ਵਾਸ ਸੀ, ਇਕ ਉੱਚਕੋਟੀ ਦੇ ਸੂਫ਼ੀ ਸਾਧਕ ਦੀ ਹੈਸੀਅਤ ਅੰਦਰ, ਕਿ ਕਾਅਬਾ-ਬੈਤੁਲ ਹਰਮ-ਖ਼ੁਦਾ ਦਾ ਘਰ-ਆਪਣੇ ਭਗਤਾਂ ਜਾਂ ਸਾਧਕਾਂ ਦੀ ਮਨਸ਼ਾ ਅਨੁਸਾਰ ਸਥਾਨ ਪ੍ਰੀਵਰਤਨ ਕਰਦਾ ਹੈ।

## ਸਹਾਬ-ਸਹਾਬੀ-ਸਹਾਬਾ

ਇਹ ਅਰਬੀ ਅਲਫਾਜ਼ ਜਾਂ ਸ਼ਬਦ ਹਨ। ਸਹਾਬੀ ਦਾ ਸਹਾਬਾ ਬਹੁਵਚਨ ਹੈ। ਅਰਥ ਹਨ–ਯਾਰ–ਪਿਆਰੇ-ਦੋਸਤ। ਇਹ ਹਜ਼ਰਤ ਮੁਹੰਮਦ ਦੇ ਚਾਰਯਾਰ ਜਾਂ ਖ਼ਲੀਫ਼ੇ ਕਰਕੇ ਪੁਕਾਰੇ ਜਾਂਦੇ ਹਨ : ਅਬੂਬਕਰ, ਉਮਰ ਉਸਮਾਨ ਅਤੇ ਅਲੀ। ਇਨ੍ਹਾਂ ਨੂੰ ਖ਼ੁਲਫ਼ਾ–ਏ-ਰਾਸ਼ਦੀਨ–ਅਰਥ ਹਜ਼ਰਤ ਮੁਹੰਮਦ ਦੀ ਵਫ਼ਾਤ ਪਿਛੋਂ ਉਨ੍ਹਾਂ ਦੇ ਹੁਕਮਾਂ ਅਨੁਸਾਰ ਥਾਪੇ ਜਾ–ਨਸ਼ੀਨ।

(1) ਅਬੂਬਕਰ-ਇਸਲਾਮ ਕਬੂਲ ਕਰਨ ਤੋਂ ਪਹਿਲਾਂ ਇਨ੍ਹਾਂ ਦਾ ਨਾਮ ਅਬਦੁਲ ਕਆਬਾ ਸੀ–ਕਆਬੇ ਦਾ ਗੁਲਾਮ, ਇਸਲਾਮ ਕਬੂਲ ਕਰਨ ਤੋਂ ਪਿਛੋਂ ਹਜ਼ਰਤ ਮੁਹੰਮਦ ਨੇ ਇਨ੍ਹਾਂ ਦਾ ਨਾਮ ਅਬਦੁੱਲਾ ਰੱਖਿਆ–ਅੱਲ੍ਹਾ ਦਾ ਗ਼ੁਲਾਮ।

ਇਨ੍ਹਾਂ ਦਾ ਲਕਬ "ਸ਼ਦੀਕ"–ਬਹੁਤ ਸੱਚਾ–ਤਸਦੀਕ ਕਰਨ ਵਾਲਾ–ਅਬੂਬਕਰ ਇਨ੍ਹਾਂ ਦੀ ਕਨੀਅੱਤ ਜਾਂ ਦੂਜਾ ਨਾਮ ਸੀ–ਇਹੋ ਹੀ ਮਸ਼ਹੂਰ ਹੋ ਗਿਆ।

ਇਨ੍ਹਾਂ ਦੇ ਪਿਤਾ ਦਾ ਨਾਮ ਅਬੂ ਕਰਾਫ਼ਾ ਅਰ ਮਾਤਾ ਦਾ ਨਾਮ ਉੱਮਲਖ਼ੈਰ ਸੀ। ਪਿੱਛੋਂ ਜਾ ਕੇ ਇਨ੍ਹਾਂ ਦੀ ਲੜਕੀ ਆਇਸ਼ਾਂ ਦੀ, ਛੋਟੀ ਉਮਰ ਵਿਚ ਹੀ, ਹਜ਼ਰਤ ਮੁਹੰਮਦ ਨਾਲ ਸ਼ਾਦੀ ਹੋਈ।

ਹਜ਼ਰਤ ਮੁਹੰਮਦ ਦੀ ਵਫ਼ਾਤ ਤੋਂ ਥੋੜਾ ਚਿਰ ਪਹਿਲਾਂ ਹਜ਼ਰਤ ਦੀ ਸਖ਼ਤ ਬਿਮਾਰੀ (ਬੁਖ਼ਾਰ) ਦੀ ਹਾਲਤ ਵਿਚ ਇਨ੍ਹਾਂ ਹੀ ਇਮਾਮ ਦੀ ਹੈਸੀਅਤ ਅੰਦਰ ਮਦੀਨੇ ਦੀ ਮਸੀਤ ਅੰਦਰ ਨਿਮਾਜ਼ ਪੜ੍ਹਾਈ ਸੀ।

ਜਿਸ ਰਾਤ, ਜੂਨ 20, 622 ਈ: ਨੂੰ ਹਜ਼ਰਤ ਮੁਹੰਮਦ ਨੇ ਆਪਣੇ ਭਾਈਚਾਰੇ ਕੁਰੈਸ਼ਾਂ ਕੋਲੋਂ ਦੁਖੀ ਹੋਕੇ ਮਦੀਨੇ ਲਈ ਹਿਜਰਤ ਕੀਤੀ ਸੀ, ਉਸ ਰਾਤ ਇਹ ਹਜ਼ਰਤ ਦੇ ਨਾਲ ਸਨ ਅਰ ਸਾਰੀ ਉਮਰ ਪੱਕੇ ਸਾਥੀ ਰਹੇ।

ਇਹ 63 ਸਾਲ ਦੀ ਉਮਰ ਭੋਗ ਕੇ 22 ਅਗਸਤ, 634 ਈ: ਨੂੰ ਅੱਲ੍ਹਾ ਦੇ ਪਿਆਰੇ ਹੋਏ। ਇਨ੍ਹਾਂ 2 ਸਾਲ, 3 ਮਹੀਨੇ ਅਤੇ 10 ਦਿਨ ਖ਼ਿਲਾਫ਼ਤ ਕੀਤੀ।

(2) ਉਮਰ-ਇਨ੍ਹਾਂ ਦੇ ਪਿਤਾ ਦਾ ਨਾਮ ਖ਼ੱਤਾਬ ਅਰ ਮਾਤਾ ਦਾ ਨਾਮ ਖੰਨਤਮਾ ਸੀ। ਮੱਕੇ ਅੰਦਰ ਇਨ੍ਹਾਂ ਦਾ ਬਹੁਤ ਦੱਬਦਬਾ ਸੀ। ਇਹ ਇਕ ਦਲੇਰ ਅਤੇ ਤਕੜੇ ਆਗੂ ਸਨ। ਹਜ਼ਰਤ ਮੁਹੱਮਦ ਦੇ ਨਵੇਂ ਦੀਨ ਅਰ ਬੁਤਪ੍ਰਸਤੀ ਦੇ ਖ਼ਿਲਾਫ ਪ੍ਰਚਾਰ ਕਰਕੇ, ਇਨ੍ਹਾਂ ਦੇ ਪਿਤਾ ਜੋ ਕੱਟੜ ਬੁਤਪ੍ਰਸਤ ਸਨ, ਦਾ ਕਤਲ ਇਨ੍ਹਾਂ ਦੀ ਤਲਵਾਰ ਨਾਲ ਹੀ ਹੋਇਆ ਸੀ। ਇਨ੍ਹਾਂ ਦੀ 63 ਸਾਲ ਦੀ ਉਮਰ ਵਿਚ ਨਿਮਾਜ਼ ਪੜ੍ਹਦਿਆਂ ਦੀ, ਇਕ ਈਰਾਨੀ ਫ਼ੀਰੋਜ਼ਨਾਮੀ ਗ਼ੁਲਾਮ ਦੇ ਖ਼ੰਜਰ ਨਾਲ ਸ਼ਹਾਦਤ ਹੋਈ। ਇਹ ਵਾਕਿਆ 27 ਜ਼ਿਲਹਜ, 23 ਹਿਜਰੀ, ਮੁਤਾਬਕ 644 ਈ. ਦਾ ਹੈ। ਇਨ੍ਹਾਂ, 10 ਸਾਲ, 6 ਮਹੀਨੇ 4 ਦਿਨ ਖ਼ਿਲਾਫ਼ਤ ਕੀਤੀ।

(3) ਉਸਮਾਨ–ਇਨ੍ਹਾਂ ਦੇ ਪਿਤਾ ਦਾ ਨਾਮ ਅੱਫ਼ਾਨ ਅਤੇ ਮਾਤਾ ਦਾ ਨਾਮ ਅਰੋਏ ਸੀ। ਇਨ੍ਹਾਂ ਦੇ ਅਹਿਦੇ-ਖ਼ਿਲਾਫ਼ਤ ਅੰਦਰ ਹੀ, ਪੁਰਾਣੇ ਬਜ਼ੁਰਗਾਂ ਦੀ ਜ਼ਬਾਨੀ ਯਾਦ ਤੋਂ ਅਤੇ ਕਿਤੋਂ ਕਿਤੋਂ ਲਿੱਖਤ ਸਮਗਰੀ ਇਕੱਠੀ ਕਰਕੇ, ਕੁਰਾਨ ਸ਼ਰੀਫ਼ ਦੀ ਤਾਲੀਫ਼ ਜਾਂ ਸੰਕਲਨ ਕੀਤਾ ਗਿਆ ਸੀ। ਹਜ਼ਰਤ ਮੁਹੱਮਦ ਦੀਆਂ ਦੋ ਸਾਹਿਬਜ਼ਾਦੀਆਂ ਦਾ ਨਿਕਾਹ ਇਨ੍ਹਾਂ ਨਾਲ ਹੋਇਆ ਸੀ। ਇਨ੍ਹਾਂ ਦੀ ਪੈਦਾਇਸ਼ 575 ਈ: ਅਰ ਵਿਸਾਲ 20 ਮਈ 656 ਈ. ਦਾ ਦੱਸਿਆ ਹੈ। ਇਨ੍ਹਾਂ 12 ਸਾਲਾਂ ਚੋਂ 12 ਦਿਨ ਘੱਟ, ਖ਼ਿਲਾਫ਼ਤ ਕੀਤੀ।

(4) ਅਲੀ—ਇਹ ਹਜ਼ਰਤ ਮੁਹੱਮਦ ਦੇ ਚਚੇਰੇ ਭਰਾ ਸਨ ਅਤੇ ਉਨ੍ਹਾਂ ਦੀ ਪਹਿਲੀ ਬੀਵੀ ਖ਼ਾਦੀਜਾ ਦੀ ਲੜਕੀ ਫ਼ਾਤਮਾ ਦਾ ਇਨ੍ਹਾਂ ਨਾਲ ਨਿਕਾਹ ਹੋਣ ਕਰਕੇ ਹਜ਼ਰਤ ਦੇ ਦਾਮਾਦ ਜਾਂ ਜਵਾਈ ਸਨ। ਇਨ੍ਹਾਂ ਦੇ ਪਿਤਾ ਦਾ ਨਾਮ ਅਬੂਤਾਲਬ ਅਰ ਮਾਤਾ ਦਾ ਨਾਮ ਫ਼ਾਤਮਾ-ਬੇਟੀ ਅਸਦ ਦੀ ਸੀ।

ਇਹ ਛੋਟੀ ਉਮਰ ਤੋਂ ਹਜ਼ਰਤ ਮੁਹੱਮਦ ਦੇ ਨਾਲ ਰਹੇ ਅਰ ਤਜਾਰਤੀ ਕਾਫ਼ਲਿਆਂ ਵਿਚ ਮੁਹੱਮਦ ਸਾਹਿਬ ਦੇ ਨਾਲ ਹੀ ਜਾਇਆ ਕਰਦੇ ਸਨ। ਜਿਸ ਰਾਤ ਹਜ਼ਰਤ ਮੁਹੱਮਦ ਨੇ ਮੱਕੇ ਤੋਂ ਹਿਜਰਤ ਕੀਤੀ ਸੀ, ਰਾਤ ਨੂੰ ਆਪਣੇ ਪਲੰਘ ਤੇ ਅਲੀ ਨੂੰ ਸੁਵਾਂ ਕੇ, ਆਪਣੀ ਚੱਦਰ ਹੀ ਉਪਰ ਦੇ ਕੇ ਨਿਕਲ ਗਏ ਸਨ। ਇਹ ਫੇਰ ਦੂਜੇ ਦਿਨ ਹਜ਼ਰਤ ਨੂੰ ਮਿਲੇ। ਇਨ੍ਹਾਂ ਦੀ ਪੈਦਾਇਸ਼ 601 ਈਸਵੀ ਅਰ ਸ਼ਹਾਦਤ 17 ਰਮਜ਼ਾਨ 664 ਈ: ਦੱਸੀ ਹੈ। ਇਨ੍ਹਾਂ ਦੀ ਸ਼ਹਾਦਤ ਇਬਨੇ ਮੁਲਜਮ ਦੇ ਹੱਥੋਂ ਹੋਈ ਸੀ ਅਰ ਇਨ੍ਹਾਂ 4 ਸਾਲ ਅਰ ਤਕ਼ਰੀਬਨ 9 ਮਹੀਨੇ ਖ਼ਿਲਾਫ਼ਤ ਕੀਤੀ। ਇਨ੍ਹਾਂ ਦੀ ਸ਼ਹਾਦਤ ਕੂਫ਼ਾ (ਇਰਾਕ) ਵਿਚ ਹੋਈ ਅਰ ਇਨ੍ਹਾਂ ਦੀ ਮਜ਼ਾਰ-ਦਰਗਾਹ–ਪੰਜ ਮੀਲ ਤੇ ਨਜਫ਼ ਸ਼ਹਿਰ ਅੰਦਰ ਹੈ।

ਇਨ੍ਹਾਂ ਦੇ ਦੋ ਲੜਕੇ ਇਮਾਮ ਹੁਸੈਨ ਅਰ ਹਸਨ ਅਤੇ ਇਕ ਲੜਕੀ ਜ਼ੈਨਬ ਨਾਮੀ ਸੀ। ਇਮਾਮ ਹੁਸੈਨ ਦੀ ਸ਼ਹਾਦਤ ਕਰਬਲਾ ਅੰਦਰ 680 ਈ. ਨੂੰ ਅਲੀ ਦੀ ਸ਼ਹਾਦਤ ਦੇ 19 ਸਾਲ ਪਿਛੋਂ ਹੋਈ ਸੀ। ਨਜਫ, ਕੂਫ਼ਾ-ਕਰਬਲਾ (ਇਰਾਕ) ਇਹ ਇਸਲਾਮ ਦੇ ਸ਼ੀਆ ਫ਼ਿਰਕੇ ਦੇ ਮੁਕੱਦਸ ਪੂਜਾ ਸਥਾਨ ਹਨ। ਹਜ਼ਰਤ ਅਲੀ ਸ਼ੀਆ ਫ਼ਿਰਕੇ ਦੇ ਬਾਨੀ ਮੰਨੇ ਜਾਂਦੇ ਹਨ। ਸ਼ੀਆ ਫ਼ਿਰਕੇ ਦਾ ਪੱਕਾ ਇਅਤਕਾਦ ਹੈ ਕਿ ਹਜ਼ਰਤ ਅਲੀ ਹੀ ਹਜ਼ਰਤ

ਮੁਹੰਮਦ ਦੇ ਰੂਹਾਨੀ ਜਾਨਸ਼ੀਨ ਹਨ ਅਰ ਦੂਜੇ ਤਿੰਨੇ ਖ਼ਲੀਫ਼ੇ ਸ਼ੀਆ ਫ਼ਿਰਕੇ ਵਲੋਂ ਖ਼ਲੀਫ਼ੇ ਨਹੀਂ ਮੰਨੇ ਜਾਂਦੇ। ਸ਼ੀਆ ਮੁਸਲਮਾਨ ਕੋਈ ਵੀ ਪ੍ਰੰਪਰਾਗਤ ਰਿਵਾਜ, ਹੁਕਮ ਜਾਂ ਹਦੀਸ ਜੋ ਹਜ਼ਰਤ ਮੁਹੱਮਦ ਅਰ ਹਜ਼ਰਤ ਅੱਲੀ ਨਾਲ ਸੰਬੰਧ ਨਹੀਂ ਰਖਦੇ, ਨੂੰ ਨਹੀਂ ਤਸਲੀਮ ਕਰਦੇ। ਦਾਊਦੀ ਬੋਹਰੇ ਸਭ ਸ਼ੀਆਂ ਹੀ ਹਨ।

ਹਜ਼ਰਤ ਅਲੀ ਦੀ ਸ਼ਹਾਦਤ ਪਿੱਛੋਂ ਖ਼ਲੀਫ਼ਿਆਂ ਦੀ ਚੋਣ ਜਾਂ ਨਾਮਜ਼ਦਗੀ ਬੰਦ ਹੋ ਗਈ। ਇਹ ਸਿਲਸਲਾ ਕੇਵਲ ਧਾਰਮਿਕ ਆਗੂ ਰਹਿ ਗਿਆ ਅਰ ਸਿਆਸੀ ਤਾਕਤ ਇਸਲਾਮੀ ਬਾਦਸ਼ਾਹਾਂ ਦੇ ਹੱਥ ਵਿਚ ਚਲੀ ਗਈ।

ਇਮਾਮ ਹੁਸੈਨ ਦੀ ਸ਼ਹਾਦਤ ਦੀ ਯਾਦ ਅੰਦਰ ਹਰ ਸਾਲ ਮੁਸਲਮਾਨ, ਸਾਰੇ ਸੰਸਾਰ ਅੰਦਰ, ਇਮਾਮ ਹੁਸੈਨ ਦੇ ਮਜ਼ਾਰ ਦੇ ਮਾਡਲ ਉਪਰ ਤਾਜ਼ੀਏ (ਅਰਥੀ) ਬੜੇ ਸਜ ਧਜ ਅਰ ਜਲੂਸ ਦੀ ਸ਼ਕਲ ਵਿਚ ਮੁਹੱਰਮ ਮਹੀਨੇ ਦੀ ਦਸ ਤਾਰੀਖ ਨੂੰ ਕਢਦੇ ਹਨ। ਸ਼ੀਆ ਮੁਸਲਮਾਨ ਇਸ ਮੌਕੇ ਤੇ ਬਹੁਤ ਸੋਗ ਅਰ ਦੁਖ ਮਨਾਉਂਦੇ, ਰੋਂਦੇ ਅਰ ਪਿੱਟਦੇ ਹਨ। ਸੁੱਨੀ ਮੁਸਲਮਾਨ ਰੋਣਾ ਪਿੱਟਣਾ ਨਹੀਂ ਕਰਦੇ। ਸ਼ੀਆਂ ਲਈ ਹਜ਼ਰਤ ਮੁਹੱਮਦ, ਮਾਤਾ ਖਦੀਜਾ, ਹਜ਼ਰਤ ਅਲੀ, ਇਮਾਮ ਹੁਸੈਨ ਅਰ ਹਸਨ ਹੀ ਪੰਜ ਪਰਵਾਨ ਹਸਤੀਆਂ ਹਨ।

## ਸਮ੍ਰਿਤਿ

ਸਮ੍ਰਿਤਿ ਜਾ ਸਿਮ੍ਰਿਤੀ–ਸਮ੍ਰਿਤਿ ਸੰਸਕ੍ਰਿਤ ਦਾ ਸ਼ਬਦ ਹੈ–ਅਰਥ ਹੈ–ਸਮ੍ਰਣ–ਸਿਮਰਨ–ਯਾਦ। ਇਹ ਆਰੀਯਾ ਜਾਤੀ ਜਾਂ ਬ੍ਰਹਮੀਨੀਜ਼ਮ ਦੇ ਧਰਮ ਸ਼ਾਸਤ੍ਰ ਜਾਂ ਅਧਆਤਮਿਕ ਗਿਆਨ ਦੇ ਗ੍ਰੰਥ ਹਨ। ਇਹ ਦੋ ਭਾਗਾਂ ਵਿਚ ਵੰਡੇ ਹੋਏ ਹਨ। (1) ਸ਼ਰੁਤਿ–ਸ਼ੁਰੁਤੀ– (2) ਸਮ੍ਰਿਤਿ–ਸ੍ਰਿਮਿਤੀ–ਸ਼ਰੂਤੀ–ਜਿਹੜਾ ਗਿਆਨ ਪਾਰਬ੍ਰਹਮ ਪ੍ਰਮੇਸ਼ਰ–ਸ੍ਰਿਸ਼ਟੀ ਕਰਤਾ, ਭਰਤਾ, ਹਰਤਾ–ਗਾਡ, ਅੱਲਾ, ਵਾਹਿਗੁਰੂ, ਵਿਸ਼ੇਸ਼ ਨਿਜ ਵੱਲੋਂ ਮਾਨਵਤਾ ਦੇ ਉਧਾਰ, ਕਲਿਆਣ, ਮੋਖਸ਼ ਜਾਂ ਨਜਾਤ ਆਦਿ ਲਈ ਮਹਾਨ–ਆਤਮਾਵਾਂ, ਰਿਸ਼ੀਆਂ, ਮੁਨੀਆਂ, ਰਸੂਲਾਂ ਦੇ ਅੰਤਹਿਕਰਨ ਵਿੱਚੋਂ ਉਪਜਾਉਂਦਾ ਜਾਂ ਵਹੀ, ਨਾਜ਼ਲ ਜਾਂ ਉਤਾਰਦਾ ਹੈ, ਸ਼ਰੁਤੀ ਹੈ। ਜਿਸ ਤਰ੍ਹਾਂ ਹਿੰਦੂਆਂ ਦੇ ਵੇਦ, ਯਹੂਦੀਆਂ ਦੇ ਤੋਰਤ ਅਤੇ ਜ਼ਬੂਰ, ਈਸਾਈਆਂ ਲਈ ਬਾਈਬਲ, ਮੁਸਲਮਾਨਾਂ ਲਈ ਕੁਰਾਨ ਅਤੇ ਸਿੱਖ ਧਰਮ ਲਈ ਗੁਰੂ ਗ੍ਰੰਥ ਸਾਹਿਬ। ਇਨ੍ਹਾਂ ਪਾਵਨ ਗ੍ਰੰਥਾਂ ਜਾਂ ਇਲਾਹੀ ਬਾਣੀਆਂ ਉਪਰ ਕਿੰਤੂ ਕਰਨਾ ਅਧਰਮ ਜਾਂ ਕੁਫ਼ਰ ਮੰਨਿਆ ਜਾਂਦਾ ਹੈ।

(2) ਸਮ੍ਰਿਤਿ–ਸਿਮ੍ਰਿਤੀ– ਉਹ ਗਿਆਨ ਜਿਹੜਾ ਅਵਿਤਾਰਾਂ, ਸੰਤਾਂ, ਮਹਾਨ ਆਤਮਾਵਾਂ ਦੀਆਂ ਆਪਣੀਆਂ ਯਾਦਾਂ ਜਾਂ ਸਿਮ੍ਰਿਤੀਆਂ ਵਿਚੋਂ ਪ੍ਰਾਪਤ ਕੀਤਾ ਗਿਆ ਹੈ– ਸਿਮ੍ਰਿਤੀ ਹੈ। ਸਿਮ੍ਰਿਤੀਆਂ ਪ੍ਰਤੇਕ ਵਯੱਕਤੀ ਦੇ ਸੰਸਾਰਕ ਕ੍ਰਿਯਾ–ਕਰਮਾਂ, ਕਰਤੱਵਾਂ, ਵਰਨਾਂ, ਆਸ਼੍ਰਮਾਂ, ਸਮਾਜਕ ਪ੍ਰਯੋਜਨਾ ਜਾਂ ਲੋੜਾਂ ਦੀਆਂ ਪਥਪ੍ਰਦਰਸ਼ਕ ਜਾਂ ਅਗਵਾਈ ਕਰਨਹਾਰ ਹਨ ਕਿ ਸੰਸਾਰਕ ਜੀਵਨ ਕਿਸ ਤਰ੍ਹਾਂ ਸੁੱਖ ਸ਼ਾਂਤੀ ਨਾਲ ਨਿਬਾਹਿਆ ਜਾ ਸਕਦਾ ਹੈ।

ਸਮ੍ਰਿਤਿ ਗਿਆਨ ਸ਼ਰੁਤੀ ਗਿਆਨ ਦੇ ਪ੍ਰਤੀਕੂਲ ਜਾਂ ਉਲਟਾ ਨਹੀਂ ਚਲਣਾ ਚਾਹੀਦਾ।

ਸਿਮ੍ਰਤੀਆਂ ਗਿਣਤੀ ਵਿਚ 18 ਜਾਂ 27 ਹਨ :–

ਮਨੂੰ, ਯਾਗਵਲਕ, ਵਿਸ਼ਸ਼ਟ, ਪ੍ਰਾਸ਼ੁਰ, ਸੰਖ, ਲਘੂਹਾਰੀਤ, ਬ੍ਰਿਧਹਾਰੀਤ, ਨਾਰਦ, ਦੱਖ, ਲਘੂਅੱਤ੍ਰੀ, ਬ੍ਰਿਧਅੱਤ੍ਰੀ, ਸੋਮ, ਯੱਮ, ਦੱਤ, ਬ੍ਰੱਧ, ਵਿਸ਼ਨ, ਸ਼ੁਕਰ, ਕਾਤਿਯਾਇਨ, ਦਵੇਲ, ਅਪਸਤੰਬ, ਬ੍ਰਿਹਸਪਤ, ਬਿਆਸ, ਲਿਖਿੱਤਿ, ਅੰਗ੍ਰਿਸ਼, ਸਤਪਥ, ਲਘੂਗੌਤਮ, ਬ੍ਰਿਧ ਗੌਤਮ ॥

ਇਨ੍ਹਾਂ ਵਿੱਚੋਂ ਪ੍ਰਮੁੱਖ ਇਹ ਪੰਜ ਹਨ :–
ਮੰਨੂੰ, ਯਾਗਵਲਕ, ਪ੍ਰਾਸ਼ੁਰ, ਨਾਰਦ ਅਤੇ ਅਪਸਤੰਬ,

## ਸੁਲਤਾਨਪੁਰ

ਸੁਲਤਾਨਪੁਰ ਲੋਧੀ ਸੋਲ੍ਹਵੀਂ ਸਦੀ ਅੰਦਰ ਹਿੰਦੋਸਤਾਨ ਅਤੇ ਮੱਧਿ ਏਸ਼ੀਆ ਦੀ ਤਜਾਰਤੀ ਸ਼ਾਹਰਾਹ ਉਪਰ ਇਕ ਵਡਾ ਵਸਦਾ ਰਸਦਾ ਸ਼ਹਿਰ ਸੀ। ਜਦੋਂ ਇਬਰਾਹੀਮ ਲੋਧੀ (1517–1526 ਈ:) ਦਿੱਲੀ ਦੇ ਤਖ਼ਤ ਤੇ ਬੈਠਾ, ਉਸ ਨੇ ਦੌਲਤ ਖਾਂ ਲੋਧੀ ਨੂੰ ਪੰਜਾਬ ਦਾ ਗਵਰਨਰ ਥਾਪ ਕੇ ਲਾਹੌਰ ਭੇਜਿਆ। ਇਹ ਵਧੇਰੇ ਕਰਕੇ ਸੁਲਤਾਨਪੁਰ ਹੀ ਰਹਿੰਦਾ ਸੀ।

ਦਾਰਾ ਸ਼ਿਕੋਹ ਅਤੇ ਔਰੰਗਜ਼ੇਬ, ਸਮ੍ਰਾਟ ਸ਼ਾਹਜਹਾਨ ਦੇ ਪੁੱਤਰਾਂ ਇਸਲਾਮੀ ਵਿਦਿਆ ਇੱਥੇ ਹੀ ਰਹਿ ਕੇ ਪ੍ਰਾਪਤ ਕੀਤੀ ਸੀ। ਇਸਲਾਮੀ ਵਿਦਿਆ ਦਾ ਇਥੇ ਇਕ ਵੱਡਾ ਮਦਰਸਾ ਸੀ।

ਈਸਾ ਦੀ ਦੂਸਰੀ ਸ਼ਤਾਬਦੀ ਅੰਦਰ ਇਥੇ ਬੁੱਧ ਭਿਕਸ਼ੂਆਂ ਦਾ ਇਕ ਵੱਡਾ ਕੇਂਦਰ ਸੀ।

ਇਹ ਸ਼ਹਿਰ ਪਿਛੋਂ ਸਿੱਖਾਂ ਦਾ ਇਕ ਮੁਕੱਦਸ ਸਥਾਨ ਬਣਿਆ। 1483 ਈ: ਅੰਦਰ ਭਾਈ ਜੈਰਾਮ ਪਲਟਾ, ਨਿਵਾਸੀ ਨਗਰ ਖ਼ਾਨੂਪੁਰ, ਪਤੀ ਬੇਬੇ ਨਾਨਕੀ ਜੀ ਅਰ ਭਣਵੱਈਏ ਗੁਰੂ ਨਾਨਕ ਦੇਵ ਜੀ, ਗੁਰੂ ਜੀ ਨੂੰ ਇਥੇ ਲਿਆਏ ਅਤੇ ਨਵਾਬ ਦੌਲਤ ਖ਼ਾਂ ਦੇ ਮੋਦੀਖਾਨੇ ਦੇ ਕਾਰਗੁਜ਼ਾਰ ਥਾਪ ਗਏ। ਗੁਰੂ ਜੀ ਇਥੇ 14 ਸਾਲ ਰਹੇ ਅਰ ਆਖ਼ਰ ਵੇਈਂ ਨਦੀ ਦੇ ਕੌਤਕ ਪਿਛੋਂ 1497 ਈ. ਵਿਚ ਇਥੋਂ ਹੀ "ਵਾਹਿਗੁਰੂ" ਗੁਰੂ ਮੰਤ੍ਰ ਦਾ ਚਮਤਕਾਰ ਹਾਸਲ ਕਰਕੇ 'ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ" ਉਚਾਰਦੇ ਹੋਏ ਵਾਹਿਗੁਰੂ ਦੀ ਇਕਾਈ ਅਰ ਮਾਨਵਜਾਤੀ ਦੀ ਸਮਾਨਤਾ ਦਾ ਹੋਕਾ ਦੇਣ ਚੜ੍ਹੇ ਸਨ।

ਇਥੇ ਹੀ ਗੁਰੂ ਨਾਨਕ ਦੇਵ ਜੀ ਇਲਾਹੀ ਰੰਗ ਰੱਤੇ ਮਸਤ, ਪੱਥਰ ਦੇ ਵੱਟਿਆਂ ਅਰ ਤੱਕੜੀ ਦੀ ਡੰਡੀ ਨਾਲ ਨੇਤਰ ਗੰਢੀ "ਤੇਰਾ "ਤੇਰਾ ਕਰਦੇ ਮੋਦੀਖਾਨੇ ਵਿਚੋਂ ਅਨਾਜ ਤੋਲਦੇ ਭਰੀ ਜਾਂਦੇ ਗ਼ਰੀਬਾਂ ਦੀਆਂ ਝੋਲੀਆਂ ਅਰ ਕੱਟੀ ਜਾਂਦੇ ਸਨ ਉਨ੍ਹਾਂ ਦਾ ਜਨਮ ਮਰਨ। ਨਿੱਕੇ ਪਾਉ ਦੇ ਵੱਟੇ ਨਾਲ ਗੱਲਾਂ ਕਰਦੇ "ਧੰਨ ਹੈ ਪਾਉ ਦਾ ਵੱਟਾ ਜਿੰਨ ਆਪਣੇ ਆਪ ਨੂੰ ਘੱਟ ਸਦਾਇਆ।" ਇਨ੍ਹਾਂ, ਪਾਵਨ ਵੱਟਿਆਂ ਦਾ ਜਿੰਨ੍ਹਾ ਦੀ ਗਿਣਤੀ ਨੌਂ ਦਸਦੇ ਹਨ, ਗੁਰੂ ਸਿੱਖ ਸ਼ਰਧਾ ਭਰੇ ਨੇਤਰਾਂ ਨਾਲ ਦਰਸ਼ਨ ਕਰਦੇ ਹਨ।

ਪਹਿਲੀ ਉਦਾਸੀ ਵੇਲੇ ਤੁਰਨ ਲਗਿਆਂ ਗੁਰੂ ਜੀ ਦੇ ਆਤਮਕ ਦੋਸਤ ਸੂਫ਼ੀ ਦਰਵੇਸ਼ ਸਾਈਂ ਅੱਲ੍ਹਾ ਦਿੱਤਾ–ਖਰਬੂਜ਼ੇ ਸ਼ਾਹ–ਨੇ ਆਪਣੇ ਵਿਛੋੜੇ ਲਈ ਨੈਣਾਂ 'ਚੋਂ ਨੀਰ ਡੋਲ੍ਹ ਕੇ ਕਿਹਾ–"ਫੇਰ ਕਦੋਂ ਮਿਲਾਂਗੇ ?" ਗੁਰੂ ਜੀ ਜੋ ਬੇਰੀ ਦੀ ਦਾਤਣ ਕਰ ਰਹੇ ਸਨ, ਸਾਈਂ ਜੀ ਨੂੰ ਦੇ ਕੇ ਬਚਨ ਕੀਤਾ–"ਸਾਈਂ ਜੀ ਇਹ ਹੈ ਸਾਡੀ ਯਾਦਗਾਰ–ਜਦੋਂ ਯਾਦ ਕਰੋਗੇ–ਮਿਲਾਂਗੇ।" ਸਾਂਈਂ ਜੀ ਨੇ ਦਾਤਨ ਲੈ, ਜ਼ਮੀਨ ਵਿਚ ਗੱਡ ਦਿੱਤੀ। ਅੱਜ ਉਹ ਦਰਿਆ ਬਿਆਸਾ ਦੇ ਕੰਢੇ "ਬੇਰ ਸਾਹਿਬ" ਹੈ ਅਰ ਇਸ ਪਾਵਨ ਯਾਦ ਅੰਦਰ ਇਕ ਆਲੀਸ਼ਾਨ ਗੁਰਦੁਆਰਾ ਸੰਸਾਰ ਭਰ ਦੇ ਗੁਰੂ ਭਗਤਾਂ ਦਾ ਤੀਰਥ ਬਣਿਆ ਹੈ। ਦੰਤ ਕਥਾ ਹੈ ਕਿ ਜਦੋਂ ਪੰਜਾਬ ਜਾਂ ਭਾਰਤ ਉਪਰ ਕੋਈ ਬਿਪਤਾ ਨਾਜ਼ਲ ਹੁੰਦੀ ਹੈ, ਬੇਰੀ ਵਿਚੋਂ ਰੁਦਨ ਰੂਪੀ ਮਾਦਾ ਰਿਸਦਾ ਹੈ। ਇਹ ਦ੍ਰਿਸ਼ੱਯ 1947 ਦੀ ਦੇਸ਼ ਵੰਡ ਉਪਰ ਲੋਕਾਂ ਵੇਖਿਆ ਦੱਸੀਦਾ ਹੈ।

ਇਥੋਂ ਹੀ ਤੁਰ ਕੇ ਗੁਰੂ ਨਾਨਕ ਦੇਵ ਨੇ ਸੈਦਪੁਰ ਜਾਂ ਸੱਯਦਪੁਰ, ਲਾਹੌਰ ਤੋਂ ਪੰਜਾਹ ਮੀਲ ਅੱਗੇ, ਇਕ ਹੱਕੀ ਗ਼ੀਬੜੀ ਕਾਰ ਕਰਦੇ ਘਟਾਉੜਾ ਤਰਖਾਣ ਭਾਈ ਲਾਲੋ ਦਾ ਕੁੰਡਾ ਜਾ ਖੜਕਾਇਆ। ਉਸਦੀ ਕੋਧਰੇ ਦੀ ਸੁੱਕੀ ਰੋਟੀ ਨੂੰ ਅੰਮ੍ਰਿਤ ਪ੍ਰਸਾਦ ਦਾ ਮਾਣ ਬਖਸ਼ਿਆ ਅਤੇ ਦੁਆਪਰ ਯੁਗ ਅੰਦਰ ਵਰਤੀ ਸ੍ਰੀ ਕ੍ਰਿਸ਼ਨ ਭਗਵਾਨ ਅਰ ਬਿਦਰ ਦੀ ਸਾਖੀ ਨੂੰ ਪੁਨਰ ਸੁਰਜੀਤ ਕੀਤਾ। ਨਵਾਬ ਦੌਲਤ ਖ਼ਾਂ ਦੇ ਫ਼ੌਜੀ ਅਫ਼ਸਰ ਮਲਕ ਭਾਗੋ ਦਾ ਹੰਕਾਰ ਤੋੜਿਆ। ਭਾਈ ਲਾਲੋ ਜੀ ਨੂੰ ਗੁਰੂ ਜੀ ਨੇ "ਵਾਹਿਗੁਰੂ" ਨਾਮ ਦੇ ਪ੍ਰਸਾਰਨ ਲਈ ਪਹਿਲੇ ਮੰਜੀ–ਨਸ਼ੀਨ ਥਾਪਿਆ। ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਅਨੁਸਾਰ

ਭਾਈ ਜੀ ਦੀ ਕੇਵਲ ਇਕੋ ਇਕ ਲੜਕੀ ਸੀ, ਜਿਨ੍ਹਾਂ ਦੀ ਔਲਾਦ ਅਗ੍ਹਾਂ ਤਤਲਾ ਪਿੰਡ ਵਿਚ ਵਸਦੀ ਦੱਸੀ ਹੈ।

ਇਸ ਪਿੰਡ ਦਾ ਨਾਮ ਪਿਛੋਂ ਮੁਗਲ ਬਾਦਸ਼ਾਹਾਂ, ਜੋ 1526 ਈ. ਤੋਂ ਹਿੰਦ ਦੇ ਹੁਕਮਰਾਨ ਬਣੇ, ਬਦਲ ਕੇ ਹਜ਼ਰਤ ਮੁਹੰਮਦ ਦੀ ਮਾਤਾ ਐਮੀਨਾ ਬਾਈ ਦੇ ਪਾਵਨ ਨਾਮ ਦੀ ਯਾਦ ਲਈ ਐਮੀਨਾਬਾਦ ਰੱਖਿਆ।

## ਸੂਫੀਅੰਤੀ

ਤਸਵੁੱਫ, ਵੇਦਾਂਤਿ, ਬ੍ਰਹਮ ਗਿਆਨ, ਰਹਸਵਾਦਿ ਜਾਂ Mysticism–ਮਿਸਟੀਸੀਜ਼ਮ ਅਰਥਾਤ ਬ੍ਰਹਮਤੱਤਵ ਦੇ ਅੰਤ੍ਰੀਵ ਗਿਆਨ–ਦੀ ਰਸਾਈ–ਇਹ ਸਭ ਇਕੋ ਸਮਾਨ ਸ਼ਕਤੀ ਦੇ ਸ਼ਬਦ ਹਨ।

ਮੈਂ ਇਥੇ ਸੂਫੀਅੰਤੀ ਅਤੇ ਵੇਦਾਂਤੀ ਅਲਫਾਜ਼ ਨੂੰ ਨੀਵੇਂ ਭਾਵ ਨਾਲ ਵਰਤਿਆ ਹੈ। ਜਿਸ ਤਰ੍ਹਾਂ ਬ੍ਰਾਹਮਣਾਂ, ਪ੍ਰੋਹਤਾਂ, ਵੇਦ ਅਤੇ ਦੂਜੇ ਧਰਮ ਸ਼ਾਸਤ੍ਰਾਂ ਦੇ ਅਧਿਆਤਮਿਕ ਗਿਆਨ ਦੀ ਅਯੋਗ ਵਰਤੋਂ ਕਰਕੇ ਕਰੋੜਾਂ ਆਰੀਯਾ ਮਾਨਵ ਜਾਤੀ ਦੇ ਪ੍ਰਾਣੀਆਂ ਨੂੰ ਸ਼ੂਦਰ ਅਰ ਚੰਡਾਲ ਪੱਧਰ ਤੇ ਖੜਾ ਕਰਕੇ ਹਿੰਦੂ ਧਰਮ ਨਾਲੋਂ ਕੱਟ ਦਿੱਤਾ, ਉਸੇ ਤਰ੍ਹਾਂ ਮੁਸਲਮਾਨ ਹਮਲਾਆਵਰ ਬਾਦਸ਼ਾਹਾਂ ਨਾਲ ਆਏ ਕੱਚੇ-ਪਿੱਲੇ ਸੂਫੀ ਸ਼ਾਸਕਾਂ ਨੇ ਤਸੱਵੁਫ ਦਾ ਅਯੋਗ ਵਰਤਾਰਾ ਕਰਕੇ ਲੱਖਾਂ ਹਿੰਦੂਆਂ ਨੂੰ ਜੰਨਤ ਦੇ ਸੁੱਖਾਂ, ਮਾਇਆ ਅਰ ਉੱਚ ਪਦਵੀਆਂ ਦੇ ਪ੍ਰਲੋਭਨ ਦੇ ਦੇ ਕੇ ਹਿੰਦੂ ਜਾਤੀ ਨਾਲੋਂ ਤੋੜ ਕੇ ਇਸਲਾਮ ਦੇ ਬੇੜੇ ਚਾੜਿਆ। ਪਰ ਹੁਕਮਰਾਨ ਸੈਖਾਂ, ਸੱਯਦਾਂ, ਮੁਗਲਾਂ, ਪਠਾਣਾਂ ਆਪਣੇ ਆਪ ਨੂੰ ਫਿਰ ਵੀ ਜਾਤੀ ਅਭਿਮਾਨ ਥੱਲੋ ਉੱਚਾ ਹੀ ਸਮਝਿਆ ਅਰ ਦੀਨ ਬਦਲੂ ਹਿੰਦੂਆਂ ਨੂੰ ਅਛੂਤ ਹੀ ਜਾਣਿਆ। ਇਹ ਵੰਡ ਉਚ ਨੀਚ, ਇਸਲਾਮ ਅੰਦਰ ਅੱਜ ਤੱਕ ਚਲੀ ਆ ਰਹੀ ਹੈ।

ਇਹ ਗੱਲ ਸੂਰਜ ਦੇ ਚਾਨਣ ਵਾਂਗੂ ਰੌਸ਼ਨ ਹੈ ਕਿ ਜਿੰਨੇ ਹਿੰਦੂ ਨੀਵੇਂ ਪੱਧਰ ਦੇ ਸੂਫੀ, ਸੰਤਾਂ ਤੇ ਦਰਵੇਸ਼ਾਂ ਮੁਸਲਮਾਨ ਕੀਤੇ, ਬਾਦਸ਼ਾਹਾਂ ਦੀਆਂ ਤਲਵਾਰਾਂ ਨਾਲ ਨਹੀਂ ਹੋਏ।

ਸੂਫੀਆਂ ਦੇ ਚਾਰ ਸਿਲਸਿਲੇ ਜਾਂ ਫ਼ਿਰਕੇ ਹਨ (1) ਕਾਦਰੀਆ–ਬਾਨੀ ਸ਼ੈਖ ਅਬਦੁਲ ਕਾਦਰ ਜੀਲਾਨੀ (1077–1166 AD) (2) ਚਿਸ਼ਤੀਆ–ਬਾਨੀ, ਖ਼ੁਆਜਾ ਮੁਈਨੁਦੱਦੀਨ ਚਿਸ਼ਤੀ ਅਜਮੇਰੀ (1142–1236 AD) (3) ਸੁਹਰਵਰਦੀਆ–ਬਾਨੀ

ਸ਼ੇਖ਼ ਸ਼ਹਾਬੁੱਦਦੀਨ ਸੁਹਰਵਰਦੀ (1145–1234 DA) (4) ਨਕਸ਼ਬੰਦੀਆ, ਬਾਨੀ ਸ਼ੇਖ਼ ਬਹਾਉਦੱਦੀਨ ਨਕਸ਼ਬੰਦੀ (1317–1889 AD) ਕਹਿੰਦੇ ਹਨ ਸੂਫ਼ੀਆਂ ਦੇ 72 ਫ਼ਿਰਕੇ ਹਨ, ਪਰ ਇਨ੍ਹਾਂ ਦੀ ਸਾਰੀ ਗਿਣਤੀ ਪ੍ਰਾਪਤ ਨਹੀਂ ਹੋ ਸਕੀ।

## ਸੂਰੇ-ਇਸਰਾਫ਼ੀਲ

ਮੁਸਲਮਾਨ ਸੰਪ੍ਰਦਾਏ ਜਾਂ ਮਜ਼ਹਬ ਦਾ ਇਅਤਕਾਦ ਹੈ ਕਿ ਅੱਲਾ ਪਾਕ ਦੇ ਚਾਰ ਪਰਮੁੱਖ ਨੂਰੀ ਫ਼ਿਸ਼ਤਿਆਂ–ਦੇਵਤਿਆਂ–ਜਿਬਰਾਈਲ, ਇਜ਼ਰਾਈਲ, ਮੀਕਾਈਲ ਅਤੇ ਇਸਰਾਫ਼ੀਲ ਵਿਚੋਂ ਜਦੋਂ ਅੱਲ੍ਹਾ ਦੇ ਖ਼ਾਸ ਹੁਕਮ ਨਾਲ ਇਸਰਾਫ਼ੀਲ ਆਪਣਾ ਸੂਰ–ਸੰਖ ਨਰਸਿੰਘਾ ਜਾਂ ਤੁਰੀ ਵਜਾਵੇਗਾ, ਕਿਆਮਤ–ਪ੍ਰਲੈ ਜਾਂ ਯੋਮੇ-ਹਿਸਾਬ dies-irea (L) ਚੰਗੇ ਮੰਦੇ ਅਮਲਾਂ ਦੇ ਹਿਸਾਬ ਦਾ ਦਿਨ ਹੋ ਜਾਵੇਗੀ।

ਦੂਜੀ ਵੇਰਾਂ ਵਜਾਉਣ ਤੇ ਸਭ ਮੁਸਲਮਾਨ ਅਤੇ ਕਬਰਾਂ ਅੰਦਰ ਉਡੀਕ ਵਿਚ ਪਏ ਮੁਰਦੇ–ਬਰਜ਼ਖ਼–ਮੌਤ ਤੋਂ ਰੋਜ਼ੇ-ਹਿਸਾਬ ਦੇ ਦਿਨ ਦਾ ਵਕਤ–ਅੰਦਰੋਂ ਉਠ ਕੇ ਹਸ਼ਰ ਦੇ ਮੈਦਾਨ ਅੰਦਰ ਅੱਲ੍ਹਾ ਤੁਆਲਾ ਅਰ ਹਜ਼ਰਤ ਮੁਹੰਮਦ ਦੀ ਹਜ਼ੂਰੀ ਵਿਚ ਇਕੱਠੇ ਹੋ ਜਾਣਗੇ। ਇਥੇ ਚੰਗੇ ਬੁਰੇ ਅਮਲਾਂ ਤੇ ਨਿਰਭਰ, ਬਹਿਸ਼ਤ ਜਾਂ ਦੋਜ਼ਖ਼, ਸਵਰਗ ਜਾਂ ਨਰਕ ਨੂੰ ਪ੍ਰਾਪਤ ਹੋਣਗੇ, ਪਰ ਹਜ਼ਰਤ ਮੁਹੰਮਦ ਦੀ ਸਿਫ਼ਾਰਸ਼ ਨਾਲ ਪੱਕੇ ਈਮਾਨਦਾਰਾਂ ਦੇ ਗੁਨਾਹਾਂ ਦੀ ਬਖ਼ਸ਼ਿਸ਼ ਹੋਵੇਗੀ। ਕੁਰਾਨ ਸ਼ਰੀਫ਼ ਦੀ ਸੂਰਤ ਫ਼ਾਤਿਹਾ–ਆਰੰਭਕ–ਅੰਦਰ ਆਇਤ ਤੀਜੀ ਅਨੁਸਾਰ ਯੌਮੇ ਹਿਸਾਬ ਉਪਰ ਈਮਾਨ ਲਿਆਉਣਾ ਲਾਜ਼ਮੀ ਹੈ–ਇਕ ਫ਼ਰਜ਼ ਹੈ। ਫ਼ਿਸ਼ਤਾ ਜਿਬਰਾਈਲ ਅੱਲ੍ਹਾ ਪਾਕ ਦਾ ਕਾਰਵਾਹਕ; ਇਜ਼ਰਾਈਲ ਮੌਤ, ਯਮਰਾਜ; ਮੀਕਾਈਲ ਭਰਨ ਪੋਸ਼ਨ ਦੀਆਂ ਜ਼ੁੰਮੇਵਾਰੀਆਂ ਨਿਭਾਉਂਦੇ ਹਨ। ਕਾਇਨਾਤ ਦੀ ਉਤਪਤੀ ਅੱਲ੍ਹਾ ਪਾਕ ਦੇ ਆਪਣੇ ਹੁਕਮ ਅੰਦਰ ਅਰ ਆਪਣੇ ਹੱਥ ਵਿਚ ਹੈ।

## ਸੈਫ਼-ਏ-ਅਹਿਮਦੀ

ਸੈਫ਼–ਏ–ਅਹਿਮਦੀ–ਸੈਫ਼ ਅਰਬੀ ਦਾ ਸ਼ਬਦ ਹੈ–ਅਰਥ–ਤਲਵਾਰ ਜਾਂ ਸ਼ਮਸ਼ੀਰ- ਅਹਿਮਦੀ-ਅਹਿਮਦ ਦੀ। ਅਹਿਮਦ ਹਜ਼ਰਤ ਮੁਹੰਮਦ ਦਾ ਪਹਿਲਾ ਨਾਮ ਸੀ, ਜੋ ਪਿੱਛੋਂ ਮੁਹੰਮਦ; ਉਹ ਹਸਤੀ ਜਿਸਦੀ ਤਾਰੀਫ਼ ਕੀਤੀ ਜਾਵੇ–ਹੋਇਆ।

ਇਸ ਤਲਵਾਰ ਦਾ ਅਸਲੀ ਨਾਮ "ਸ਼ਮਸ਼ੀਰ ਜ਼ੁਲਫ਼ਕਾਰ" ਰੀੜ੍ਹ ਕੰਗਰੋੜ ਦੀ ਹੱਡੀ ਵਰਗੀ ਹੈ। ਇਹ ਤਲਵਾਰ ਹਜ਼ਰਤ ਮੁਹੰਮਦ ਨੇ ਆਪਣੇ ਦਾਮਾਦ, ਹਜ਼ਰਤ ਅਲੀ, ਪਤੀ ਬੀਬੀ ਫ਼ਾਤਮਾ, ਇਸਲਾਮ ਦੇ ਚੌਥੇ ਖ਼ਲੀਫ਼ਾ ਅਰ ਸ਼ੀਆ ਫ਼ਿਰਕੇ ਦੇ ਬਾਨੀ ਨੂੰ ਦਿੱਤੀ ਸੀ।

ਜਦੋਂ ਆਲਮਗੀਰ ਔਰੰਗਜ਼ੇਬ ਦੀ ਮੌਤ 4 ਮਾਰਚ, 1707 ਈ. ਖ਼ੁਲਦਾਬਾਦ, ਔਰੰਗਾਬਾਦ-ਦੱਕਨ ਅੰਦਰ ਹੋਈ ਅਰ ਉਸਦੇ ਵੱਡੇ ਵਲੀਅਰਵ ਮੁਅੱਜ਼ਮ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 8 ਜੂਨ, 1707 ਈ. ਨੂੰ ਜਾਜੂ-ਆਗਰਾ ਦੇ ਮੈਦਾਨ ਅੰਦਰ ਛੋਟੇ ਵਲੀਅਹਿਦ ਤਾਰਾ ਆਜ਼ਮ ਦੇ ਬਰਖਿਲਾਫ ਜੰਗ ਅੰਦਰ ਫ਼ਤਹਿ ਦਿਲਵਾਈ ਅਰ ਉਹ ਦਿੱਲੀ ਦੇ ਤਖ਼ਤ ਤੇ ਸਹਿਨਸ਼ਾਹੇ ਹਿੰਦ ਬਾਦਸ਼ਾਹ ਬਣਿਆ, ਉਸ ਨੇ ਇਹ ਤਲਵਾਰ ਗੁਰੂ ਗੋਬਿੰਦ ਸਿੰਘ ਜੀ ਨੂੰ "ਦੀਨ-ਰਖ਼ਸ਼ਕ" fidei defensor (L) ਦੀ ਉਪਾਧੀ ਨਾਲ ਭੇਂਟ ਕੀਤੀ। ਇਹ ਹੁਣ ਸ੍ਰੀ ਅਨੰਦਪੁਰ ਅੰਦਰ ਦੱਸੀ ਹੈ।

## ਸੋਹਣੀ

ਦਰਿਆ ਝਨਾ-ਚੰਦ੍ਰਭਗਾ-ਚਿਨਾਬ-(ਚੀਨ+ਆਬ-ਕਦੀ ਚੀਨ ਦੇਸ ਦੀ ਹਦ ਨਾਲ ਵਹਿੰਦਾ ਪਾਣੀ-ਹੁਣ ਪਾਕਿਸਤਾਨ) ਦੇ ਕੰਢੇ ਗੁਜਰਾਤ ਅੰਦਰ ਇਕ ਤੁੱਲਾ ਨਾਮੀ ਘੁਮਿਆਰ ਵਸਦਾ ਸੀ। ਇਹ ਬਹੁਤ ਸੋਹਣੇ ਭਾਂਡੇ ਬਣਾਉਂਦਾ ਸੀ। ਇਸ ਦੇ ਘਰ ਇਕ ਲੜਕੀ ਦਾ ਜਨਮ ਹੋਇਆ ਜਿਸਦਾ ਨਾਮ ਸੋਹਣੀ ਰੱਖਿਆ ਜੋ-ਜਥਾ ਨਾਮ, ਤਥਾ ਗੁਣ-ਅਸਲ ਅੰਦਰ ਹੀ ਇਕ ਨਿਹਾਇਤ ਰੂਪ-ਵੰਤੀ ਮੁਟਿਆਰ ਬਣੀ।

ਬਲਖ਼ ਸ਼ਹਿਰ ਦਾ ਇਕ ਮੁਗ਼ਲ ਸਰਦਾਰ ਮਿਰਜ਼ਾ ਇੱਜ਼ਤ ਬੇਗ ਨਾਮੀ ਉਥੋਂ ਸੌਦਾਗਰੀ ਲਈ ਹਿੰਦੋਸਤਾਨ ਆਇਆ ਅਰ ਦਿੱਲੀ ਮੁਗ਼ਲ ਰਾਜਧਾਨੀ ਅੰਦਰ ਲੈਣ-ਦੇਣ ਕਰਕੇ ਵੱਡਾ ਨਾਮਨਾਂ ਖੱਟ, ਵਾਪਸੀ ਅਗਾਂਹ ਲਾਹੌਰੋਂ ਹੁੰਦਾ ਹੋਇਆ ਗੁਜਰਾਤ ਪਹੁੰਚਾ।

ਮਿਰਜ਼ੇ ਨੇ ਇਥੇ ਕੁਛ ਲੋੜਵੰਦੇ ਭਾਂਡੇ-ਕੂਜੇ-ਬਾਦੀਏ-ਖ਼੍ਰੀਦਣ ਹਿੱਤ ਇਕ ਨੌਕਰ ਨੂੰ ਬਾਜ਼ਾਰ ਭੇਜਿਆ। ਸੋਹਣੀ ਨੂੰ ਆਪਣੇ ਬਾਪ ਦੇ ਰੁਝੇਵੇਂ ਕਰਕੇ ਭਾਂਡੇ ਵਖਾਉਂਦੀ ਨੂੰ ਤੱਕ ਕੇ ਮੋਹਤ ਹੋ ਗਿਆ ਅਰ ਘਰ ਪਰਤ ਕੇ ਇਹ ਸੋਹਣੀ ਮੁਟਿਆਰ ਦੇ ਰੂਪ ਦੇ ਗੁਣ ਮਿਰਜ਼ੇ ਅੱਗੇ ਗਾਉਣ ਲੱਗਾ ਅਤੇ ਮਿਰਜ਼ੇ ਨੂੰ ਖ਼ੁਦ ਵੇਖਣ ਲਈ ਮਜਬੂਰ ਕੀਤਾ। ਮਿਰਜ਼ਾ ਸੋਹਣੀ ਦਾ ਰੂਪ ਨਿਹਾਰ ਗ਼ਸ਼ ਖਾ ਕੇ ਡਿਗ ਪਿਆ-ਹੋ, ਪੈਰ ਤਿਲਕ ਗਿਆ-ਆਖਕੇ ਉਠ ਬੈਠਾ।

ਰੋਜ਼ ਭਾਂਡੇ ਖ਼ੀਦਣ ਦੇ ਬਹਾਨੇ ਤੁੱਲੇ ਦੀ ਦੁਕਾਨ ਜਾਣ ਲੱਗ ਪਿਆ। ਪਿਆਰ ਇਨਾਂ ਵਧਿਆ ਕਿ ਮਿਰਜ਼ਾ ਵਾਪਸ ਜਾਣ ਦਾ ਇਰਾਦਾ ਤਿਆਗ ਕੇ ਇਥੇ ਹੀ ਭਾਂਡਿਆਂ ਦੀ ਹੱਟੀ ਖੋਲ੍ਹ ਬੈਠਾ। ਆਖਰ ਘਾਟਾ ਪਾ ਕੇ ਦੁਕਾਨ ਬੰਦ ਕਰਕੇ ਸੋਹਣੀ ਦਾ ਰਜ਼ਾ ਨਾਲ ਤੁੱਲੇ ਦੇ ਘਰ ਮੱਝੀਆਂ ਚਾਰਨ ਲਈ ਨੌਕਰ ਹੋ ਗਿਆ। ਅਮਰ ਮਹੀਂਵਾਲ ਬਣ ਗਿਆ।

ਸੋਹਣੀ ਪਿਆਰ ਡੰਗੀ ਮਹੀਂਵਾਲ ਦੇ ਪਿੱਛੇ ਜੰਗਲਾਂ ਅੰਦਰ ਚੂਰੀ ਕੁਟ ਕੇ ਖਾਣ ਲਈ ਰੋਜ਼ ਜਾਣ ਲਗ ਪਈ। ਮਾਂ ਅਤੇ ਪਿਉ ਨੂੰ ਪਤਾ ਲੱਗਣ ਤੇ ਮਹੀਂਵਾਲ ਨੂੰ ਨੌਕਰੀ ਤੋਂ ਕੱਢ ਦਿੱਤਾ ਅਰ ਸੋਹਣੀ ਦਾ ਵਿਵਰਜਤ ਪਿਆਰੋਂ ਨਾ ਰੁਕਣ ਤੇ ਗੁਜਰਾਤ ਦੇ ਇਕ ਦੂਜੇ ਘਮਿਆਰ ਦੇ ਨੌਜਵਾਨ ਪੁੱਤਰ ਨਾਲ ਨਿਕਾਹ ਪੜ੍ਹਾ ਦਿੱਤਾ। ਸੋਹਣੀ ਨੇ ਮਾਪਿਆਂ ਵਿੱਢੇ ਆਦਮੀ ਨਾਲ ਨਿਬਾਹ ਕਰਨੋਂ ਇਨਕਾਰ ਕਰ ਦਿੱਤਾ। ਮਹੀਂਵਾਲ ਜੋ ਭੇਸ ਵਟਾਕੇ ਸੁਆਹ ਮਲੀ, ਝਨਾਂ ਦੇ ਕੰਢੇ ਇਕ ਤਕੀਏਦਾਰ ਫਕੀਰ ਬਣਿਆ ਬੈਠਾ ਸੀ, ਨੂੰ ਮਿਲਣ ਲਈ ਦਰਦ ਭਰਿਆ ਖ਼ਤ ਲਿਖ ਦਿੱਤਾ।

ਮਹੀਵਾਲ–ਮਿਰਜ਼ਾ–ਫਕੀਰੀ ਭੇਸ ਅੰਦਰ ਰੋਜ਼ਾਨਾ ਰਾਤ ਨੂੰ ਦਰਿਆਉਂ ਫੜੀ ਮੱਛੀਆਂ ਦਾ ਕਬਾਬ ਭੁੰਨ ਸੋਹਣੀ ਲਈ ਲਿਆਉਂਦਾ ਅਰ ਕੱਠੇ ਬੈਠੇ ਖਾਂਦੇ।

ਇਕ ਰਾਤ ਦੇਵ-ਨੇਤ ਝਨਾਂ ਵਿਚ ਬਹੁਤ ਹੜ੍ਹ ਆਉਣ ਕਾਰਨ ਮੱਛੀਆਂ ਜਾਲੇ ਨਾ ਪਈਆਂ। ਮਿਰਜ਼ੇ ਨੇ ਆਪਣਾ ਪੱਟ ਚੀਰ, ਗੋਸ਼ਤ ਕੱਢ, ਕਬਾਬ ਤਿਆਰ ਕੀਤਾ ਅਰ ਘਾਉ ਉਪਰ ਪੱਟੀ ਬੰਨ੍ਹ, ਦਰਿਆ ਤਰ ਕੇ ਆ ਪਹੁੰਚਾ।

ਕਬਾਬ ਬੇਸੁਵਾਦ ਹੋਣ ਕਰਕੇ ਸੋਹਣੀ ਪਛਾਣ ਗਈ ਅਰ ਪੱਟ ਦਾ ਘਾਉ ਵੇਖ ਰੋਂਦੀ ਰੋਂਦੀ ਹਰ ਰਾਤ ਆਪ ਝਨਾਂ ਪਾਰ ਕਰਕੇ ਜਾ ਮਿਲਣ ਦਾ ਪੱਕਾ ਇਰਾਦਾ ਕਰ ਲਿਆ।

ਸੋਹਣੀ ਰੋਜ਼ ਅੱਧੀ ਰਾਤ ਚੋਰੀ ਜਾਗ, ਦਰਿਆ ਤੇ ਅੱਪੜ, ਮਿੱਟੀ ਦੇ ਖਾਲੀ ਘੜੇ ਦੇ ਸਹਾਰੇ ਤਰ ਕੇ ਦਰਿਆ ਪਾਰ ਕਰਦੀ ਅਰ ਮਹੀਂਵਾਲ ਨੂੰ ਮਿਲਕੇ ਵਾਪਸ ਆਉਂਦਿਆਂ ਘੜੇ ਨੂੰ ਲੁਕਾ ਕੇ ਝਾੜੀਆਂ ਵਿਚ ਰੱਖ ਦੇਂਦੀ।

ਇਕ ਰਾਤ ਸੋਹਣੀ ਦੀ ਨਨਾਣ ਨੂੰ ਸ਼ਕ ਪੈਣ ਤੇ ਉਹ ਦੱਬੇ ਪੈਰ ਪਿੱਛੇ ਪਿੱਛੇ ਹੋ ਗਈ ਅਰ ਸੋਹਣੀ ਦੇ ਦਰਿਆ ਪਾਰ ਕਰਨ ਦੇ ਹੀਲੇ ਨੂੰ ਚੰਗੀ ਤਰ੍ਹਾਂ ਦੇਖਿਆ। ਦੂਜੀ ਰਾਤ ਪਹਿਲੋਂ ਉਠ ਕੇ ਪੱਕੇ ਘੜੇ ਨੂੰ ਕੱਚੇ ਘੜੇ ਨਾਲ ਵਟਾ ਕੇ ਚੁੱਪ ਕੀਤੀ ਆ ਸੁੱਤੀ।

ਇਸ ਕਰਤੂਤ ਨੂੰ ਭਾਵੇਂ ਸੋਹਣੀ ਪਾਰ-ਜਾਣ ਤੋਂ ਪਹਿਲਾਂ ਸਮਝ ਗਈ ਪਰ ਸੱਚੀ ਪ੍ਰੀਤ ਜਾਂ ਹਕੀਕੀ ਮੁਹੱਬਤ ਨੂੰ ਕਲੰਕਿਤ ਹੋਣ ਤੋਂ ਬਚਾਉਣ ਲਈ ਕੱਚੇ ਘੜੇ ਉਪਰ ਹੀ ਠੱਲ੍ਹ ਪਈ। ਮੰਝਧਾਰ ਅੰਦਰ ਕੱਚਾ ਘੜਾ ਗਲਣ ਤੇ ਭੰਵਰ ਵਿਚ ਫਸ ਕੇ ਪ੍ਰਾਣ ਤਿਆਗ ਗਈ।

ਮਹੀਂਵਾਲ ਉਪਰ ਇਕ ਗ਼ੈਬੀ ਆਵਾਜ਼ ਨੇ ਹਕੀਕਤ ਖੋਲ੍ਹ ਦਿਤੀ। ਸੋਹਣੀ ਦੀ ਲਾਸ਼ ਵੀ ਕਾਦਰ ਵਲੋਂ ਰੁੜ੍ਹਦੀ ਰੁੜ੍ਹਦੀ ਮਹੀਂਵਾਲ ਦੇ ਤਕੀਏ ਵੱਲ ਕੰਢੇ ਲੱਗਣ ਆਈ। ਮਹੀਂਵਾਲ ਦਰਦ ਭਰੀ ਕਰਾਹ ਮਾਰਦਾ ਹੋਇਆ ਝਨਾਂ ਅੰਦਰ ਪਿਆਰ ਦੀ ਖੇਡ ਨੂੰ ਪੂਰੀ ਕਰਨ ਹਿੱਤ ਕੁਦ ਪਿਆ ਅਰ ਆਪਣੀ ਸੱਚੀ ਮਹਿਬੂਬਾ ਦੀ ਲਾਸ਼ ਨੂੰ ਗਲਵੱਕੜੀ ਪਾਕੇ ਜਾਨ ਬਹੱਕ ਹੋਇਆ। ਰੁੜ੍ਹਦੀਆਂ ਰੁੜ੍ਹਦੀਆਂ ਪਾਕ ਮੁਹੱਬਤ ਭਿੱਜੀਆਂ ਦੋ ਰੂਹਾਂ ਅੱਲ੍ਹਾ ਪਾਕ ਦੀ ਦਰਗਾਹ ਅੰਦਰ ਸਦੀਵੀ ਕਿਆਮ ਪਾ ਗਈਆਂ। ਸੰਸਾਰ ਅੰਦਰ ਸੋਹਣੀ ਮਹੀਂਵਾਲ ਦੀ ਸੱਚੀ ਪ੍ਰੀਤ ਦੀ ਕਹਾਣੀ ਅਮਰ ਹੋਈ। ਮੀਆਂ ਫ਼ਜ਼ਲ ਸ਼ਾਹ ਨੇ ਇਸ ਨੂੰ ਗਾਂਵਿਆਂ ਅਰ ਲੋਕਾਂ ਤਕ ਪਹੁੰਚਾਇਆ।

ਭਾਈ ਗੁਰਦਾਸ ਜੀ, ਸ੍ਰੀ ਗੁਰੂ ਸਾਹਿਬਾਨ ਦੇ ਪ੍ਰਮੁਖ ਇਤਿਹਾਸਕਾਰ, ਗੁਰੂ ਅਰਜਨ ਦੇਵ ਜੀ ਦੀ ਆਗਿਆ ਅੰਦਰ, ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਖ ਲਿਖਾਰੀ; ਆਪਣੀਆਂ ਰਚਿਤ "ਵਾਰਾਂ" ਦੀ ਸਤਾਈਵੀਂ ਵਾਰ ਦੀ ਪਹਿਲੀ ਪਉੜੀ ਅੰਦਰ ਇਨ੍ਹਾਂ ਦੋਹਾਂ ਸੱਚੇ ਆਸ਼ਕਾਂ ਦੀ ਸੱਚੀ ਪ੍ਰੀਤ ਦੀ ਉਪਮਾ ਇਸ ਪ੍ਰਕਾਰ ਕਰਦੇ ਹਨ :–

ਮਹੀਂਵਾਲ ਨੋ ਸੋਹਣੀ ਨੈ ਤਰਦੀ ਰਾਤੀ (27/1)

## ਹੀਰ-ਰਾਂਝਾ

ਹੀਰ ਅਤੇ ਰਾਂਝਾ–ਮਾਸ਼ੂਕਾ ਅਤੇ ਆਸ਼ਕ-ਪ੍ਰੇਮਕਾ ਅਤੇ ਪ੍ਰਮੀ–ਆਪਣੇ ਪਵਿੱਤ੍ਰ ਪਿਆਰ ਇਸ਼ਕੇ-ਹਕੀਕੀ-ਲਿੰਗ ਮੁੱਖ ਦੀ ਭੁੱਖੋਂ ਦੂਰ–ਕਰਕੇ ਪ੍ਰਸਿੱਧ ਹਨ।

ਪ੍ਰਥਮ ਸਿੱਖ ਗੁਰੂ ਇਤਿਹਾਸ ਕਰਤਾ ਭਾਈ ਗੁਰਦਾਸ (ਮੌਤ 16 ਸਤੰਬਰ, 1637 ਈ.) ਨੇ ਆਪਣੀ ਗੁਰਬਾਣੀ ਤੁਲ ਵਾਰ 27-1 ਅੰਦਰ ਇਉਂ ਲਿਖਿਆ ਹੈ :—

"ਰਾਂਝਾ ਹੀਰ ਵਖਾਣੀਐ ਓਹ ਪਿਰਮ ਪਰਾਤੀ"

ਰਾਂਝਾ, ਅਸਲ ਨਾਮ ਧੀਦੋ, ਜਾਤ ਦਾ ਜੱਟ ਸੀ। ਪਿਤਾ ਦਾ ਨਾਮ ਮੁਅੱਜ਼ਮ ਅਰ ਪਿੰਡ ਇਸ ਦਾ ਦਰਿਆ ਚਨਾਬ ਦੇ ਕੰਢੇ ਹਜ਼ਾਰਾ (ਪਾਕਿਸਤਾਨ) ਦੱਸਿਆ ਹੈ। ਰਾਂਝੇ ਦੇ ਇਕ ਵੱਡੇ ਭਰਾ ਦਾ ਨਾਮ ਤਾਹਰ ਸੀ।

ਰਾਂਝਾ ਰਾਂਝਾ ਕਰਦੀ ਨੀ ਮੈਂ ਆਪੂੰ ਰਾਂਝਾ ਹੋਈ
ਸੱਦੋ ਨੀਂ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ।

ਹੀਰ, ਸਿਆਲਾਂ ਦੀ, ਸਿਆਲ ਜੱਟੀ, ਚੂਚਕ ਦੀ ਧੀ ਸੀ । ਇਸ ਦੀ ਸ਼ਾਦੀ ਅਲੀ ਦੇ ਪੁੱਤ੍ਰ ਸਾਹਿਬ ਨਾਮੀ ਨੌਜਵਾਨ ਨਾਲ ਹੋਈ । ਰਾਂਝੇ ਨਾਲ ਪਿਆਰ ਹੋਣ ਕਰਕੇ, ਨਾਨਕੇ ਘਰੋਂ ਤਿੰਨਾਂ ਸਾਲਾਂ ਬਾਅਦ, ਰਾਂਝੇ ਦੇ ਬਿਰਹੇ ਅੰਦਰ ਕੰਨ ਪਾਟਾ ਜੋਗੀ ਬਣਨ ਤੇ, ਉਸ ਦੇ ਨਾਲ ਤੁਰ ਗਈ । ਮੁਕੱਦਮੇ ਅੰਦਰ ਅਦਾਲਤ ਨੇ ਅਲੀ-ਖੇੜਿਆਂ ਨੂੰ ਸੌਂਪੀ । ਪਰ ਰਾਂਝਾ ਪੰਜਾਂ ਪੀਰਾਂ ਦੀ ਗ਼ੈਬੀ ਮੱਦਦ ਨਾਲ ਲੈ ਆਇਆ । ਅਖੰਡ ਪੰਜਾਬ ਦੇ ਪ੍ਰਸਿੱਧ ਕਿੱਸਾਕਾਰ ਵਾਰਸ-ਸ਼ਾਹ ਨੇ ਉਰਦੂ ਲਿਪੀ ਅੰਦਰ, ਠੇਠ ਪੰਜਾਬੀ ਵਿਚ "ਹੀਰ" ਸੰਮਤ 1822 ਬਿ: 1180 ਹਿਜਰੀ ਮੁਤਾਬਕ 1765 ਈ: ਲਿਖੀ । ਕਿੱਸਾਕਾਰ ਪਿੰਡ ਜੰਡਿਆਲਾ ਸ਼ੇਰਖਾਂ (ਪਾਕਿਸਤਾਨ) ਦਾ ਨਿਵਾਸੀ ਸੀ ।

## ਹੀਰੋਸ਼ੀਮਾ

ਹੀਰੋ ਸ਼ੀਮਾ ਅਤੇ ਨਾਗਾਸਾਕੀ ਜਾਪਾਨ ਦੇ ਦੋ ਟਾਪੂ ਹਨ । ਦੂਜੇ ਸੰਸਾਰ ਯੁੱਧ (1939-1945 AD) ਅੰਦਰ ਜੇਤੂ ਅਮਰੀਕਾ ਨੇ ਜਾਪਾਨ ਨੂੰ ਆਖਿਆ, ਬਿਨਾਂ ਸ਼ਰਤ ਲੜਾਈ ਬੰਦ ਕਰਨ ਵਾਸਤੇ । ਜਾਪਾਨ ਨੂੰ ਆਪਣੀ ਤਾਕਤ ਦਾ ਅਭਿਮਾਨ ਸੀ, ਉਹ ਨਾ ਮੰਨਿਆ । ਅਮਰੀਕਾ ਦੇ ਪ੍ਰਧਾਨ ਹੈਰੀਟਰੂਮਾਨ ਦੇ ਹੁਕਮ ਨਾਲ, ਇਸੇ ਗੁੱਸੇ ਅੰਦਰ 6 ਅਗਸਤ, 1945 ਨੂੰ ਹੀਰੋਸ਼ੀਮਾ ਉਪਰ ਇਕ ਐਟਮਬੰਬ, ਜੋ ਸੰਸਾਰ ਪ੍ਰਸਿੱਧ ਅਮ੍ਰੀਕਨ ਯਹੂਦੀ ਸਾਇੰਸਦਾਨ ਐਲਬਰਟ ਆਇਨਸਟਨ ਦੀ ਕਾਢ ਸੀ, ਸੁੱਟਿਆ ਗਿਆ । ਨਤੀਜਾ-66,000 ਬੇਗੁਨਾਹ ਆਦਮੀ, ਇਸਤ੍ਰੀਆਂ, ਬੱਚੇ ਮੌਤ ਦੀ ਨੀਂਦ ਸੌਂ ਗਏ । ਇਸੇ ਤਰ੍ਹਾਂ ਦੂਜਾ ਬੰਬ ਨਾਗਾਸਾਕੀ ਟਾਪੂ ਤੇ 9 ਅਗਸਤ, 1945 ਨੂੰ ਸੁੱਟਿਆ ਗਿਆ । ਜਿਸ ਦੁਆਰਾ 75,000 ਜਾਨਾਂ ਪੀੜਤ ਹੋਈਆਂ ਅਰ 39,000 ਮੌਤਾਂ ਹੋਈਆਂ ! ਤਿਹਾਈ ਹਿੱਸਾ ਸ਼ਹਰਿ ਸੁਆਹ ਦਾ ਢੇਰ ਬਣ ਗਿਆ। ਇਹ 20 ਕਿਲੋਟਨ ਜਾਂ 1/50 ਮੈਗਾਟਨ ਦਾ ਬੰਬ ਸੀ ਜੋ ਹਾਲ ਦੀ ਕਾਢ ਨਾਲੋਂ ਬਹੁਤ ਘਟ ਹਾਨੀਕਾਰਕ ਸੀ । ਇਸ ਤੋਂ ਛਿਆਂ ਦਿਨਾਂ ਪਿਛੋਂ ਸੰਸਾਰ ਯੁੱਧ ਬੰਦ ਹੋ ਗਿਆ । ਇਹ ਕਵਿਤਾ ਗੁਰਬਾਣੀ ਤੇ ਆਧਾਰਤ ਇਸ ਦੁਰਘਟਨਾ ਦੀ 40ਵੀਂ ਸਾਲਗ੍ਰਹ 1985 ਨੂੰ ਲਿਖੀ ਗਈ ਸੀ ਜੋ ਮਹਾਵਾਰੀ "ਸੱਚਖੰਡ ਪੱਤਰ, ਨੰਦੇੜ-ਅਗਸਤ 1985 ਅਰ "ਜੀਵਨ ਪ੍ਰੀਤੀ"-ਚੰਡੀਗੜ੍ਹ ਫ਼ਰਵਰੀ, 1986 ਅੰਦਰ ਛਪੀ ਸੀ ।

ਦੁੱਖ ਭਰੀ ਯਾਦ ਹਰ ਸਾਲ ਸੰਸਾਰ ਪੱਧਰ ਤੇ ਮਨਾਈ ਜਾਂਦੀ ਹੈ ਪਰਮਾਣੂ ਸ਼ਸਤ੍ਰਾਂ ਦੀ ਰੋਕ ਅਰ ਨਵੇਂ ਨਵੇਂ ਵਿਸਫੋਟਕ ਪਦਾਰਥਾਂ ਦੀ ਕਾਢਿ ਦੀ ਹੋੜ ਬੰਦ ਕਰਨ ਦੇ ਭਰੋਸੇ ਅਰ ਵਾਇਦੇ ਕੀਤੇ ਜਾਂਦੇ ਹਨ, ਪਰ ਸਭ ਝੂਠ ਹੀ ਸਾਬਤ ਹੁੰਦਾ ਹੈ ।

## ਹੁਮਾ

ਹੁਮਾ ਪੰਛੀ ਦੇ ਦੂਜ ਨਾਮ ਦਗਰਾ ਅਰ ਅਨਲ ਹਨ। ਇਹ ਇਕ ਕਲਪਿਤ ਭਾਗ-ਦਾਤਾ ਪੰਛੀ ਦੱਸਿਆ ਹੈ।

ਇਸਲਾਮੀ ਵਿਸ਼ਵਾਸ ਅਨੁਸਾਰ ਇਸ ਪੰਛੀ ਦਿਆਂ ਖੰਭਾਂ ਉਪਰ ਕੁਰਾਨ ਸ਼ਰੀਫ ਦੀਆਂ ਆਇਤਾਂ ਅੰਕਿਤ ਹਨ। ਜਿਸ ਭਾਗਾਂ ਵਾਲੇ ਆਦਮੀ ਦੇ ਸਿਰ ਉਪਰ ਇਹ ਬੈਠ ਜਾਵੇ ਜਾਂ ਇਸ ਦੇ ਪਰਾਂ ਦਾ ਸਾਇਆ ਪਏ, ਉਹ ਬਾਦਸ਼ਾਹ ਬਣ ਜਾਂਦਾ ਹੈ।

## ਹੁਲਕਰ

ਮਰਹੱਟੇ ਜਰਨੈਲਾਂ ਮਲਹਾਰ ਰਾਉ ਹੁਲਕਰ ਅਤੇ ਰੁਘੂਨਾਥ ਰਾਉ ਹੁਲਕਰ ਨੇ 1758 ਈ: ਅੰਦਰ ਸਿੱਖ ਮਿਸਲਾਂ ਦੇ ਜੱਥੇਦਾਰਾਂ ਨਾਲ ਮਿਲਕੇ ਅਤੇ ਇਕ ਮੁੱਠ ਤਾਕਤ ਬਣਾ ਕੇ ਹਿੰਦੋਸਤਾਨ ਉਤੇ ਅੱਠ ਵੇਰਾਂ ਹਮਲਾਆਵਰ ਅਫ਼ਗਾਨ ਅਹਿਮਦਸ਼ਾਹ ਅਬਦਾਲੀ ਨੂੰ ਪੰਜਾਬ ਵਿਚੋਂ ਭਜਾਇਆ ਸੀ। ਇਸ ਖੁਸ਼ੀ ਸ਼ੁਕਰਾਨੇ ਅਰ ਸ਼ਰਧਾ ਅੰਦਰ ਮਰਹੱਟੇ ਜਰਨੈਲਾਂ ਨੇ ਸ੍ਰੀ ਦਰਬਾਰ ਸਾਹਿਬ ਸਵਾ ਲੱਖ ਰੁਪੈ ਦੀ ਭੇਂਟ ਚੜ੍ਹਾਈ ਸੀ। ਸ੍ਰੀ ਅਕਾਲ ਤਖਤ ਵੱਲੋਂ ਇਨ੍ਹਾਂ ਨੂੰ ਸਰੋਪਾ ਪ੍ਰਦਾਨ ਕੀਤੇ ਗਏ ਸੀ।

## ਕਤੇਬ

ਅਰਬੀ ਬੋਲੀ ਦੇ ਇਕ-ਵਚਨ ਲਫ਼ਜ਼ "ਕਿਤਾਬ" ਅਤੇ ਬਹੁਵਚਨ 'ਕੁਤਬ' ਦਾ ਵਿਗੜਿਆ ਹਿੰਦਵੀ ਰੂਪ "ਕਤੇਬ" ਹੈ। ਸਿੱਖ ਧਾਰਮਿਕ ਸਾਹਿਤ ਅੰਦਰ ਇਹ ਸ਼ਬਦ ਆਮ ਕਰਕੇ "ਵੇਦ ਕਤੇਬ" ਇਕੱਠਾ ਹੀ ਵਰਤਿਆ ਗਿਆ ਹੈ-"ਕਿਤਾਬਤ" ਕ੍ਰਿਆ-ਮਸਦਰ-VERB ਹੈ-ਅਰਥ ਹਨ-"ਲਿਖਣਾ" ਸ਼ਬਦ "ਕਤੇਬ" ਆਪਣੇ ਘੇਰੇ ਵਿਚ ਪੱਛਮੀ ਜਾਂ ਸੈਮੇਟਿਕ ਪ੍ਰਸਿੱਧ ਧਰਮਾਂ (1) ਇਬਰਾਨੀ ਜਾਂ ਮੂਸਾਈ, ਯਹੂਦੀ (2) ਈਸਾਈ ਅਤੇ (3) ਇਸਲਾਮੀ ਧਰਮ ਗ੍ਰੰਥਾਂ ਦੇ ਸਮੂਹ (1) ਤੌਰੇਤ (2) ਜ਼ਬੂਰ (3) ਇੰਜੀਲ ਅਤੇ (4) ਕੁਰਾਨ ਨੂੰ ਲਿਆਉਂਦਾ ਹੈ। ਇਨ੍ਹਾਂ ਗ੍ਰੰਥਾਂ ਦਾ ਪੂਰਾ ਵਰਨਣ ਇਨ੍ਹਾਂ ਗ੍ਰੰਥਾਂ ਦੇ ਸਿਰ ਲੇਖਾਂ ਹੇਠਾਂ ਵੱਖਰਾ ਦਿੱਤਾ ਹੈ।

**Semetic** ਸੈਮੇਟਿਕ ਧਰਮ–ਇਬਰਾਨੀ, ਈਸਾਈ ਅਰ ਇਸਲਾਮ ਹਨ, ਜੋ ਹਜ਼ਰਤ ਨੂਹ; ਹਜ਼ਰਤ ਆਦਮ (4004 BC) ਦੀ ਦਸਵੀਂ ਪੀੜੀ ਅੰਦਰ ਇਕ ਪ੍ਰਸਿੱਧ ਪੈਗੰਬਰ ਹੋਇਆ ਹੈ ਜਿਸ ਨੇ ਮਿਥਿਹਾਸਕ ਪ੍ਰਲੈ ਪਿੱਛੋਂ ਆਪਣੀ ਬੇੜੀ ਅੰਦਰ ਹਰ ਰਕਮ ਦੇ ਜੀਵਾਂ ਦੇ ਜੋੜੇ ਨੂੰ ਬਚਾ ਕੇ ਸੰਸਾਰ ਉਤਪਤੀ ਦੁਬਾਰਾ ਸ਼ੁਰੂ ਕਰਾਈ; ਇਨ੍ਹਾਂ ਦੇ ਪੁੱਤਰ ਸ਼ੇਮ-ਨਾਮ ਤੋਂ ਸੈਮੇਟਿਕ ਧਰਮ ਚਲੇ।

## ਕਵਾਉ-ਕੁਨ

੧ ਓ, ਆਦਿ ਸਚੁ, ਜੁਗਾਦਿ ਸਚੁ ਹੈਭੀ ਸਚੁ ਹੋਸੀ ਭੀ ਸਚੁ; ਸ੍ਰਵ ਸ਼ਕਤੀਮਾਨ, ਸ੍ਰਵ ਵਿਆਪੀ, ਸ੍ਰਵਗੱਯ, ਅਰ-ਰਹਿਮਾਨ, ਅਰ-ਰਹੀਮ, ਅਕਾਲ ਹੈਂਦ–ਓਮ, ਯਾਹਵਾ, ਮਜ਼ਦਾ, ਟਾਉ, ਗਾਡ, ਅੱਲਾ, ਵਾਹਿਗੁਰੂ–ਸੰਬੰਧੀ ਸੰਸਾਰ ਦੇ ਸ੍ਰਵ ਧਰਮਾਂ ਨੇ ਅੱਜ ਤਕ ਇਹ ਤਸਲੀਮ ਕੀਤਾ ਹੈ ਕਿ ਇਸ ਹਸਤੀ ਜਾਂ ਹੋਂਦ ਦੁਆਰਾ ਅਰਬਾ ਖਰਬਾਂ ਸਾਲ ਪਹਿਲਾਂ, ਅਗਿਆਤ ਕਾਲ ਅੰਦਰ ਕੇਵਲ ਇਕ ਫੁਰਨੇ–ਹੁਕਮ, ਕਵਾਉ, ਕੁੰਨ, ਆਹੂਨਵਰ (ਜ਼ਰਤੁਸ਼ਤੀ ਇਅਤਕਾਦ) ਦੁਆਰਾ ਇਕ ਛਿੰਨ–ਫੁਰਨੇ ਅੰਦਰ ਇਸ ਦ੍ਰਿਸ਼ਟ-ਮਾਨ, ਜ਼ਾਹਰ Visibie ਵਿਜ਼ੀਬਲ–ਬ੍ਰਹਮੰਡ, ਸ੍ਰਿਸ਼ਟਿ, ਕਾਇਨਾਤ, ਦੁਨੀਆਂ ਨੂੰ ਕਿਸੇ ਘੁੱਪ ਅੰਨ੍ਹੇਰੇ Nebula ਨਿਹਾਰਕਾ–ਧੁੰਧੂਕਾਰ ਵਿੱਚੋਂ ਪ੍ਰਕਾਸ਼ਮਾਨ ਕੀਤਾ ਅਰ ਧੀਰੇ ਧੀਰੇ, ਪੈ–ਦਰ–ਪੈ, ਜੀਵ–ਜੰਤੂ ਹੋਂਦ ਵਿਚ ਆਏ। ਇਹ ਸਭ ਰਿਸ਼ੀਆਂ ਮੁਨੀਆਂ ਦੇ ਅਨੁਭਵ–ਇਨਟੂਈਸ਼ਨ–Intuition ਦੁਆਰਾ ਪ੍ਰਗਟ ਕੀਤਾ ਗਿਆ ਸੀ। ਜਿਵੇਂ ਰਿਗਵੇਦ ਦੇ X–129 ਨਾਸਾਦਿਯਾ ਸੁਕਤਾ-ਮੰਤ੍ਰ ਅਰ ਗੁਰੂ ਗ੍ਰੰਥ ਪੰਨਾ 1035–ਮਾਰੂ ਰਾਗ ਮ: ੧ ਦੇ ਸ਼ਬਦ "ਅਰਬਦ ਨਰਬਦ ਧੁੰਧੂਕਾਰ" ਤੋਂ ਪਤਾ ਲਗਦਾ ਹੈ।

ਇਸ ਅਟੱਲ ਸਚਾਈ ਨੂੰ ਅਧੁਨਿਕ ਸਾਇੰਸ–ਵਿਗਿਆਨ ਦੇ ਖੋਜੀਆਂ ਨੇ "ਬਿੱਗ ਬੈਂਗ" Big Bang–ਅਥਾਹ ਸ਼ਕਤੀ ਦੇ ਧਮਾਕੇ–ਦੀ ਥਿਊਰੀ–ਸਿਧਾਂਤਿ–ਨਾਲ ਗੰਢਿਆ ਹੈ। ਉਨ੍ਹਾਂ ਮੰਨਿਆ ਹੈ ਕਿ ਕੋਈ 15,000 ਮਿਲੀਅਨ ਬਰਸ ਪਹਿਲਾਂ ਇਕ ਬ੍ਰਹਮੰਡੀਆ ਆਂਡਾ ਕਿਸੇ ਅਗਿਯਾਤ ਸ਼ਕਤੀ ਨਾਲ ਇਕ ਦੰਮ ਅਤਿਅੰਤ ਉੱਚੀ ਆਵਾਜ਼ ਨਾਲ ਪਾਟ ਕੇ ਸ੍ਰਿਸ਼ਟਿ ਰੂਪ ਫੈਲਾਉ–ਪਸਾਉ–ਅੰਦਰ ਹੋਂਦ ਵਿਚ ਆਇਆ ਹੈ।

ਇਨ੍ਹਾਂ ਵਿਗਿਆਨੀਆਂ ਨੇ ਇਹ ਆਪਣੀ ਅਸਮ੍ਰਥਾ ਜ਼ਾਹਰ ਕੀਤੀ ਹੈ ਕਿ ਇਹ ਅਜੇ ਪਤਾ ਨਹੀਂ ਲਗਾ ਸਕੇ ਕਿ ਇਹ ਪਟਾਕਾ ਜਾਂ ਵਿਸਫੋਟ ਠੀਕ ਕਿਹੜੇ ਛਿੰਨ ਹੋਇਆ ਅਰ

ਕਿਉਂ ਉਸੇ ਛਿੰਨ ਅਰ ਕਿਉਂ ਪ੍ਰਮ ਆਦਿ ਕਾਲ ਵਿਚ ਹੀ ਹੋਇਆ । Reader's Digest. Book of Facts—ਪੰਨਾ 399 ਚੋਂ ਟੂਕ ਨਾਲ ਨੱਥੀ ਕੀਤੀ ਹੈ :

## Begining With Bang

Most astronomers now believe that the Universe started with a gigantic explosion, the Big Bang—about 15,000 million years ago According to the theory, a minute cosmic egg of immeasurable energy. exploded Matter, gravity, electro magnetism were created in the unimaginable blast, glaxies formed and the Universe began to expand at enormous speed, as itis still doing today.

But nothing is yet known about the instant of the primeval explosion, nor why the Big Bang happened in the first place. (Reader's Digest-Book of Facts—1985)

## ਕੁਬਜਾਂ

ਕੁਬਜਾਂ–ਜਿਸ ਦਾ ਅਸਲੀ ਨਾਮ ਤ੍ਰਿਵਿਕਾ ਸੀ, ਕ੍ਰਿਸ਼ਨ ਭਗਵਾਨ ਦੇ ਮਾਮਾ ਕੰਸ ਦੀ ਇਕ ਸੇਵਕਾ–ਦਾਸੀ ਸੀ । ਇਹ ਕੁੱਬੀ ਸੀ, ਜਿਸ ਕਰਕੇ ਆਮ ਕੁਬਜਾਂ ਸੱਦੀ ਗਈ । ਇਹ ਜਾਤ ਦੀ ਮਾਲਣ–ਆਹੀਰਨ ਸੀ । ਕਾਨ੍ਹ ਜੀ ਨੇ ਪਿਆਰ ਵਿਚ ਆ ਕੇ ਠੋਡੀਓਂ ਫੜ ਕੇ ਉਤਾਂਹ ਚੁੱਕਿਆ, ਇਸ ਦਾ ਕੁੱਬ ਨਿਕਲ ਗਿਆ । ਸਿੱਖਾਂ ਦੇ ਦਸਮ ਗੁਰੂ ਸਾਹਿਬ ਦੇ ਗ੍ਰੰਥ ਅੰਦਰ ਅੰਕਿਤ ਹੈ; ਪੰਨਾ 364 ਉਪਰ :

ਭਾਗ ਭਲੇ ਇਹ ਮਾਲਨ ਕੇ ਹਰਿ ਕੇ ਤਨ ਕੌ<br>
ਜਿਨ ਹਾਥ ਛੁਹਾਇਓ ॥

ਸ੍ਰੀ ਰਾਮ ਚੰਦਰ ਦੀ ਮਤਰੇਈ ਮਾਤਾ ਕੇਕਈ, ਜੋ ਭਗਵਾਨ ਦੇ ਚੌਦਾਂ ਸਾਲਾਂ ਦੇ ਬਨਵਾਸ ਦਾ ਕਾਰਨ ਬਣੀ ਸੀ, ਉਸਦੀ ਮੰਥਰਾ ਨਾਮੀ ਦਾਸੀ–ਸੇਵਕਾ ਵੀ ਕੁੱਬੀ ਹੀ ਸੀ । ਇਥੇ ਸੰਕੇਤ ਤ੍ਰਿਵਿਕਾ ਦਾ ਹੀ ਹੈ ।

# ਕੁਰਾਨ

ਕੁਰਾਨ ਅਹਿਲੇ-ਇਸਲਾਮ ਜਾਂ ਮੁਸਲਮਾਨ ਮਜ਼ਹਬ ਦਾ–ਇਸਲਾਮ–ਅੱਲ੍ਹਾ ਪਾਕ ਦੇ ਰਾਹ ਉਪਰ ਸਿਰ ਝੁਕਾਉਣ ਵਾਲੇ–ਸ਼ਿਰੋਮਣੀ ਧਾਰਮਿਕ ਗ੍ਰੰਥ ਜਾਂ ਮੁਕੱਦਸ ਕਿਤਾਬ ਹੈ। ਇਸਦਾ ਕਲਾਮ ਜਾਂ ਬਾਣੀ ਇਸਲਾਮ ਦੇ ਇਅਤਕਾਦ ਅਨੁਸਾਰ ਅੱਲ੍ਹਾ ਤੁਆਲਾ ਵਲੋਂ ਹਜ਼ਰਤ ਮੁਹੰਮਦ–ਰਸੂਲ-ਅੱਲ੍ਹਾ–ਅੱਲ੍ਹਾ ਦਾ ਸੁਨੇਹਾ ਪਹੁੰਚਾਣ ਵਾਲੇ–ਜਨਮ 16 ਅਪ੍ਰੈਲ, 570–ਮ੍ਰਿਤੂ 8 ਜੂਨ, 632 ਈ, ਬਾਨੀ-ਏ-ਇਸਲਾਮ ਉਪਰ ਵਹੀ-ਨਾਜ਼ਲ ਜਾਂ ਉਤਰੀ ਸੀ, ਉਨ੍ਹਾਂ ਦੀ ਉਮੱਤ–ਸਿੱਖੀ ਸੇਵਕੀ ਦੀ ਨਿਜਾਤ ਜਾਂ ਮੁਕਤੀ ਲਈ।

ਕੁਰਾਨ ਇਕ ਅਰਬੀ ਦਾ ਲਫ਼ਜ਼ ਹੈ। ਅਮੇਰੀਕਨ ਬੋਲੀ ਅੰਦਰ ਇਹ ਸ਼ਬਦ "ਕੁਰੀਅਨ" ਕਰਕੇ ਬੋਲਿਆ ਜਾਂਦਾ ਹੈ–ਅਰਥ ਦੁਹਾਂ ਦਾ ਹੈ "ਪੜ੍ਹਨਾ"।

ਕੁਰਾਨ ਕਲਾਮ ਦਾ ਨਾਜ਼ਲ ਹੋਣਾ ਹਜ਼ਰਤ ਮੁਹੰਮਦ ਦੀ 40 ਸਾਲ ਦੀ ਆਯੂ ਤੇ ਹੀਰਾ ਨਾਮੀ ਪਹਾੜੀ, ਜੋ ਮੱਕਾ ਸ਼੍ਰਿਫ ਦੇ ਨਜ਼ਦੀਕ ਹੀ ਹੈ, ਦੀ ਗ਼ਾਰ ਜਾਂ ਗੁਫ਼ਾ ਅੰਦਰ ਸ਼ੁਰੂ ਹੋਇਆ। ਮੁਹੰਮਦ ਸਾਹਿਬ ਹਰ ਸਾਲ ਰਮਜ਼ਾਨ ਦੇ ਮਹੀਨੇ ਇਸ ਪਹਾੜੀ ਉਪਰ ਇਬਾਦਤ ਕਰਨ ਜਾਇਆ ਕਰਦੇ ਸਨ। ਉਨ੍ਹਾਂ ਨੂੰ ਇਕ ਰਾਤ ਨੀਂਦ ਅਰ ਵੱਜਦ ਦੀ ਹਾਲਤ ਅੰਦਰ ਇਕ ਆਵਾਜ਼ ਸੁਣਾਈ ਦਿੱਤੀ–"ਪੜ੍ਹ"–ਉਨ੍ਹਾਂ ਕਿਹਾ–"ਮੈਂ ਪੜ੍ਹ ਨਹੀਂ ਸਕਦਾ" ਕਿਉ ਕਿ ਹਜ਼ਰਤ ਮੁਹੰਮਦ ਉਮੀ ਜਾਂ ਅਨਪੜ੍ਹ ਸਨ। ਦੁਬਾਰਾ ਫੇਰ ਇਸੇ ਤਰ੍ਹਾਂ ਹੋਇਆ। ਤੀਸਰੀ ਦਫ਼ਾ ਆਵਾਜ਼ ਨੇ ਜ਼ੋਰ ਦੇ ਕੇ ਹੁਕਮਨ ਕਿਹਾ–"ਪੜ੍ਹ"–ਮੁਹੰਮਦ ਸਾਹਿਬ ਨੇ ਕਿਹਾ, "ਮੈਂ ਕੀ ਪੜ੍ਹਾਂ"। ਆਵਾਜ਼ ਨੇ ਕਿਹਾ–"ਪੜ੍ਹ–ਅੱਲ੍ਹਾ–ਕਾਦਰ ਜਾਂ ਕਰਤਾ ਹੈ, ਅੱਲ੍ਹਾ ਨੇ ਆਦਮੀ ਨੂੰ ਮਿੱਟੀ ਦੇ ਢੇਲੇ ਤੋਂ ਨਿਮਾਣ ਕੀਤਾ ਹੈ ਅਰ ਅੱਲ੍ਹਾ ਸਭ ਬਖ਼ਸ਼ਿਸ਼ਾਂ ਦਾ ਮਾਲਕ ਹੈ"। ਮੁਹੰਮਦ ਸਾਹਿਬ ਜਦ ਜਾਗ ਕੇ ਸਵੇਰੇ ਗੁਫ਼ਾ ਵਿਚੋਂ ਬਾਹਰ ਆਏ ਤਾਂ ਨੂਰੀ ਫ਼ਿਸ਼ਤੇ ਜਿਬਰਾਈਲ–ਅੱਲ੍ਹਾ ਪਾਕ ਦੇ ਏਲਚੀ ਨੇ ਕਿਹਾ–"ਐ ਮੁਹੰਮਦ–ਤੂੰ ਅੱਲ੍ਹਾ ਦਾ ਰਸੂਲ ਹੈਂ, ਅਰ ਮੈਂ ਜਿਬਰਾਈਲ ਹਾਂ"–ਮਤਲਬ ਤੂੰ ਅੱਲ੍ਹਾ ਦਾ ਪੈਗੰਬਰ ਹੈਂ–ਹੁਣ ਸੰਸਾਰੀ ਲੋਕਾਂ ਦੇ ਸਾਰੇ ਕੰਮ ਅੱਲ੍ਹਾ ਕਰੀਮ ਤੇਰੇ ਰਾਹੀਂ ਜਾਂ ਸਫ਼ਾਰਸ਼ ਨਾਲ ਕਰਨਗੇ।

ਵਜ਼ਦ ਦੀ ਹਾਲਤ ਅੰਦਰ ਘਰ ਆਉਣ ਉਪਰ ਹਜ਼ਰਤ ਮੁਹੰਮਦ ਦੀ ਬੀਵੀ ਜਾਂ ਪਤਨੀ–ਖ਼ਦੀਜਾ–ਹਜ਼ਰਤ ਨੂੰ ਮੱਕੇ ਦੇ ਬਜ਼ੁਰਗ ਚਾਚੇ ਦੇ ਪੁੱਤ੍ਰ ਭਰਾ, ਵਰਕਾ ਬਿੰਨ ਨੌਫ਼ਲ, ਜੋ ਤੌਰੇਤ ਅਤੇ ਜ਼ਬੂਰ ਦੇ ਇਲਮ ਜਾਂ ਗਿਆਨ ਦਾ ਚੰਗਾ ਜਾਣੂ ਸੀ, ਕੋਲ ਲੈ ਗਈ।

ਸਾਰੀ ਹਕੀਕਤ ਦੱਸਣ ਤੇ ਵਰਕਾ ਨੇ ਪੁਰਾਣੀਆਂ ਰਵਾਇਤਾਂ ਅਤੇ ਪੇਸ਼ੀਨਗੋਈਆਂ ਜਾਂ ਭਵਿਖਤ ਬਾਣੀਆਂ ਦੇ ਅੰਦਾਜ਼ੇ ਉਪਰ ਮੁਹੱਮਦ ਦੇ ਰਸੂਲ-ਅੱਲ੍ਹਾ ਹੋਣ ਦੀ ਤਸਦੀਕ ਕੀਤੀ। ਖ਼ਦੀਜਾ ਸਭ ਤੋਂ ਅਵਲਿ ਹਜ਼ਰਤ ਮੁਹੱਮਦ ਦੇ ਨਵੇਂ ਮਤਿ ਇਸਲਾਮ ਤੇ ਈਮਾਨ ਲਿਆਈ ਅਰ ਪਿਛੋਂ ਇਸਲਾਮ ਦੀ "ਮਾਤਾ" ਕਹਿ ਕੇ ਸੱਦੀ ਗਈ। ਇਹ ਹਜ਼ਰਤ ਮੁਹੱਮਦ ਦਾ ਰਸੂਲੇ-ਅੱਲ੍ਹਾ ਹੋਣ ਦਾ ਸੰਖੇਪ ਵਰਣਨ ਹੈ।

ਕੁਰਾਨ ਦਾ ਕਲਾਮ ਹਜ਼ਰਤ ਮੁਹੱਮਦ ਉਪਰ ਚਾਲੀ ਸਾਲ ਦੀ ਉਮਰ ਤੋਂ 23 ਸਾਲ ਤਕ ਜਾਂ ਉਨ੍ਹਾਂ ਦੀ ਵਫ਼ਾਤ ਤਕ, ਵਹੀ ਹੁੰਦਾ ਰਿਹਾ।

ਇਸੇ ਕਰਕੇ ਮਹੀਨਾ ਰਮਜ਼ਾਨ ਜ਼ਿਆਦਾ ਉੱਤਮ ਗਿਣਿਆ ਜਾਂਦਾ ਹੈ ਅਰ ਸ਼ੁਕਰਾਨੇ ਅੰਦਰ ਸਾਰਾ ਮਹੀਨਾ ਰੋਜ਼ਿਆਂ ਜਾਂ ਵਰਤਾਂ ਲਈ ਮਖ਼ਸੂਸ ਹੈ। ਵਰਤ ਰੱਖਣ ਦੀ ਰਸਮ ਹਜ਼ਾਰਾਂ ਸਾਲ ਪਹਿਲਾਂ ਤੋਂ ਹਿੰਦੂਆਂ, ਪਾਰਸੀਆਂ, ਯਹੂਦੀਆਂ, ਜੈਨੀਆਂ, ਬੋਧਾਂ ਵਿਚ ਵੀ ਚਲੀ ਆਉਂਦੀ ਸੀ, ਅਜੇ ਵੀ ਪ੍ਰਚੱਲਤ ਹੈ। ਗੁਰੂ ਨਾਨਕ ਦੇਵ ਨੇ ਸਿੱਖੀ ਮਤਿ ਅੰਦਰ ਇਸ ਰਸਮ ਦੀ ਪ੍ਰਵਾਨਗੀ ਨਹੀਂ ਦਿੱਤੀ। ਸਿਹਤ ਨੂੰ ਮੁਖ ਰੱਖ ਕੇ ਵਰਤ ਮਨ੍ਹਾ ਨਹੀਂ।

ਕੁਰਾਨ ਦੀ ਬਾਣੀ ਆਮ ਕਰਕੇ ਦੋ ਹਿੱਸਿਆਂ ਵਿਚ ਵੰਡੀ ਜਾਂਦੀ ਹੈ। ਇਕ ਉਹ ਹਿੱਸਾ ਜੋ ਹਜ਼ਰਤ ਮੁਹੱਮਦ ਦਾ ਮੱਕੇ ਦੇ ਕੁਰੈਸ਼ੀ ਭਾਈਚਾਰੇ ਕੋਲੋਂ ਦੁਖੀ ਹੋ ਕੇ ਮਦੀਨੇ ਨੂੰ ਹਿਜਰਤ ਕਰਨ–20 ਜੂਨ, 622 ਈ. ਤਕ ਦਾ। ਦੂਜਾ ਮਦੀਨੇ ਅੰਦਰ ਵਹੀ ਹੋਏ ਦਾ।

ਕੁਰਾਨ ਕਲਾਮ ਹਜ਼ਰਤ ਮੁਹੱਮਦ ਦੀ ਜ਼ਿੰਦਗੀ ਅੰਦਰ ਵਿਰਲੇ ਵਿਰਲੇ ਲੋਕਾਂ ਕੋਲ ਹੀ ਕਲਮ-ਬੰਦ ਹੋਈ ਸੀ। ਅਰ ਕੁਛ ਥੋੜੇ ਈਮਾਨ ਵਾਲੇ ਬਜ਼ੁਰਗਾਂ ਕੋਲ ਜ਼ਬਾਨੀ ਯਾਦ ਸੀ, ਪਰ ਲਗਾਤਾਰ ਜੰਗਾਂ ਕਰਕੇ ਇਹ ਲਿਖਤ ਅਤੇ ਜ਼ਬਾਨੀ ਸਮੱਗਰੀ ਅਲੋਪ ਹੋ ਚੁੱਕੀ ਸੀ। ਪਿਛੋਂ ਖ਼ਲੀਫ਼ਾ ਉਸਮਾਨ ਦੇ ਵਕਤ–644-656 ਈ.–ਪੁਰਾਣੀਆਂ ਲਿਖਤਾਂ ਅਰ ਜ਼ਬਾਨੀ ਯਾਦ ਕੀਤੀ ਸਮੱਗਰੀ ਇਕੱਠੀ ਕੀਤੀ ਗਈ ਅਰ ਹੁਣ ਵਾਲੇ ਕੁਰਾਨ ਸ਼ਰੀਫ਼ ਦਾ ਸੰਕਲਨ ਕੀਤਾ ਗਿਆ।

ਹੁਣ ਕੁਰਾਨ ਦੁਨੀਆਂ ਦੀਆਂ ਕਈ ਬੋਲੀਆਂ ਵਿਚ ਅਨੁਵਾਦ ਹੋ ਚੁੱਕਾ ਹੈ ਅਰ ਸਾਰੇ ਸੰਸਾਰ ਦੇ ਕ਼ਰੀਬਨ ਇਕ ਅਰਬ ਮੁਸਲਮਾਨਾਂ ਲਈ ਬਹਿਸ਼ਤ ਦੇ ਸਿੱਧੇ ਰਸਤੇ ਦਾ ਪਥ-ਪ੍ਰਦਰਸ਼ਕ ਹੈ। ਪਰ ਸ਼ਰੱਈ ਈਮਾਨ ਵਾਲਿਆਂ ਦਾ ਵਿਸ਼ਵਾਸ ਹੈ ਕਿ ਅਰਬੀ ਬੋਲੀ ਅੰਦਰ ਤਲਾਵਤ ਜਾਂ ਪਾਠ ਹੀ ਕਾਰਗਰ ਹੈ। ਕੁਰਾਨ ਅਸਲ ਨਸਰ–ਪਦ ਪਰ੍ਹ ਗਦ–ਲਿਖਤ ਵਿਚ ਹੈ। ਮੁਸਲਮਾਨ ਗੀਤ–ਨਜ਼ਮ–ਦੇ ਹਰਾ ਅੰਦਰ ਪਿਆਰ ਨਾਲ ਪੜ੍ਹਦੇ ਹਨ।

ਇਸਲਾਮ ਮਤਿ ਦਾ ਪੱਕਾ ਯਕੀਨ ਹੈ ਕਿ ਕੁਰਾਨ ਦੁਨੀਆਂ ਵਾਲਿਆਂ ਲਈ ਅੱਲ੍ਹਾ

ਦੇ ਦਰਬਾਰ ਅੰਦਰ ਅਰਸ਼ਾਂ ਵਿਚ ਸੰਭਾਲ ਕੇ ਰੱਖੀ ਤਖ਼ਤੀ–ਲਾਹੁ-ਏ-ਮਹਫੂਜ਼ ਦੀ ਨਕਲ ਹੈ। ਇਹ ਤਖ਼ਤੀ ਅੱਲ੍ਹਾ ਨੇ ਆਪ ਫ਼ਿਸ਼ਤੇ ਜਿਬਰਾਈਲ ਕੋਲੋਂ ਕਲਮਬੰਦ ਕਰਵਾਈ ਦੱਸੀ ਹੈ। ਇਹ ਇਅਤਕਾਦ ਹਜ਼ਰਤ ਮੂਸਾ ਲਈ ਤੌਰੇਤ ਨੂੰ "ਲਾਹੁ-ਏ-ਜ਼ਮੁੱਰਦ–"ਹੀਰਿਆਂ ਦੀ ਤਖ਼ਤੀ" ਕੁਦਰਤ ਦੀ ਕਲਮ ਨਾਲ ਲਿਖੀ–ਦੀ ਨਕਲ ਜੋ ਚਾਰ ਹਜ਼ਾਰ ਫ਼ਿਸ਼ਤਿਆਂ ਨੇ ਤੌਰਤ ਨਾਮ ਕਰਕੇ ਚੁਕ ਕੇ ਮੂਸਾ ਨੂੰ ਦਿੱਤੀ ਸੀ, ਤੋਂ ਉਤਪੰਨ ਹੋਇਆ ਜਾਪਦਾ ਹੈ।

"ਲਾਹੁ-ਏ-ਮਹਫੂਜ਼" ਬਾਰੇ ਕੁਰਾਨ ਦੀ ਸੂਰਤ 85 ਦੀਆਂ ਆਇਤਾਂ 21-22 ਤਸਦੀਕ ਕਰਦੀਆਂ ਹਨ।

ਕੁਰਾਨ ਅੰਦਰ 114 ਸੂਰਤਾਂ ਅਤੇ 6095 ਆਇਤਾਂ ਹਨ, ਜਿੰਨ੍ਹਾਂ ਅੰਦਰ 79,436 ਪਦ ਅਤੇ 3,23,741 ਅਲਫ਼ਾਜ਼ ਦੱਸੇ ਹਨ। ਅੱਲ੍ਹਾ ਸ਼ਬਦ 2698 ਵੇਰਾਂ ਵਰਤਿਆ ਦੱਸਿਆ ਹੈ। ਅੱਲ੍ਹਾ ਨੂੰ ਪਿਤਾ ਸੰਬੋਧਨ ਕਰਕੇ ਕਿਤੇ ਨਹੀ ਵਰਤਿਆ। ਈਸਾਈ ਮਤਿ ਅੰਦਰ ਅੱਲ੍ਹਾ ਨੂੰ "ਆਸਮਾਨੀ ਬਾਪ" Heavenly Father ਕਹਿ ਕੇ ਇੰਜੀਲ ਅੰਦਰ ਅਨੇਕ ਵਾਰ ਵਰਤਿਆ ਗਿਆ ਹੈ।

ਹਜ਼ਰਤ ਮੁਹੱਮਦ ਨੇ ਲਿਖਣ ਪੜ੍ਹਨ ਦੇ ਅਭਾਵ ਵਿਚ ਇਕ ਚਾਂਦੀ ਦੀ ਮੁਹਰ ਬਣਵਾਈ ਹੋਈ ਸੀ। ਉਹ ਆਪਣੇ ਸੁਨੇਹੇ ਜਾਂ ਹੁਕਮ ਇਕ ਵਫ਼ਾਦਾਰ ਸੇਵਕ ਕੋਲੋਂ ਲਿਖਵਾ ਕੇ ਉਪਰ ਆਪਣੇ ਮੁਬਾਰਕ ਹੱਥਾਂ ਨਾਲ ਮੁਹਰ ਲਾ ਦਿੰਦੇ ਸਨ। ਮੁਹਰ ਦੇ ਪੁੱਠੇ ਪਾਸੇ "ਅੱਲ੍ਹਾ ਰਸੂਲ ਮੁਹੰਮਦ" ਖੁਦਿਆ ਹੋਇਆ ਸੀ, ਜੋ ਲਗਾਉਣ ਤੇ ਸਿੱਧਾ ਹੋ ਕੇ ਮੁਹੱਮਦ ਰਸੂਲ ਅੱਲ੍ਹਾ" ਪੜ੍ਹਿਆ ਜਾਂਦਾ ਸੀ। (ਇਹ ਪੱਛਮੀ ਅਫ਼ਰੀਕਾ ਦੇ ਮੁਸਲਿਮ ਡਾਈਜੈਸਟ ਮੈਗਜ਼ੀਨ ਮਹੀਨਾ ਅਗਸਤ, ਸਤੰਬਰ 1977 ਮੁਤਾਬਕ ਹੈ।

## ਕਾਅਬਾ

ਕਾਅਬਾ-ਬੈਤੁਲਹਰਾਮ–ਖ਼ੁਦਾ ਦਾ ਘਰ–ਦੀ ਉਸਾਰੀ ਹਜ਼ਰਤ ਨੂਹ (ਅਰਥ ਵਿਸ਼੍ਰਾਮ) ਦੀ ਮਿਥਿਹਾਸਕ ਪਰਲੋ ਦੇ ਕੋਈ ਇਕ ਹਜ਼ਾਰ ਬਾਅਦ, ਹਜ਼ਰਤ ਨੂਹ ਦੀ ਦਸਵੀਂ ਪੀੜ੍ਹੀ ਅੰਦਰ ਜਨਮੇਂ ਹਜ਼ਰਤ ਇਬਰਾਹੀਮ ਅਰ ਉਸਦੇ ਪੁੱਤ੍ਰ ਇਸਮਾਈਲ ਦੁਆਰਾ ਨਿੱਜੀ ਕਾਰ ਸੇਵਾ ਰਾਹੀਂ ਕੀਤੀ ਦੱਸੀ ਜਾਂਦੀ ਹੈ। ਇਹ ਬੰਸ ਹਜ਼ਰਤ ਆਦਮ(4004BC)ਨਾਲ ਸਿੱਧਾ ਗੰਢਿਆ ਦੱਸਿਆ ਹੈ। ਹਜ਼ਰਤ ਇਬਰਾਹੀਮ ਸਣੇਂ ਚੂਨੇ ਗਾਰੇ ਨਾਲ ਕੰਧਾਂ ਖੜੀਆਂ ਕਰਦੇ ਸਨ ਅਰ ਉਨ੍ਹਾਂ ਦਾ ਪੁੱਤਰ ਪਹਾੜੀ ਦੇ ਪੱਥਰ ਤੋੜ ਤੋੜ ਸਿਰ ਤੇ ਚੁੱਕ ਕੇ ਲਿਆਉਂਦਾ ਸੀ।

ਜਦੋਂ ਚਾਰੇ ਕੰਧਾਂ ਨੌਂ ਨੌਂ ਹੱਥ ਉਚੀਆਂ ਹੋ ਗਈਆਂ, ਉਸਾਰੀ ਬੰਦ ਕਰ ਦਿੱਤੀ ਅਰ ਕਮਰਾ ਅਣਛੱਤਿਆ ਛੱਡ ਦਿੱਤਾ। ਉਸ ਪਿੱਛੋਂ ਅੱਲ੍ਹਾ ਦੇ ਨਜ਼ਦੀਕੀ ਫ਼ਿਸ਼ਤੇ ਜਿਬਰਾਈਲ ਨੇ ਆ ਕੇ ਇਸ ਕਮਰੇ ਨੂੰ ਪਾਕ ਅਰ ਮੁਕੱਦਸ ਹੋਣ ਦਾ ਮਾਣ ਬਖਸ਼ਿਆ। ਹਜ਼ਰਤ ਇਬਰਾਹੀਮ ਅਰ ਉਨ੍ਹਾਂ ਦੇ ਬੇਟੇ ਇਸਮਾਈਲ ਨੇ ਇਸ ਕਮਰੇ ਦੀਆਂ ਸਭ ਪ੍ਰਕਰਮਾਂ ਕੀਤੀਆਂ। ਇਹ ਰਸਮ ਅੱਜ ਤੱਕ ਪ੍ਰਚੱਲਤ ਹੈ। ਕਾਅਬੇ ਦਾ ਹਰ ਜ਼ਿਆਰਤੀ-ਯਾਤ੍ਰੀ ਜਾਂ ਹਾਜ਼ੀ ਸੱਤ ਪ੍ਰਕਰਮਾਂ ਕਰਦਾ ਹੈ। ਇਸਲਾਮ ਦਾ ਭਰੋਸਾ ਹੈ ਕਿ ਕਾਅਬਾ ਅਸਲ ਅੰਦਰ ਅੱਲ੍ਹਾ ਵੱਲੋਂ ਹਜ਼ਰਤ ਆਦਮ ਲਈ ਉਸਾਰੇ ਅਰਸ਼ੀ ਮੰਦਿਰ ਦਾ ਮਾਡਲ ਹੈ। ਇਹ ਵਾਰਤਾ ਹਜ਼ਰਤ ਮੁਹੰਮਦ ਦੀ ਪੈਦਾਇਸ਼ ਤੋਂ ਪਹਿਲਾਂ ਦੀ ਹੈ। ਕਾਅਬਾ ਕਈ ਦਫ਼ਾ ਢੱਠਾ ਅਰ ਉਸਾਰਿਆ ਦੱਸਿਆ ਹੈ।

ਕਾਅਬਾ ਅਰਬੀ ਬੋਲੀ ਦਾ ਸ਼ਬਦ ਹੈ ਜਿਸਦੇ ਅਰਥ ਹਨ ਮੁਕਆਬ—ਲੰਬਾਈ, ਚੌੜਾਈ, ਉਚਾਈ ਇਕੋ ਨਾਪ ਦੀ ਵਸਤੂ। ਇਹ ਇਮਾਰਤ ਮੁਕਆਬ ਹੋਣ ਕਰਕੇ ਕਾਅਬਾ ਕਹਿਲਾਈ ਹੈ। ਜਿਸ ਮਸਜਿਦ ਦੇ ਵਿਚਕਾਰ ਇਹ ਇਮਾਰਤ ਖੜੀ ਹੈ, ਉਸਦਾ ਨਾਮ ਮਸਜਿਦ-ਅਲ-ਹਰਮ ਕਾਅਬੇ ਦੇ ਇਰਦ ਗਿਰਦ ਦਾ ਇਹਾਤਾ ਹੈ।

ਕਾਅਬਾ ਇਕ ਵੱਡੀ ਸਾਰੀ ਬੁਰਕੇਨੁਮਾ, ਕੀਮਤੀ ਦਮੱਸ਼ਕੀ ਰੇਸ਼ਮ ਦੀ ਕੁਰਾਨ ਦੀਆਂ ਆਇਤਾਂ ਨਾਲ ਕਢਾਈ ਕੀਤੀ, ਚੱਦਰ ਨਾਲ ਢੱਕਿਆ ਰਹਿੰਦਾ ਹੈ। ਇਹ ਚੱਦਰ ਹਰ ਸਾਲ ਹਜ ਦੇ ਮੇਲੇ ਤੇ ਬਦਲੀ ਜਾਂਦੀ ਹੈ।

ਕਾਅਬੇ ਦੀ ਦੱਖਣ-ਪੂਰਬੀ ਬਾਹੀ ਅੰਦਰ ਦਰਵਾਜ਼ੇ ਦੇ ਕੋਲ, ਇਸਲਾਮ ਦੀ ਸਭ ਤੋਂ ਮੁਕੱਦਸ ਜਗ੍ਹਾ—ਸੰਗੇ-ਅਸਵਦ-ਹਜਰੁਲ-ਅਸਵਦ-ਕਾਲਾ ਪੱਥਰ—ਛੇ ਸਤ ਇੰਚ ਨਾਪ ਦਾ—ਇਕ ਆਲੇ ਨੁਮਾ ਥਾਂ ਅੰਦਰ ਚਿਣਿਆ ਹੋਇਆ ਹੈ। ਕਈਆਂ ਦਾ ਵਿਸ਼ਵਾਸ ਹੈ ਕਿ ਸੰਗੇ-ਅਸਵਦ ਕਿਸੇ ਅਣਮਿਥੇ ਜਾਂ ਅਗਿਆਤ ਵਕਤ ਤੇ ਹਜ਼ਾਰਾਂ ਸਾਲ ਪਹਿਲਾਂ ਅਸਮਾਨ ਤੋਂ ਡਿੱਗਾ ਸੀ ਜਾਂ ਫ਼ਰਿਸ਼ਤੇ ਜਿਬਰਾਈਲ ਨੇ ਅੱਲ੍ਹਾ ਪਾਕ ਦੇ ਹੁਕਮ ਨਾਲ ਇਸ ਅਸਥਾਨ ਤੇ ਅਰਸ਼ਾਂ ਤੋਂ ਲਿਆ ਕੇ ਲਗਵਾਇਆ ਸੀ। ਇਹ ਵੀ ਵਿਸ਼ਵਾਸ ਹੈ ਕਿ ਇਹ ਪੱਥਰ ਪਹਿਲਾਂ ਹਿੰਦੂਆਂ ਦੇ ਸਾਲਗਰਾਮ ਵਾਂਗੂੰ ਚਿੱਟੇ ਰੰਗ ਦਾ ਸੀ, ਪਰ ਇਸਲਾਮ ਦੇ ਅਨੁਆਈਆਂ—ਆਦਮ ਦੀ ਔਲਾਦ—ਆਦਮੀ ਦੇ ਆਪਣੇ ਗੁਨਾਹਾਂ ਦੇ ਅਫੂ ਦੀ ਬਖ਼ਸ਼ਿਸ਼ ਮੰਗਣ ਵੇਲੇ ਬੋਸਾ-ਚੁੰਬਣ ਲੈਣ ਕਰਕੇ ਕਾਲੇ ਰੰਗ ਦਾ ਹੋ ਗਿਆ ਹੈ। ਇਸ ਅੰਦਰ ਹੁਣ ਚੱਟਣ ਦੇ ਨਿਸ਼ਾਨ ਇਕ ਟੋਏ ਰੂਪ ਵਿਚ ਦ੍ਰਿਸ਼ਟਮਾਨ ਦੱਸੇ ਜਾਂਦੇ ਹਨ। ਹਜ਼ਰਤ ਮੁਹੰਮਦ ਆਪ ਸੰਗੇ-ਅਸਵਦ ਦਾ ਬੋਸਾ ਲੈਂਦੇ ਸਨ।

ਹੁਣ ਵਾਲਾ ਕਾਅਬਾ ਹਜ਼ਰਤ ਮੁਹੰਮਦ ਦੇ ਵਕਤ ਅੰਦਰ ਉਸਾਰਿਆ ਗਿਆ ਸੀ। ਪੁਰਾਣੀ ਇਮਾਰਤ ਦੀਆਂ ਕੰਧਾਂ ਇਕ ਵੱਡੀ ਬਾਰਸ਼ ਕਰਕੇ ਕੁਛ ਗਿਰ ਗਈਆਂ ਸਨ। ਮੱਕੇ

ਦੇ ਕੁਰੈਸ਼ਾਂ ਦੇ ਚਾਰ ਕਬੀਲਿਆਂ—ਬਨੀ ਹਾਸ਼ਮ, ਬਨੀ ਉਮਿਆ, ਬਨੀ ਜ਼ੁਹਰਾ ਅਤੇ ਬਨੀ ਮਖ਼ਜ਼ੂਮ ਦੇ ਆਗੂਆਂ ਨੇ ਮਿਲਕੇ ਸਾਂਝੀ ਕਾਰ ਸੇਵਾ ਰਾਹੀਂ ਉਸਾਰਿਆ ਅਤੇ ਸੰਗੇ-ਅਸਵਦ ਨੂੰ ਸਾਂਝੀ ਸ਼ਰਧਾ ਨਾਲ ਇਕ ਚਾਦਰ ਵਿਚ ਪਾ ਕੇ, ਚਾਦਰ ਨੂੰ ਚੌਹਾਂ ਨੁੱਕਰਾਂ ਤੋਂ ਚੁੱਕ ਕੇ, ਹਜ਼ਰਤ ਮੁਹੱਮਦ–ਇਕ ਪਾਕ ਆਤਮਾ-ਅਮੀਨ ਦੇ ਹੱਥਾਂ ਨਾਲ ਦੀਵਾਰ ਅੰਦਰ ਚਿਣ-ਵਾਇਆ। ਕਹਿੰਦੇ ਨੇ ਰੋਜ਼-ਹਿਸਾਬ-ਕਿਆਮਤ–ਵਾਲੇ ਦਿਨ ਜਦ ਰੱਬ ਜੀ ਬੰਦਿਆਂ ਦੇ ਅਮਲਾਂ ਦਾ ਹਿਸਾਬ ਕਰਨਗੇ, ਸੰਗੇ-ਅਸਵਦ ਵਿੱਚੋਂ ਦੋ ਅੱਖਾਂ ਅਰ ਜ਼ੁਬਾਨ ਪ੍ਰਗਟ ਹੋਵੇਗੀ, ਅਰ ਬੋਸਾ ਲੈਣ ਵਾਲਿਆਂ ਅਰ ਹਜ ਕਰਨ ਵਾਲਿਆਂ ਦੀ ਗੁਵਾਹੀ ਭਰਨ ਗੀਆਂ (ਮਹਾਨ ਕੋਸ਼, ਪੰਨਾ 201)

ਸੰਸਾਰ ਦੇ ਕਰੀਬਨ 20 ਲੱਖ ਮੁਸਲਮਾਨ ਹਰ ਸਾਲ ਹਜ ਲਈ ਮੱਕੇ ਜਾਂਦੇ ਹਨ। ਹਰ ਈਮਾਨਦਾਰ ਲਈ ਸਿਹਤ ਅਰ ਮਾਇਕ ਤੌਫ਼ੀਕ ਦੇ ਹੁੰਦਿਆਂ ਹਜ ਫ਼ਰਦ ਜਾਂ ਲਾਜ਼ਮੀ ਇਕਰਾਰ ਦਿੱਤਾ ਹੈ। ਇਸਲਾਮ ਦੇ ਬੁਨਿਆਦੀ ਪੰਜਾਂ ਫਰਜ਼ਾਂ-ਕਲਮਾ–ਨਿਮਾਜ਼–ਜ਼ਕਾਤ–ਰੋਜ਼ਾ ਅਤੇ ਹਜ ਵਿੱਚੋਂ ਹਜ ਆਖ਼ਰੀ ਫ਼ਰਜ਼ ਹੈ। ਹਰ ਯਾਤ੍ਰੀ ਕਾਅਬੇ ਦੀਆਂ ਸੱਤ ਪ੍ਰਕਰਮਾ ਕਰਦਾ ਹੈ ਅਰ ਹਰ ਚੱਕ੍ਰ ਤੇ ਕਾਅਬੇ ਵਲ ਦੋਵੇਂ ਹੱਥ ਉਠਾ ਕੇ ਦੁਆ ਮੰਗਦਾ ਹੈ—ਬੋਸਾ ਸਿਰਫ਼ ਆਖ਼ਰੀ ਪ੍ਰਕਰਮਾ ਉਪਰ ਹੀ ਲਿਆ ਜਾਂਦਾ ਹੈ।

ਹਰ ਯਾਤ੍ਰੀ ਮੱਕੇ ਦੀ ਹਦ ਅੰਦਰ ਵੜਨ ਲੱਗਾ ਦੋ ਅਨਸੀਤੇ ਚਿੱਟੇ ਬਸਤ੍ਰ–ਇਹਰਾਮ ਪਹਿਨਦਾ ਹੈ। ਇਹ ਸਾਧਾਂ ਜਾਂ ਭਿਖਸ਼ੂਆਂ ਵਾਂਗੂ ਸੱਜੀ ਬਾਂਹ ਨੰਗੀ ਰੱਖ ਕੇ ਕਮਰ ਉਤੇ ਵਲ੍ਹੇਟਿਆ ਜਾਂਦਾ ਹੈ ਅਰ ਇਕ ਤੇੜ ਬੱਧਾ ਜਾਂਦਾ ਹੈ। ਹਰ ਯਾਤ੍ਰੀ ਉੱਚੀ ਆਵਾਜ਼ ਨਾਲ– "ਲਬੇਕ ਲਬੇਕ" –ਮੈਂ ਹਾਜ਼ਰ ਹਾਂ–ਪੁਕਾਰਦਾ ਹੈ। ਲਬੇਕ ਅਰਬੀ ਲਫ਼ਜ਼ ਦੇ ਅਰਥ ਹੈਨ, ਸ਼ਰਨ ਅੰਦਰ ਆਉਣ ਦੀ। ਮੁਸਲਮਾਨ ਔਰਤਾਂ ਅੱਖਾਂ ਨੰਗੀਆਂ ਰੱਖ ਕੇ, ਆਪਣੇ ਦੇਸੀ ਲਿਬਾਸ ਉਪਰ ਬੁਰਕਾ ਪਹਿਨਦੀਆਂ ਹਨ।

ਕਾਅਬੇ ਦੀ ਦੁਨੀਆਵੀ ਸਥਾਪਨ ਕਰਤਾ ਹਜ਼ਰਤ ਇਬਰਾਹੀਮ (3000 BC) 4000 ਸਾਲ ਪਹਿਲਾਂ, ਬਾਬਲ ਜਾਂ ਅਸੇਰੀਆ ਪ੍ਰਦੇਸ਼ ਦੇ ਨਗਰ ਊਰ ਦੇ ਰਹਿਣ ਵਾਲੇ ਪਿਤਾ ਆਜ਼ਰ ਅਰ ਮਾਤਾ ਨੂਨਾਂ ਦੇ ਘਰ ਜਨਮੇਂ ਸਨ। ਭਾਵੇਂ ਆਜ਼ਰ ਇਕ ਕੱਟੜ ਬੁਤ-ਪ੍ਰਸਤ ਸੀ, ਪਰ ਇਹ ਇਕ–ਈਸ਼ਰਵਾਦੀ ਹੋਏ। ਇਹ ਆਪਣੇ ਰੱਬ ਨੂੰ ਯਾਹਵਾ ਦੇ ਨਾਮ ਨਾਲ ਯਾਦ ਕਰਦੇ ਸਨ। ਯਾਹਵਾ ਹੁਣ ਵੀ ਯਹੂਦੀਆਂ ਦਾ ਰੱਬ ਹੈ। ਇਨ੍ਹਾਂ ਦੀ ਮੌਤ 175 ਸਾਲ ਦੀ ਉਮਰ ਭੋਗ ਕੇ ਹੋਈ। ਇਨ੍ਹਾਂ ਦਾ ਮਕਬਰਾ ਹੈਹਰੋਂਨ, ਫ਼ਲਸਤੀਨ, ਅੰਦਰ ਹੈ।

ਇਨ੍ਹਾਂ ਦੀ ਮੌਤ ਪਿਛੋਂ ਯਹੂਦੀ-ਅਰਬੀ ਲੋਕ ਵੱਡੇ ਬੁਤ-ਪ੍ਰਸਤ ਹੋ ਗਏ। ਇਹ ਹਿੰਦੂ ਮਤਿ ਵਾਂਗੂੰ, ਹਜ਼ਰਤ ਮੁਹੱਮਦ ਦੀ ਪੈਦਾਇਸ਼ ਤੋਂ ਪਹਿਲਾਂ ਕੋਈ 880 ਚੌਪਾਇਆਂ ਅਰ ਪੰਛੀਆਂ ਦੀਆਂ ਸ਼ਕਲਾਂ ਵਾਲੇ ਪਥਰੋਂ ਘੜੇ, ਬੁਤਾਂ ਦੀ ਪੂਜਾ ਕਰਦੇ ਸਨ। ਇਨ੍ਹਾਂ ਬੁਤਾਂ ਅੰਦਰ ਹਜ਼ਰਤ ਇਬਰਾਹੀਮ, ਇਸਮਾਈਲ, ਹਜ਼ਰਤ ਈਸਾ ਅਰ ਉਸਦੀ ਮਾਤਾ ਮਰਯੱਮ ਦੇ

ਬੁਤ ਵੀ ਸਨ । ਹਜ਼ਰਤ ਮੁਹੱਮਦ ਨੇ ਕਾਅਬੇ ਤੇ ਇਸਲਾਮੀ ਕਬਜ਼ਾ ਕਰਨ ਵਲੇ 630 ਈ. ਅੰਦਰ ਕੋਈ 360 ਬੁੱਤਾਂ ਨੂੰ, ਜਿੰਨ੍ਹਾਂ ਵਿਚ ਸਭ ਤੋਂ ਜ਼ਖ਼ੀਮ ਲਾਲ ਪੱਥਰ ਦਾ ਹੁਬਲ ਨਾਮੀ ਬੁੱਤ ਵੀ ਸੀ, ਆਪਣੇ ਹੱਥੀਂ ਤੋੜਿਆ ।

ਇਸਲਾਮੀ ਕੈਲੈਂਡਰ ਦੇ ਪਹਿਲੇ ਮਹੀਨੇ ਮੁਹਰਮ ਦੀ ਪਹਿਲੀ ਤਾਰੀਖ਼, ਹਿਜਰੀ ਸੰਮਤ 1500 ਸ਼ੁਰੂ 1979 ਈ. ਵਿਚ ਕੁਛ ਸ਼ਰਾਰਤੀ ਅਨਸਰਾਂ ਨੇ ਕਾਅਬੇ ਦੀ ਮਸਜਿਦ ਤੇ ਕਬਜ਼ਾ ਕਰ ਲਿਆ ਜੋ ਸਊਦੀ-ਅਰਬ ਦੀ ਹਕੂਮਤ ਨੇ ਫੌਜੀ ਤਾਕਤ ਨਾਲ ਦੂਰ ਕੀਤਾ ।

ਕਾਅਬਾ ਅਹਲਿ-ਏ-ਇਸਲਾਮ ਦੇ ਤਕਰੀਬਨ ਇਕ ਅਰਬ ਅਨੁਆਈਆਂ ਦਾ "ਕਿਬਲਾ" ਯੈਅ–ਜਿਧਰ ਧਿਆਨ ਕਰਕੇ ਬੰਦਗੀ ਕੀਤੀ ਜਾਵੇ, ਹੈ । ਹਰ ਮੁਸਲਮਾਨ ਨੂੰ ਨਿਮਾਜ਼ ਵੇਲੇ ਆਪਣਾ ਮੂੰਹ ਏਧਰ ਕਰਨਾ ਲਾਜ਼ਮੀ ਹੈ । ਮਸ਼ਰਕ ਜਾਂ ਮਗਰਬ-ਪੂਰਬ ਜਾਂ ਪੱਛਮ ਦੀ ਕੋਈ ਸ਼ਰਤ ਨਹੀਂ । ਮੁਸਲਮਾਨੀ ਮਤਿ ਇਖਤਿਆਰ ਕਰਨ ਤੋਂ 624 ਈ: ਤੋਂ ਪਹਿਲਾਂ, ਯਹੂਦੀਆਂ ਵਾਗੂੰ ਯੇਰੋਸ਼ਲਮ ਵੱਲ ਮੂੰਹ ਕਰਕੇ ਨਿਮਾਜ਼ ਪੜ੍ਹੀ ਜਾਂਦੀ ਸੀ । ਹਿੰਦੀ ਮੁਸਲਮਾਨ, ਹਿੰਦੋਸਤਾਨ ਤੋਂ ਕਾਅਬਾ, ਪੱਛਮ ਵੱਲ ਹੋਣ ਕਰਕੇ, ਪੱਛਮ ਨੂੰ ਮੂੰਹ ਕਰਕੇ ਨਿਮਾਜ਼ ਪੜ੍ਹਦੇ ਹਨ ।

ਇਹ ਪਾਵਨ ਅਸਥਾਨ ਸਿੱਖਾਂ ਦੇ ਹਰਿਮੰਦਿਰ–ਦਰਬਾਰ ਸਾਹਿਬ–ਵਾਂਗੂੰ, ਜਿਸਤਰਾਂ ਇਹ ਅੰਮ੍ਰਿਤਸਰ ਸ਼ਹਿਰ ਦੇ ਮੱਧ ਵਿਚ ਸ਼ੋਭਾ ਦੇਂਦਾ ਹੈ, ਮੱਕੇ ਸ਼ਹਿਰ ਦੇ ਸੈਂਟਰ ਵਿਚ ਸਥਾਪਤ ਹੈ । ਪਰ ਸਿੱਖਾਂ ਦੇ ਹਰਿਮੰਦਿਰ ਵਾਂਗੂ, ਕਾਅਬੇ ਅੰਦਰ, ਗ਼ੈਰ ਮੁਸਲਮਾਨ ਦਾਖਲ ਨਹੀਂ ਹੋ ਸਕਦਾ । ਹਰਿਮੰਦਰ ਦੇ ਚਹੁੰ ਦਰਵਾਜ਼ਿਆਂ ਰਾਹੀਂ ਹਰ ਜਾਤੀ ਦੇ ਮਾਨਵ ਨੂੰ ਦਾਖਲੇ ਦੀ ਖੁਲ੍ਹ ਹੈ ।

ਕੁਰਾਨ ਸ਼ਰੀਫ਼ ਤੇ ਭਰੋਸੇ ਵਾਲਿਆਂ ਲਈ ਇਸਦੀ ਸੂਰਤ ਪੰਜਵੀਂ ਅਰ ਆਇਤ ਸਤਾਨਵੀਂ ਅਨੁਸਾਰ ਸੰਸਾਰ ਅੰਦਰ ਕਾਅਬਾ ਸਭ ਤੋਂ ਮੁਕੱਦਸ ਅਰ ਮੁਬਾਰਕ ਅਸਥਾਨ ਹੈ ।

## ਖਟ ਕਰਮ

ਖਟ ਕਰਮ ਜਾਂ ਛੇ ਕੰਮ–ਇਨ੍ਹਾਂ ਦਾ ਧਾਰਮਿਕ ਗ੍ਰੰਥਾਂ ਅੰਦਰ ਬਹੁਤ ਵਾਰ ਵਰਣਨ ਆਉਂਦਾ ਹੈ । ਇਹ ਛੇ ਕਰਮ ਮਨ ਅਤੇ ਆਤਮਾ ਦੀ ਸ਼ਾਂਤੀ ਲਈ ਗਿਆਨ ਯੋਗ ਦੇ ਅੰਗ ਹਨ ।

(1) ਸਮ–ਮਨ ਅਰ ਇੰਦ੍ਰੀਆਂ ਦੀ ਅੰਤ੍ਰੀਵ ਰੋਕ ।

(2) ਦਮ–ਮਨ ਅਰ ਇੰਦ੍ਰੀਆਂ ਦੀ ਬਾਹਰੀ ਅਸਰਾਂ ਤੋਂ ਰੋਕ ਥਾਮ–ਦਮਨ ।

(3) ਉਪ੍ਰਾਤੀ–ਨਿਸ਼ਕਾਮ–ਨਿਹਕਾਮ–ਨ੍ਰਿਇੱਛਾ–ਫਲ ਦੀ ਇੱਛਾ ਰਹਿਤ ਵਿਚਰਨਾ। ਮੋਹ ਤੇ ਘਿਰਣਾ ਤੋਂ ਬਚਣਾ ।

(4) ਤਤਿੱਖਸ਼ਾ–ਸੁਖ ਦੁਖ, ਤਾਪ ਅਤਾਪ, ਆਦਿ ਸਹਨਿ ਦਾ ਬਲ ਜਾਂ ਸ਼ਕਤੀ ਹੋਣਾ ।

(5) ਸ਼੍ਰਧਾ– ਗੁਰਉਪਦੇਸ਼, ਧਾਰਮਿਕ ਗ੍ਰੰਥਾਂ ਅੰਦਰ ਵਿਸ਼ਵਾਸ ਅਤੇ ਲਗਨ ਪਿਆਰ ।

(6) ਸਮਾਧਾਨ–ਮਨ ਚਿੱਤ, ਬੁੱਧੀ ਦਾ ਸੰਤੁਲਨ, ਗੁਰੂ ਦੀ ਸਿਖਿਆ ਪਾਲਦੇ ਹੋਏ ਹੇਠ ਲਿਖੇ ਸਾਧਾਰਨ ਕੰਮ ਵੀ ਖਟ ਕਰਮ ਕਰਕੇ ਹੀ ਮੰਨੇ ਜਾਂਦੇ ਹਨ :

ਸੰਧਿਆ, ਸਨਾਨ, ਜਪ, ਹੋਮ, ਅਤਿਥੀ ਸੇਵਾ ਅਤੇ ਦੇਵ ਅਰਚਾ ।

## ਖਟ ਸ਼ਾਸਤ੍ਰ-ਛੇ ਸ਼ਾਸਤ੍ਰ

ਹਿੰਦੂ ਧਰਮ ਦੇ ਪ੍ਰਾਚੀਨ ਰਿਸ਼ੀਆਂ ਮੁਨੀਆਂ ਅਰ ਖੋਜੀਆਂ ਨੇ ਪਦਾਰਥ ਤੱਤਵ ਦੇ ਗਿਆਨ ਵਿਗਿਆਨ ਤਥਾ ਸਾਹਿਤ ਅਰ ਕਲਾ ਆਦਿ ਦੇ ਗੂੜ੍ਹ ਅਵਿਲੋਕਨ (ਦਰਪਨ-ਦਰਸ਼ਨ) ਦੇ ਸੰਨਬੰਧ ਵਿਚ ਛੇ ਗ੍ਰੰਥ-ਸ਼ਾਸਤ੍ਰ ਜਾਂ ਦਰਸ਼ਨ ਲਿਖੇ ਹਨ । ਇਨ੍ਹਾਂ ਨੂੰ ਅੰਗ੍ਰੇਜ਼ੀ ਭਾਸ਼ਾ ਅੰਦਰ SIX SYSTEMS OF PHILOSOPHY ਕਿਹਾ ਜਾਂਦਾ ਹੈ । ਇਨ੍ਹਾਂ ਦਾ ਰਚਨ ਕਾਲ ਦੋ ਹਜ਼ਾਰ ਸਾਲ ਪਹਿਲਾਂ ਦਾ ਦੱਸਿਆ ਹੈ । ਇਨ੍ਹਾਂ ਉਪਰ ਅਨੇਕ ਭਾਸ਼ ਅਤੇ ਟੀਕੇ ਲਿਖੇ ਗਏ ਹਨ । ਸੰਸਕ੍ਰਿਤ ਸਾਹਿਤ ਅੰਦਰ ਇਹ ਸ਼ਾਸਤ੍ਰ ਇਕ ਅਮੁਲ ਨਿਧੀ ਜਾਂ ਖ਼ਜ਼ਾਨਾ ਹਨ । ਇਨ੍ਹਾਂ ਦੇ ਅਧਿਐਨ ਦੁਆਰਾ ਆਦਮੀ ਦੀ ਬੁੱਧੀ ਦਾ ਪੂਰਨ ਵਿਕਾਸ ਹੁੰਦਾ ਹੈ । ਇਨ੍ਹਾਂ ਸਾਰਿਆਂ ਸ਼ਾਸਤ੍ਰਾਂ ਅੰਦਰ ਸੰਸਾਰ ਕਰਤਾ, ਪ੍ਰਕ੍ਰਿਤੀ ਅਤੇ ਵਿਦਿਆ ਦੇ ਅੰਗਾਂ ਦਾ ਵੱਖਰਾ ਵੱਖਰਾ ਗਿਆਨ ਵਰਣਨ ਕੀਤਾ ਹੈ ।

ਇਨ੍ਹਾਂ ਸਾਰਿਆਂ ਦੀ ਮੋਟੀ ਵੰਡ ਆਸਤਿਕ ਬ੍ਰਹਮ ਜਾਂ ਈਸ਼ਵਰ-ਵਾਦੀ ਅਤੇ ਨਾਸਤਿਕ ਪ੍ਰਕ੍ਰਿਤੀ–ਕੁਦਰਤ-ਵਾਦੀ ਕਰਕੇ ਮੰਨੀ ਹੈ, ਪਰ ਗੂੜ੍ਹ ਖੋਜੀ ਵਿਦਵਾਨਾਂ ਜਾਂ ਤੱਤ-ਵੇਤਾਵਾਂ ਨੇ ਇਨ੍ਹਾਂ ਨੂੰ ਅੰਤ੍ਰੀਵ ਭਾਵ ਕਰਕੇ ਇਕ ਦੂਜੇ ਦੇ ਪੂਰਕ ਦੱਸਿਆ ਹੈ, ਵੱਖਵਾਦੀ ਨਹੀਂ। ਅੰਤਮ ਵਿਸ਼ਾ ਇਨ੍ਹਾਂ ਸਾਰਿਆਂ ਦਾ ਮੋਖਸ਼ ਪ੍ਰਾਪਤੀ ਦੇ ਸਾਧਨਾਂ ਨੂੰ ਅਰ ਤਰਕ ਦੁਆਰਾ ਵਿਦਮਾਨ ਕਰਨਾ ਹੈ । ਵੇਦ ਗਿਆਨ ਨੂੰ ਇਹ ਸਾਰੇ ਹੀ ਪਰਮ-ਪ੍ਰਮਾਣ ਸਵੀਕਾਰ ਕਰਦੇ ਹਨ ।

ਸਿੱਖ ਧਰਮ ਦੀ ਧਾਰਮਿਕ ਪੁਸਤਕ ਗੁਰੂ ਗ੍ਰੰਥ ਸਾਹਿਬ ਅੰਦਰ ਵੀ ਇਹੋ ਹੀ ਦ੍ਰਿਸ਼ਟੀ ਵਿਦਮਾਨ ਹੈ।

ਛਿਅ ਘਰ, ਛਿਅ ਗੁਰੁ, ਛਿਅ ਉਪਦੇਸ਼
ਗੁਰੁ ਗੁਰੁ ਏਕੋ, ਵੇਸ ਅਨੇਕ (ਪੰਨਾ–12)

ਛੇ ਸ਼ਾਸਤ੍ਰ ਹਨ, ਛੇ ਉਨ੍ਹਾਂ ਦੇ ਰਚਨਹਾਰ ਹਨ ਅਰ ਛੇ ਹੀ ਉਨ੍ਹਾਂ ਰਾਹੀਂ ਉਪਦੇਸ਼ ਜਾਂ ਗਿਆਨ ਹਨ। ਪਰ ਅਸਲੀਅਤ ਅੰਦਰ ਭਾਵੇਂ ਉਨ੍ਹਾਂ ਨੂੰ ਛਿਆਂ ਰੂਪਾਂ ਅੰਦਰ ਨਿਖਾਰਿਆ ਗਿਆ ਹੈ, ਉਨ੍ਹਾਂ ਦੇ ਰਚਨਹਾਰਾਂ ਦਾ ਅੰਤਰੀਵ ਭਾਵ ਇਕ ਦੂਜੇ ਦਾ ਪੂਰਕ ਹੈ; ਵੱਡੇ ਲੰਮੇਂ ਪਾੜੇ ਵਾਲਾ ਨਹੀਂ।

ਇਨ੍ਹਾਂ ਦੇ ਨਾਮ ਹਨ :–

(1) ਸਾਂਖਿਯ (2) ਨਿਯਾਇ (3) ਵੈਸ਼ੇਸ਼ਿਕ (4) ਮੀਮਾਨਸਾ (5) ਵੇਦਾਂਤਿ ਅਤੇ (6) ਯੋਗ।

(1) ਸਾਂਖਿਯ–ਇਸ ਦਰਸ਼ਨ ਦੇ ਰਚਨਹਾਰ ਕਪਿਲ ਮੁਨੀ ਮੰਨੇ ਜਾਂਦੇ ਹਨ। ਕਪਿਲ ਮੁਨੀ ਵਿਸ਼ਨੂੰ ਦਾ ਅਵਤਾਰ ਮੰਨਿਆ ਹੈ। ਇਨ੍ਹਾਂ ਦੀ ਮਾਤਾ ਦਾ ਨਾਮ ਦੇਵਹੂਤੀ–ਮੱਨੂੰ ਦੀ ਪੁਤ੍ਰੀ ਅਰ ਪਿਤਾ ਦਾ ਨਾਮ ਕਰਦਮਾ, ਬ੍ਰਹਮਾ ਦਾ ਪੁਤ੍ਰ ਸੀ। ਇਨ੍ਹਾਂ ਦੀ ਕਥਾ ਭਾਗਵਤ ਪੁਰਾਣ ਅੰਦਰ ਦਿੱਤੀ ਹੈ। ਇਸ ਸਾਂਖਿਯ ਦਰਸ਼ਨ ਅੰਦਰ ਉਹ ਗਿਆਨ ਨਿਰੂਪਨ ਕੀਤਾ ਹੈ ਜੋ ਕਪਿਲ ਨੇ ਆਪਣੀ ਮਾਤਾ ਦੇਵਹੂਤੀ ਨੂੰ ਉਸਦੀ ਮੋਖਸ਼ ਪ੍ਰਾਪਤੀ ਲਈ ਧੀਰੇ ਧੀਰੇ ਦਿੱਤਾ ਸੀ। ਤਿੰਨਾਂ ਗੁਣਾਂ, ਸਤੋ, ਰਜੋ, ਤਮੋ ਦੇ ਪ੍ਰਾਕ੍ਰਿਤੀ ਨਾਲ ਮਿਲਾਪ ਤੋਂ ਸੰਸਾਰ ਉਤਪਤੀ ਦੱਸੀ ਹੈ। ਪੁਰਸ਼–ਚੇਤਨ ਨੂੰ ਵਖਰਾ ਵਿਖਆਨਿਆਂ ਗਿਆ ਹੈ।

(2) ਨਿਯਾਇ–ਇਸ ਸ਼ਾਸਤ੍ਰ ਦੇ ਕਰਤਾ ਗੌਤਮ ਰਿਸ਼ੀ ਹਨ। ਇਹ ਈਸ਼ਵਰਵਾਦੀ ਅਰ ਜੁਗਤੀ ਜਾਂ ਤਰਕ ਪ੍ਰਧਾਨ ਹੈ। ਇਹ ਦੋ ਭਾਗਾਂ ਵਿਚ ਵੰਡਿਆ ਹੈ। (1) ਪੁਰਾਤਨ ਨਿਯਾਇ (2) ਨੱਵ ਨਿਯਾਇ। ਕਾਰਯ–ਕਾਰਨ ਹਰ ਕੰਮ ਦਾ ਕਾਰਨ ਹੈ। ਇਹ ਸੰਸਾਰ ਦੇ ਆਦਿ ਤੋਂ ਚਲਾ ਆ ਰਿਹਾ ਹੈ। ਨੱਵ–ਨਿਯਾਇ ਬੁੱਧ ਅਰ ਜੈਨ ਮੱਤਾਂ ਦੇ ਅਨ–ਈਸ਼ਵਰਵਾਦੀ ਤੱਤਾਂ ਦੇ ਖੰਡਨ ਲਈ ਪ੍ਰਚਾਰਿਆ ਗਿਆ ਦੱਸਿਆ ਹੈ।

(3) ਵੈਸ਼ੇਸ਼ਿਕ–ਇਸ ਸ਼ਾਸ਼ਤ੍ਰ ਦੇ ਕਰਤਾ ਕਨਾਡ ਮੁਨੀ ਸਨ। ਇਸ ਸ਼ਾਸਤ੍ਰ ਅੰਦਰ ਸੰਸਾਰ ਨ੍ਰਿਮਾਣ ਲਈ 25 ਤੱਤਾਂ ਦੀ ਵਰਤੋਂ ਸਨਬੰਧੀ ਵਿਆਖਿਆ ਹੈ। ਇਨ੍ਹਾਂ ਵਿਚੋਂ ਸਤ ਤੱਤਵ ਪ੍ਰਧਾਨ ਦੱਸੇ ਹਨ–ਦ੍ਰੱਵ, ਗੁਣ, ਕਰਮ, ਸਾਮਾਨਯ, ਵਿਸ਼ੇਸ਼, ਸਮਾਵਇ ਅਤੇ ਅਭਾਵ ਤੱਤਾਂ ਦੇ ਮੇਲ ਅਨਮੇਲ ਦੇ ਗਿਆਨ ਦੁਆਰਾ ਮੋਖਸ਼ ਪ੍ਰਾਪਤੀ ਦਾ ਵਰਣਨ ਹੈ।

(4) ਮੀਮਾਨਸਾ–ਇਸ ਦਰਸ਼ਨ ਦੇ ਦੋ ਭਾਗ ਹਨ–

(1) ਪੂਰਵ ਮੀਮਾਨਸਾ–ਜਿਸ ਦੇ ਕਰਤਾ ਜੈਮਨੀ ਅਤੇ (2) ਉੱਤਰ-ਮੀਮਾਨਸਾ ਜਿਸ ਦੇ ਕਰਤਾ ਵਿਆਸ ਰਿਸ਼ੀ ਦੱਸੇ ਹਨ। ਉਤਰ-ਮੀਮਾਨਸਾ ਨੂੰ ਵੇਦਾਂਤਿ ਕਰਕੇ ਵੀ ਕਹਿੰਦੇ ਹਨ।

ਪੂਰਵ-ਮੀਮਾਨਸਾ ਅੰਦਰ ਧਰਮ-ਕਰਮ ਦੀ ਸ਼ੁੱਧਤਾ ਦਾ ਵਰਣਨ ਹੈ। ਅਧਆਤਮਿਕ ਕਰਮਾਂ, ਵੇਦਕ ਯੱਗਾਂ, ਵੱਡੇ ਵੱਡੇ ਯੱਗਾਂ ਜਾਂ ਯਾਗਾਂ ਜਾਂ ਸਭ ਦੇਵਤਿਆਂ ਦੀ ਪੂਜਾ ਅਰਚਾ ਆਦਿ ਅੰਗਾਂ ਦੇ ਕਰਨ ਦਾ ਵਰਨਣ ਹੈ, ਧਰਮ ਕਰਮਾਂ ਦਾ ਬੋਧਿ ਵੇਦ ਗਿਆਨ ਦੁਆਰਾ ਹੀ ਹੋ ਸਕਦਾ ਹੈ, ਤਾਂਤੇ ਇਸ ਸ਼ਾਸਤ੍ਰ ਦਾ ਅਧਿਐਨ ਜ਼ਰੂਰੀ ਦੱਸਿਆ ਹੈ।

(5) ਵੇਦਾਂਤਿ–ਇਸ ਸ਼ਾਸਤ੍ਰ ਦੇ ਰਚਨਹਾਰ ਵਿਆਸ ਰਿਸ਼ੀ ਸਨ। ਇਸ ਦਰਸ਼ਨ ਅੰਦਰ ਸ੍ਰਿਸ਼ਟੀ ਕਰਤਾ ਬ੍ਰਹਮ ਉਪਰ ਪੂਰੀ ਵਿਆਖਿਆ ਕੀਤੀ ਗਈ ਹੈ। ਇਹ ਸ਼ੁੱਧ ਬ੍ਰਹਮਵਾਦੀ ਹੈ। ਜੀਵ ਜਾਂ ਆਦਮੀ ਦੀ ਅਵਸਥਾ, ਗਤੀ, ਜਨਮ, ਮੌਤ ਆਦਿ ਦਾ ਖੋਲ੍ਹ ਕੇ ਵਰਨਣ ਕੀਤਾ ਗਿਆ ਹੈ। ਇਥੇ ਇਹ ਵੀ ਦੱਸਿਆ ਗਿਆ ਹੈ ਕਿ ਕਿਸ ਤਰ੍ਹਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਮਨੁਸ਼ ਆਵਾਗਵਨ ਜਾਂ ਚੌਰਾਸੀ ਦੇ ਗੇੜ ਵਿਚੋਂ ਛੁਟਕਾਰਾ ਪਾ ਸਕਦਾ ਹੈ। ਕਿਸ ਤਰ੍ਹਾਂ ਜੀਵ-ਆਤਮਾ ਪ੍ਰਮ-ਆਤਮਾ ਅੰਦਰ ਲੀਨ ਹੋ ਸਕਦਾ ਹੈ–ਹਮੇਸ਼ ਲਈ ਪ੍ਰਭੂ ਰੂਪ ਹੀ ਹੋ ਸਕਦਾ ਹੈ–ਅਭੇਦ ਹੋ ਸਕਦਾ ਹੈ। ਇਕ ਬ੍ਰਹਮ-ਰੂਪ ਹੋ ਸਕਦਾ ਹੈ।

(6) ਯੋਗ–ਇਸ ਸ਼ਬਦ ਦੇ ਅਰਥ ਹਨ ਜੁੜਨਾ–ਅੰਗਰੇਜ਼ੀ ਭਾਸ਼ਾ ਅੰਦਰ Yoke ਯੋਕ–ਜੀਵ ਦਾ ਬ੍ਰਹਮ ਨਾਲ ਜੁੜਨਾ। ਯੋਗ ਦਰਸ਼ਨ ਦਾ ਰਚਨਹਾਰ ਪਾਤੰਜਲੀ ਰਿਸ਼ੀ ਪੁੱਤਰ ਗੋਨੀਕਾ ਦੱਸਿਆ ਹੈ। ਪੁਰਾਣਕ ਕਥਾ ਹੈ ਕਿ ਜਦੋਂ ਭਗਵਾਨ ਵਿਸ਼ਨੂੰ ਨੇ ਗਵਾਚੇ ਵੇਦਾਂ ਨੂੰ ਖਾਰ ਸਾਗਰ ਵਿਚੋਂ ਕੱਢਿਆ ਸੀ, ਸ਼ੇਸ਼ਨਾਗ ਨੇ ਅਥੱਰਵ ਵੇਦ ਅੰਦਰੋਂ ਆਯੁਰਵੇਦ ਗਿਆਨ ਵੱਖਰਾ ਕਰਕੇ ਪਾਤੰਜਲੀ ਨੂੰ ਦਿੱਤਾ, ਜੋ ਪਿੱਛੋਂ ਚਰਕ ਦੇ ਨਾਮ ਹੇਠ ਸੰਸਾਰ ਵਿਚ ਮਾਨਵ ਸ਼ਰੀਕ ਦੁੱਖਾਂ, ਬਿਆਧਿਆਂ ਦੀ ਨਿਵਰਤੀ ਲਈ ਸਹਾਇਕ ਹੋਇਆ।

ਯੋਗ ਸਾਧਨ ਪੁਰਸ਼ ਚਿੱਤ-ਵਿਰਤੀਆਂ ਦੇ ਨਿਰੋਧ ਜਾਂ ਰੋਕ ਥਾਮ ਨੂੰ ਪਾਲਦੇ ਹੋਏ ਕੈਵਲੱਯ ਜਾਂ ਮੁਕਤੀ ਪ੍ਰਾਪਤੀ ਦੇ ਹੀਲੇ ਹਨ।

ਯੋਗ ਦੇ ਅੱਠ ਅੰਗ ਮੰਨੇ ਹਨ :

(1) ਯਮ–ਨੈਤਕਤਾ ਦੀ ਸੰਭਾਲ–ਮੰਦੇ ਕਰਮਾਂ ਦੀ ਰੋਕ।

(2) ਨਿਯਮ–ਮਨ-ਚਿੱਤ ਵਿਰਤੀਆਂ ਦਾ ਦਮਨ।

(3) ਆਸਨ–ਸ਼ਰੀਰ ਦੀ ਆਸਨ ਸਾਧਨਾਂ ਨਾਲ ਰੋਗ ਮੁਕਤੀ।

(4) ਪ੍ਰਤੀਹਾਰਾ–ਇੰਦ੍ਰੀਆਂ ਦੀ ਬਾਹਰੀ ਰੋਕ ਥਾਮ।

(5) ਧਾਰਨਾ–ਮਨ ਨੂੰ ਹੋਰ ਦੌੜ ਭੱਜ ਵੱਲੋਂ ਰੋਕਣਾ।

(6) ਪ੍ਰਾਣਾਯਾਮ–ਪਰਾਣਾਂ ਜਾਂ ਸੁਆਸਾਂ ਦੀ ਚਾਲ ਜਾਂ ਗਤੀ ਦੀ ਰੋਕ ਦੁਆਰਾ ਮਨ ਅਰ ਸ਼ੀਰ ਸ਼ੁੱਧੀ

(7) ਧਿਆਨ–ਪ੍ਰਭੂ ਬਿੰਦੂ ਅੰਦਰ ਮਨ ਨੂੰ ਇਕਾਗਰ ਕਰਕੇ ਜੋੜਨਾ।

(8) ਸਮਾਧੀ–ਬ੍ਰਹਮ ਸਰੂਪ ਅੰਦਰ ਲਿਵ-ਲੀਨ ਹੋ ਜਾਣਾ।

ਇਸ ਸਾਰੀ ਲੰਮੀਂ ਔਖੀ ਕ੍ਰਿਆ ਨੂੰ ਹਠ ਯੋਗ ਕਰਕੇ ਵੀ ਕਿਹਾ ਹੈ। ਇਸ ਅੰਦਰ ਸੁਆਸਾਂ ਦੀ ਰੋਕ ਦੇ ਛੇ ਚੱਕਰ ਦੱਸੇ ਹਨ–ਜਿਨ੍ਹਾਂ ਪੜਾਵਾਂ ਤੇ ਪ੍ਰਾਣਾਂ ਨੂੰ ਆਹਿਸਤਾ ਆਹਿਸਤਾ ਮੂਲਾਧਾਰ ਚੱਕ੍ਰ ਗੁਦਾ ਸਥਾਨ ਤੋਂ ਸਹੰਸਰ-ਦਲ-ਕਮਲ-ਚੱਕਰ ਹਜ਼ਾਰ ਪਤੀਆ ਵਾਲਾ ਖੋਪਰੀ-ਮਸਤਕਿ ਤਕ ਕੁੰਡਲਨੀ ਜਗਾ ਕੇ ਪਹੁੰਚਾਇਆ ਜਾਂਦਾ ਹੈ ਅਰ ਸਮਾਧੀ ਅੰਦਰ ਇਕ ਯੋਗੀ ਪੁਜਦਾ ਹੈ।

ਇਸ ਕਰੜੀ ਅਰ ਅਸਫਲ ਸਾਧਨਾਂ ਨੂੰ ਸਿੱਖ ਗੁਰਮਤਿ ਅੰਦਰ ਪ੍ਰਵਾਨ ਨਹੀਂ ਕੀਤਾ, ਭਾਵੇਂ ਬਾਣੀ ਅੰਦਰ ਕਈ ਥਾਈਂ ਇਨ੍ਹਾਂ ਦਾ ਸੰਕੇਤ ਹੈ। ਗੁਰਮਤਿ ਅੰਦਰ ਸਹਿਜ ਜੋਗ–ਨਾਮ ਯੋਗ–ਰਾਹੀਂ ਮੋਖ਼ਸ਼ ਦੀ ਪ੍ਰਾਪਤੀ ਪ੍ਰਵਾਨ ਕੀਤੀ ਹੈ। ਇਹ ਇਕ ਬਹੁਤ ਲੰਮਾਂ ਚੌੜਾ ਵਿਸ਼ਾ ਹੈ ਜਿਸ ਤੋਂ ਸੰਕੋਚ ਕਰਨਾ ਭਲਾ ਹੈ।

ਚੱਕਰਾਂ ਦੇ ਨਾਮ ਇਹ ਹਨ–ਮੂਲਾਧਾਰ, ਸੁਵਾਯ ਸਥਾਨ, ਮਨੀਪਰੂਕ, ਅਨਾਹਤ, ਵਿਸ਼ੁੱਧ ਤੇ ਆਗਿਆ।

## ਗਾਥਾ

ਗਾਥਾ–ਪਵਿੱਤ੍ਰ ਗੀਤ–ਭਜਨ ਕੋਈ 7000 ਸਾਲ ਪਹਿਲਾਂ ਈਰਾਨ ਅੰਦਰ ਆਰੀਯਾ ਜਾਤੀ ਦੇ ਹਜ਼ਰਤ ਜ਼ਰਤੁਸ਼ਤ–ਜ਼ੋਰਾਸ਼ਟਰ ਨਾਮੀ ਪੈਗੰਬਰ ਦੀ ਦੇਵ-ਬਾਣੀ ਦਾ ਗ੍ਰੰਥ ਹੈ। ਇਹ ਇਕ ਅਲੋਪ ਲਿਪੀ ਜ਼ੈਂਦ ਅੰਦਰ ਅੰਕਿਤ ਸੀ ਪਰ ਹੁਣ ਕੇਵਲ ਪਹਿਲਵੀ–ਫਾਰਸੀ ਅਰ ਗੁਜਰਾਤੀ ਅੰਦਰ ਹੀ ਉਪਲਭਦਿ ਹੈ। ਮਹਾਰਤ੍ਰ ਜ਼ੋਰਾਸ਼ਟਰ, ਪਾਰਸੀ ਕੌਮ ਦੇ ਬਾਨੀ ਇਕ ਈਸ਼ਵਰ-ਵਾਦੀ ਸਨ ਅਰ ਇਹ ਆਪਣੇ ਰੱਬ ਜੀ ਨੂੰ ਅਹੁਰਾ–ਮਜ਼ਦਾ, ਅਰਥਾਤਿ–ਸ੍ਰਵਗਿੱਆ–ਅੰਤ੍ਰਯਾਮੀ ਅਤੇ ਅਨੰਨਤ, ਸ੍ਵ-ਵਿਆਪੀ ਦੀ ਸੰਗਿਆ ਨਾਲ ਯਾਦ ਕਰਦੇ ਹਨ। ਜ਼ਰਤੁਸ਼ਤ ਛੋਟੀ ਉਮਰ ਵਿਚ ਹੀ ਸੱਚ ਦੀ ਤਲਾਸ਼ ਅੰਦਰ ਘਰੋਂ 'ਉਸ਼ਦਰਨ' ਨਾਮੀ ਪਹਾੜੀ ਵਾਦੀ ਵਿਚ ਚਲੇ ਗਏ ਸਨ ਅਰ ਬਹੁਤ ਤਪੱਸਿਆ ਪਿੱਛੋਂ ਗਿਆਨ ਦੀ ਪ੍ਰਾਪਤੀ ਨੂੰ ਪਹੁੰਚੇ। ਇਨ੍ਹਾਂ ਦੇ ਪਿਤਾ ਦਾ ਨਾਮ ਪੌਰਸ਼ਸਪ–ਘੋੜਿਆਂ ਵਾਲਾ–ਅਰ ਮਾਤਾ

ਦਾ ਨਾਮ ''ਦੁਧੋਂਵਾ'' ਦੁੱਧ ਵਾਲੀ ਸੀ। ਕੁਰਾਨ ਦੇ ਸ਼ਬਦ ਕੁਨ ਅਰ ਗੁਰੂ ਗ੍ਰੰਥ ਦੇ ਸ਼ਬਦ 'ਕਵਾਉ' ਵਾਂਗੂ, ਇਨ੍ਹਾਂ ਦੇ ਵਿਸ਼ਵਾਸ ਅਨੁਸਾਰ, ਦੁਨੀਆਂ ਦੀ ਹੋਂਦ ਆਹੂਰਾ-ਮਜ਼ਦਾ ਦੇ ਹੁਕਮ ਰੂਪੀ ਸ਼ਬਦ "ਅਹੂਨਾਵਾਰ" ਤੋਂ ਹੋਈ ਸੀ।

ਗਾਥਾ ਅੰਦਰ ਮਾਨਵ ਨੂੰ ਨਿਸ਼ਕਾਮ ਕਰਮ ਅਤੇ ਉੱਚੀ ਨੈਤਕਤਾ ਤੇ ਜ਼ੋਰ ਦਿੱਤਾ ਹੈ। ਗਾਥਾ ਅੰਦਰ ਤਕਰੀਬਨ 14 ਅਧਿਆਏ ਹਨ, ਜਿੰਨ੍ਹਾਂ ਵਿਚ 232 ਸ਼ਲੋਕ ਹਨ।

ਹਜ਼ਰਤ ਜ਼ਰਤੁਸ਼ਤ ਨੂਰ ਜਾਂ ਅਗਨੀ ਜਾਂ ਜੋਤੀ ਨੂੰ ਰੱਬ ਦੀ ਪ੍ਰੇਮ ਸ਼ਕਤੀ ਮੰਨ ਕੇ ਇਸੇ ਦੀ ਮਾਨਤਾ ਕਰਦੇ ਸਨ। ਆਹੂਰਾ-ਮਜ਼ਦਾਂ ਦੀਆਂ ਅੱਗੇ ਦੋ, ਨੇਕ ਅਰ ਬਦ-ਸਪੇਨਟਾਮੈਨੀਂਯੂ ਅਰ ਆਂਗਰੇਮੈਨੀਂਯੂ-ਸ਼ਕਤੀਆਂ ਮੰਨੀਆਂ ਹਨ। ਪਾਰਸੀ-ਜ਼ਰਤੁਸ਼ਤ ਅਨੁਆਈ ਆਪਣੇ ਘਰਾਂ ਅਰ ਧਰਮ ਮੰਦਰਾਂ ਵਿਚ ਅਗਨੀ ਸਦੀਵ ਜਲਦੀ ਰੱਖਦੇ ਹਨ। ਅਗਨੀ, ਜਲ ਅਤੇ ਪ੍ਰਿਥਵੀ ਨੂੰ ਬਹੁਤ ਪਵਿਤ੍ਰ ਮੰਨਦੇ ਹਨ। ਆਪਣੇ ਮ੍ਰਿਤਕ ਸਰੀਰ ਨੂੰ ਅਗਨੀ ਅੰਦਰ ਦਾਹ, ਜਲ ਅੰਦਰ ਪ੍ਰਵਾਹ ਅਤੇ ਪ੍ਰਿਥਵੀ ਅੰਦਰ ਦੱਬਣਾ ਪਾਪ ਸਮਝਦੇ ਹਨ। ਇਹ ਮ੍ਰਿਤਕ ਸ਼ਰੀਰ ਨੂੰ ਦੱਖਮਾ-ਹੱਸਨ-ਸੂੰਨ ਖੂਹ ਜਾਂ ਸੁੰਨ ਬੁਰਜ-ਅੰਦਰ ਰੱਖ ਦੇਂਦੇ ਹਨ, ਜੋ ਜਾਨਵਰ-ਪਖਸ਼ੀ-ਖ਼ਾਸ ਕਰ ਗਿਲਜਾਂ ਖਾ ਜਾਂਦੇ ਹਨ।

ਪਾਰਸੀ ਕੌਮ ਦਾ ਸਾਰੇ ਸੰਸਾਰ ਅੰਦਰ ਸ਼ਿਰੋਮਣੀ ਅਗਨ ਮੰਦਿਰ-ਆਤਸ਼ ਬਹਰਾਮ-ਈਰਾਨ ਦੇ ਸ਼ਹਿਰ ਪਾਰਸੀ ਪੋਲਸ ਅੰਦਰ ਹੈ, ਹਿੰਦੁਸਤਾਨ ਅੰਦਰ 700 ਸਾਲਾ ਪੁਰਾਣਾ ਪ੍ਰਥਮ ਮੰਦਿਰ ਉਦਵਾਦਾ-ਗੁਜਰਾਤ ਅੰਦਰ ਹੈ, ਸੱਤ ਛੋਟੇ ਹੋਰ ਮੰਦਿਰ-4 ਬੰਬਈ, 2 ਸੂਰਤ ਅਰ 1 ਨੌਸਾਰੀ ਅੰਦਰ ਹਨ। ਗ਼ੈਰ ਜ਼ੋਰਾਸ਼ਟ੍ਰੀਅਨ-ਮਜ਼ਦਿਆਸਨੀ ਜਾਂ ਪਾਰਸੀ ਇਨ੍ਹਾਂ ਦੇ ਧਰਮ ਮੰਦਿਰ ਵਿਚ ਨਹੀਂ ਪ੍ਰਵੇਸ਼ ਕਰ ਸਕਦਾ ਜਿਸ ਤਰ੍ਹਾਂ ਗ਼ੈਰ ਮੁਸਲਿਮ ਕਆਬੇ ਅੰਦਰ, ਗ਼ੈਰ ਹਿੰਦੂ ਜਗਨ-ਨਾਥ ਮੰਦਰ-ਪੁਰੀ ਅੰਦਰ, ਗ਼ੈਰ ਈਸਾਈ ਇਥੋਪੀਆ (ਅਫ਼ਰੀਕਾ) ਦੇ ਗਿਰਜੇ ਈਸਾਈ ਮੰਦਿਰ ਜਾਂ ਗੈਰ ਯਹੂਦੀ ਕੱਟੜਪੰਥੀ ਯਹੂਦੀਆਂ ਦੇ ਸਿਨਗੌਗਾਂ ਅੰਦਰ ਨਹੀਂ ਜਾ ਸਕਦਾ।

ਪਾਰਸੀ ਇਕ ਆਰੀਯਾ ਜਾਤੀ ਦੀ ਸ਼ਾਖ ਹੁੰਦੇ ਹੋਏ ਹਿੰਦੂਆਂ ਵਾਂਗੂ ਜਨੇਊ-ਜ਼ੁੰਨਾਰ ਪਹਨਦੇ ਹਨ। ਜਾਜ਼ਸ ਨੇ ਨਾਮੀ ਪ੍ਰਾਰਥਨਾਂ ਦੇ 72 ਸਲੋਕਾਂ ਤੇ ਆਧਾਰਤ ਜਨੇਊ ਬਕਰੇ ਦੀ ਚਿੱਟੀ ਉੱਨ ਜਾਂ ਊਂਠ ਦੇ ਵਾਲਾਂ ਦਾ 72 ਧਾਗਿਆਂ ਦਾ ਹੋਣਾ ਜ਼ਰੂਰੀ ਹੈ। ਨਾਲ ਚਿੱਟੇ ਸੂਤੀ ਕਪੜੇ ਦੀ ਫਤੂਈ-ਸੁਦਰੇਹ ਪਹਿਨਣਾ ਲਾਜ਼ਮੀ ਹੈ। ਜਨੇਊ ਸੁਦਰੇਹ ਉਪਰ ਦੀ ਤਿੰਨ ਵਲ ਦੇ ਕੇ ਕਮਰ ਦੁਆਲੇ ਵਲੇਟਿਆ ਜਾਂਦਾ ਹੈ।

ਪਾਰਸੀਆਂ ਦਾ ਮੂਲ ਮੰਤ੍ਰ ਜਾਂ ਦੀਨੋ-ਕਲਮਾ ਇਸ ਤਰ੍ਹਾਂ ਹੈ-

ਬਨਾਮੇ ਯਜ਼ਦ ਬਖਸ਼ਿੰਦਾਏਹ ਬਖਸ਼ਾਇਸ਼ਗਾਰੇ ਮਿਹਰਬਾਨ-ਨਾਮ ਨਾਲ ਪ੍ਰਭੂ ਦੇ ਜੋ ਬਖਸ਼ਣ ਵਾਲਾ ਹੈ, ਬਖਸ਼ਿਸ਼ਾਂ ਦੇਣ ਵਾਲਾ ਹੈ, ਮਿਹਰਬਾਨ ਹੈ-

ਇਸਲਾਮ ਦੇ ਕੁਰਾਨ ਦੇ ਸੂਰਹਾ ਫ਼ਾਤਿਹਾ–ਆਰਭੰਕ ਸੂਰਤ–ਬਿਸਮੱਲਾ, ਅਰ ਰਹਿਮਾਨ, ਅਰ ਰਹੀਮ–ਸ਼ੁਰੂ ਕੀਤਾ ਅੱਲ੍ਹਾ ਦੇ ਨਾਮ ਨਾਲ ਜੋ ਰਹਿਮ ਕਰਨ ਵਾਲਾ ਹੈ, ਮਹਿਰਬਾਨ–ਇਸੇ ਗਾਥਾ ਦੇ ਸ਼ਲੋਕ ਤੋਂ ਲਿਆ ਜਾਪਦਾ ਹੈ।

ਪਾਰਸੀ ਹਿੰਦੋਸਤਾਨ ਵਿਚ ਪ੍ਰਾਚੀਨ ਪਾਰਥੀਆਂ ਜਾਂ ਖ਼ੁਰਾਸਾਨ ਵਿਚੋਂ ਮੁਸਲਮਾਨਾਂ ਦੇ ਜ਼ੁਲਮ ਤੋਂ ਡਰ ਕੇ 936 ਈ. ਅੰਦਰ ਰਾਜਾ ਜਾਦਵ ਰਾਣਾ ਦੇ ਅਹਿਦ ਵਿਚ ਗੁਜਰਾਤ ਦੇ ਸੂਰਤ ਅਰ ਨੌਸਾਰੀ ਸ਼ਹਿਰਾਂ ਵਿਚ ਆ ਕੇ ਵੱਸੇ ਸਨ।

## ਗਾਇਤ੍ਰੀ

ਗਾਇਤ੍ਰੀ ਮੰਤ੍ਰ ਹੈ–

(1) ਅਉਮ (2) ਭੂਰ (3) ਭੁਵਾਹ (4) ਸੁਵਾਹ (5) ਤੱਤ
(6) ਸੁਵਿਤੁਰ (7) ਵਰਣੇਯਿੱਮ (8) ਭਰਗੋ (9) ਦੇਵਸੱਯ (10) ਧੀਮਹੀ
(11) ਧੀਯੋ (12) ਯੋ (13) ਨਹ (14) ਪ੍ਰਚੋਦਯਾਤ

(1) ਸੂਵ ਸ਼ਕਤੀਆਂ (2) ਪ੍ਰਾਣ ਸਰੂਪ (3) ਦੁੱਖ ਹਰਤਾ
(4) ਆਨੰਦ ਸਰੂਪ (5) ਆਨੰਨਤ (6) ਜਗ ਕਰਤਾ (7) ਗ੍ਰਹਣਯੋਗ
(8) ਤੇਜ ਵਾਲੇ (9) ਦੇਵਤੇ ਸਰੂਪ ਦਾ (10) ਧਿਆਨ ਕਰਦੇ ਹਾਂ।
(11) ਬੁੱਧੀਆਂ ਨੂੰ (12) ਸਾਡੀਆਂ (13) ਜੋ (14) ਪ੍ਰੇਰਤ ਕਰਨ
(ਸੁਮਾਰਗ ਵੱਲ)

**ਭਾਵ ਅਰਥ :**–ਉਸ ਪ੍ਰਾਣ ਸਰੂਪ, ਦੁਖ ਹਰਤਾ, ਸੁਖ ਸਰੂਪ ਸ੍ਰੇਸ਼ਟਿ ਤੇਜੱਸਵੀ ਪਾਪ ਨਾਸ਼ਕ ਦੇਵ ਸਰੂਪ ਪ੍ਰਮਾਤਮਾ ਦਾ ਅਸੀਂ ਅੰਤ੍ਰਆਤਮਾ ਧਿਆਨ ਕਰੀਏ। ਉਹ ਸਾਡੀਆਂ ਬੁੱਧੀਆਂ ਨੂੰ ਸਨਮਾਰਗ ਵੱਲ ਪ੍ਰੇਰਤ ਕਰਨ।

ਇਸ ਮੰਤ੍ਰ ਦਾ ਗਾਇਤ੍ਰੀ ਨਾਮ ਇਸ ਕਰਕੇ ਹੈ ਕਿ ਇਹ ਇਸ ਨੂੰ ਗੌਣ ਵਾਲੇ ਨੂੰ ਸੰਸਾਰ ਸਾਗਰ ਤੋਂ ਪਾਰ ਕਰਨਯੋਗ ਹੈ। ਇਹ ਸ੍ਰਿਸ਼ਟਿ ਕਰਤੇ ਦਾ ਉਚਾਰਿਆ ਆਦਿ ਮੰਤ੍ਰ ਕਰਕੇ ਜਾਣਿਆ ਜਾਂਦਾ ਹੈ। ਇਥੋਂ ਤਕ, ਇਸ ਨੂੰ ਵੇਦ ਮਾਤਾ ਵੀ ਕਿਹਾ ਗਿਆ ਹੈ। ਇਸ ਮੰਤ੍ਰ ਦੀ ਇਹ ਵਿਸ਼ੇਸ਼ਤਾ ਹੈ ਕਿ ਇਕੋ ਮੰਤ੍ਰ ਅੰਦਰ ਭਗਵਾਨ ਦੀ ਉਸਤਤਿ, ਉਪਾਸਨਾ ਅਤੇ ਪ੍ਰਾਰਥਨਾਂ ਤਿੰਨੇ ਸ਼ੁਭ ਕਰਮ ਆ ਜਾਂਦੇ ਹਨ। ਇਸ ਦਾ ਪਾਠ ਸਵੇਰੇ, ਦੁਪਹਿਰੇ, ਸਾਂਈਂ ਕਾਲ ਅਰ ਅੱਧੀ ਰਾਤ ਨੂੰ ਕਰਨ ਦੀ ਆਗਿਆ ਹੈ।

# ਗੀਤਾ

ਗੀਤਾ ਸੰਸਕ੍ਰਿਤ ਦਾ ਸ਼ਬਦ ਹੈ—ਗੀਤ-ਰਾਗ-ਕਥਾ, ਭਗਵਦਗੀਤਾ-ਪ੍ਰਭੂ ਦੇ ਗੀਤਾਂ-ਭਜਨਾਂ-ਦਾ ਸੰਗ੍ਰਹਿ, ਸੰਸਕ੍ਰਿਤ ਭਾਸ਼ਾ ਅੰਦਰ। ਹੋਰ ਸਾਧਾਰਣ ਰੂਪ ਅੰਦਰ ਗੁਰੂ ਦਾ ਸ਼ਿੱਸ਼ਯ ਨੂੰ ਕਲਪਨਾ ਕਰਕੇ ਕੀਤਾ ਹੋਇਆ ਆਤਮਕ ਗਿਆਨ ਦਾ ਉਪਦੇਸ਼।

ਇਹ ਗ੍ਰੰਥ ਮਹਾਕਾਵਿ, ਮਹਾਭਾਰਤ ਦੇ ਅਠਾਰਾਂ ਪ੍ਰਵਾਂ-ਭਾਗ-ਅੰਸ਼ਾਂ-ਵਿਚੋਂ ਭੀਸ਼ਮ ਪ੍ਰਵ ਦੇ ਅੰਤ ਅਠਾਰਵੇਂ ਅਧਿਆਏ ਦਾ ਰੂਪ ਹੈ, ਜਿਸ ਅੰਦਰ ਦੁਆਪਰ ਯੁਗ ਦੇ ਸੋਲਾਂ ਕਲਾਂ ਸੰਪੂਰਨ ਵਿਸ਼ਨੂੰ ਅਵਤਾਰ ਸ੍ਰੀ ਕ੍ਰਿਸ਼ਨ ਦਾ ਗਾਂਡੀਵ ਧਨੁਸ਼-ਧਾਰੀ ਪਾਂਡਵ ਯੋਧਾ ਅਰਜਨ ਨੂੰ ਮਨੁਸ਼ ਆਤਮਾ ਸਦੀਵ ਅਮਰ ਰਹਿਣ-ਕਟਨਾ-ਜਲਨਾ-ਮਰਨਾ-ਰਹਿਤ ਦਰਸਾ ਕੇ ਉਸਦੇ ਮੋਹ ਕਾਰਨ ਉਪਜੀ ਸ਼ਰੀਰਕ ਅਤੇ ਮਾਨਸਿਕ ਬਲ-ਹੀਨਤਾ ਨੂੰ ਦੂਰ ਕਰਕੇ ਅਤੇ ਕਸ਼ਤ੍ਰੀਯੱਤਾ-ਜਵਾਂ ਮਰਦੀ-ਉਜਾਗਰ ਕਰਕੇ ਕੌਰਵ ਭਰਾਵਾਂ ਦੇ ਬਰਖਿਲਾਫ਼ ਕੁਰਕਸ਼ੇਤਰ ਦੇ ਮੈਦਾਨ ਅੰਦਰ ਮਹਾਂਭਾਰਤ ਯੁੱਧ ਲਈ ਤਿਆਰ ਕਰਨ ਦਾ ਉਪਦੇਸ਼ ਜਾਂ ਗਿਆਨ ਹੈ।

ਇਸ ਗ੍ਰੰਥ ਦੇ ਅਠਾਰਾਂ ਅਧਿਆਏ ਹਨ, ਜਿੰਨ੍ਹਾਂ ਅੰਦਰ ਦੋ ਪਦਿਆਂ ਦੇ 700 ਸ਼ਲੋਕ ਹਨ। ਘੱਟ ਤੋਂ ਘੱਟ ਬਾਰ੍ਹਵੇਂ ਅਧਿਆਇ ਅੰਦਰ 20 ਅਰ ਵੱਧ ਤੋਂ ਵੱਧ ਅਠਾਰਵੇਂ ਅਧਿਆਇ ਅੰਦਰ 78 ਸ਼ਲੋਕ ਹਨ।

ਇਸ ਪ੍ਰਮਾਣਿਤ ਗ੍ਰੰਥ ਦਾ ਅਨੁਵਾਦ ਸੰਸਾਰ ਦੀਆਂ ਸਭ ਪ੍ਰਸਿੱਧ ਬੋਲੀਆਂ ਵਿਚ ਹੋ ਚੁੱਕਾ ਹੈ। ਕਈ ਮਹਾਨ ਤੱਤ-ਵੇਤਾ ਵਿਯੱਕਤੀਆਂ ਨੇ ਇਸ ਗ੍ਰੰਥ ਉਪਰ ਆਪਣੇ ਭਾਸ਼ ਲਿਖੇ ਹਨ।

ਗੀਤਾ ਗਿਆਨ ਹਰ ਇਕ ਵਿਯੱਕਤੀ ਅੰਦਰ ਆਤਮ ਵਿਸ਼ਵਾਸ ਜਾਗ੍ਰਤ ਕਰਦਾ ਹੈ। ਆਪਣੇ ਕ੍ਰਤੱਵ ਨੂੰ ਪੂਰਨ ਦ੍ਰਿੜਤਾ ਨਾਲ ਨਿਭਾਉਣ ਦੀ ਪ੍ਰੇਰਨਾ ਦੇਂਦਾ ਹੈ। ਸਾਰੇ ਕਰਮ ਕਰਦੇ ਹੋਏ ਆਦਮੀ ਨੂੰ ਅਕਰਤਾ, ਨਿਰਲੇਪ ਰਹਿਣ, ਮਨ, ਬੁੱਧੀ, ਇੰਦ੍ਰੀਆਂ ਰੋਕ ਕੇ ਨਿਸ਼-ਕਾਮ ਕਰਮ ਲਈ ਉਤਸਾਹਤ ਕਰਦਾ ਹੈ।

ਗੀਤਾ ਇਕ ਵਿਯੱਕਤੀ ਦੇ ਧਰਮ, ਅਰਥ, ਕਾਮ, ਮੋਖ਼ਸ਼, ਚੋਹਾਂ ਹੀ ਪੁਰਸ਼ਾਰਥਾਂ ਲਈ ਅਤੇ ਹੋਰ ਸੰਸਾਰਕ ਅਤੇ ਆਤਮਕ ਸਮੱਸਿਆਵਾਂ ਦੇ ਸਮਾਧਾਨ ਹਿਤ ਇਕ ਅਮੋਘ ਗਿਆਨ ਹੈ।

ਗੀਤਾ ਵੀ ਇਕ ਉਪਨਿਸ਼ਦ ਮੰਨੀ ਹੈ।

## ਸ਼ਹੀਦ ਗੁਰਬਖ਼ਸ਼ ਸਿੰਘ

ਆਪ ਜੀ ਪਿੰਡ ਲੀਲਾ, ਜ਼ਿਲਾ ਅੰਮ੍ਰਿਤਸਰ ਦੇ ਨਿਵਾਸੀ ਸਨ। ਭਾਈ ਮੰਨੀ ਸਿੰਘ ਦੇ ਹਸਤ ਕਮਲਾਂ ਨਾਲ ਆਪ ਨੇ ਅੰਮ੍ਰਿਤਪਾਨ ਕੀਤਾ ਸੀ। ਸੰਮਤਿ 1822, ਮੁਤਾਬਕ 1765 ਈ. ਵਿਚ ਇਹ ਆਪਣੇ 30 ਤਿਆਰ-ਬਰ-ਤਿਆਰ ਨੌਜਵਾਨ ਸਾਥੀਆਂ ਨਾਲ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਰਾਖੀ ਕਰਦੇ ਹੋਏ, ਅਹਿਮਦ ਸ਼ਾਹ ਅਬਦਾਲੀ ਦੀ ਫੌਜ ਨਾਲ ਲੜਦੇ ਸ਼ਹੀਦ ਹੋਏ। ਆਪ ਜੀ ਦਾ ਯਾਦਗਾਰੀ ਗੁਰਦੁਆਰਾ, ਗੁਰੂ ਤੇਗ ਬਹਾਦਰ ਜੀ ਦੇ ਥੜ੍ਹਾ ਸਾਹਿਬ ਅਸਥਾਨ ਦੇ ਕੋਲ, ਸ੍ਰੀ ਅਕਾਲ ਤਖਤ ਦੇ ਪਿਛੇ ਕਾਇਮ ਹੈ।

## ਗੁਰੂ ਗ੍ਰੰਥ ਸਾਹਿਬ

ਸਿੱਖ ਮਜ਼ਹਬ ਜਾਂ ਸੰਪ੍ਰਦਾਏ ਦੇ ਧੁਰਕੀ ਬਾਣੀ-ਵਹੀ-ਜਾਂ ਇਲਾਹੀ ਕਲਾਮ-ਗੁਰੂ ਗ੍ਰੰਥ ਸਾਹਿਬ, ਭਾਰਤੀ ਅਤੇ ਖ਼ਾਸ ਕਰ ਪੰਜਾਬੀ ਸਾਹਿਤ ਅਤੇ ਸੰਸਕ੍ਰਿਤਿ ਦੇ ਇਕ ਵਿਸ਼ੇਸ਼ ਅੰਗ ਹਨ। ਇਸ ਪਾਵਨ ਗ੍ਰੰਥ ਅੰਦਰ ਚਾਰ ਪ੍ਰਕਾਰ ਦੇ ਮਹਾਂ ਪੁਰਸ਼ਾਂ ਜਾਂ ਸੰਤਾਂ-ਸਾਧਾਂ-ਦੀਆਂ ਰੱਬੀ ਬਾਣੀਆਂ ਹਨ-(1) ਸਿੱਖ ਗੁਰੂ (2) ਭਗਤੀ ਕਾਲ ਦੇ ਰੱਬ-ਜੁੜੇ, ਚਹੁੰ ਹੀ ਵਰਨਾਂ ਦੇ, ਭਾਰਤ ਦੇ ਹਰ ਕੋਨੇ ਅੰਦਰੋਂ, ਭੇਦ ਭਾਵ ਰਹਿਤ, ਹਿੰਦੂ ਭਗਤ (3) ਮੁਸਲਮਾਨ ਸੂਫ਼ੀ ਦਰਵੇਸ਼ (4) ਹਿੰਦੂ ਜਾਂ ਬ੍ਰਾਹਮਣ ਭਟ (ਭਾਟ) ਲੋਗ, ਜਿੰਨ੍ਹਾਂ ਸਿੱਖ ਗੁਰੂਆਂ ਦੀ ਉਸਤਿਤ ਅੰਦਰ ਸ਼ਰਧਾ-ਸ਼ਬਦਾਵਲੀ ਗਾਇਨ ਕੀਤੀ ਹੈ। ਦੂਜੇ ਧਰਮਾਂ ਦੇ ਧਾਰਮਿਕ ਗ੍ਰੰਥ ਜਿੱਥੇ ਕੇਵਲ ਉਨ੍ਹਾਂ ਦੇ ਧਰਮ-ਆਗੂਆਂ ਵੱਲੋਂ ਹੀ ਹੋਂਦ ਵਿਚ ਆਏ ਹਨ, ਭਾਵੇਂ ਕਿਸੇ ਆਗੂ ਨੇ ਆਪਣੇ ਜੀਵਨ ਕਾਲ ਵਿਚ ਆਪਣੇ ਕਰ-ਕਮਲਾਂ ਨਾਲ ਕੁਛ ਅੰਕ੍ਰਿਤ ਨਹੀਂ ਕੀਤਾ, ਸਿੱਖਾਂ ਜਾਂ ਨਾਨਕ ਪੰਥੀਆਂ ਦਾ ਧਰਮ ਗ੍ਰੰਥ ਹਰ ਜਾਤੀ ਦੇ ਸਿਖਰੀ ਰੱਬ-ਪਹੁੰਚ ਵਾਲੇ ਵਿਯੱਕਤੀਆਂ ਦੀ ਬਾਣੀ ਨਾਲ ਸੁਸੱਜਤ ਹੈ।

ਇਸ ਪਾਵਨ ਗ੍ਰੰਥ ਦਾ ਨਿਮ੍ਹਾਣ ਅਰੰਭ ਅਸਲ ਅੰਦਰ 1497 ਈ: ਵਿਚ ਜਦੋਂ ਗੁਰੂ ਨਾਨਕ ਦੇਵ-''ਆਸਾ ਹਥ ਕਤਾਬ ਕਛ''-ਹਥ ਅੰਦਰ ਡੰਡਾ ਅਰ ਬਗਲ ਅੰਦਰ ਨੋਟ ਬੁਕ-ਲੈ ਦਰਵੇਸ਼ ਰੂਪ ਸੰਸਾਰ ਯਾਤ੍ਰਾ ਲਈ ਨਿਕਲਦੇ ਹਨ ਅਰ ਅੰਤ ਜਦੋਂ ਦਸਵੇਂ ਸਿੱਖ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨਗਰ ਨੰਦੇੜ, ਗੋਦਾਵਰੀ ਨਦੀ ਦੇ ਤਟ ਤੇ-6 ਅਕਤੂਬਰ, 1708 ਈ. ਆਪਣੇ ਜੋਤੀ ਜੋਤ ਸਮਾਉਣ ਤੋਂ ਇਕ ਦਿਨ ਪਹਿਲਾਂ-ਇਸ ਗ੍ਰੰਥ ਨੂੰ ਹਮੇਸ਼ ਲਈ ਗੁਰੂ ਪਦ ਨਾਲ਼ ਸਨਮਾਨਤਾ ਕਰਦੇ ਹਨ।

ਇਸ ਰੱਬੀ-ਕਲਾਮ ਦਾ ਬਣਤਰ ਰੂਪ ਇਸ ਪ੍ਰਕਾਰ ਹੈ–ਪੰਨੇ 1430; ਬਾਣੀ ਰਚਿੱਤਾ 7 ਗੁਰੂ, 18 ਭਗਤ ਜਨ, 17 ਭਟ; ਕੁਲ 42 ॥ ਸ਼ਬਦ ਜਾਂ ਭਜਨ ਸੰਖਿਆ–ਗੁਰੂ ਦੇਵ 4957, ਭਗਤ ਅਰ ਭਟ ਜਨ–937–ਕੁਲ ਜੋੜ–5894 । ਪਦ ਸੰਖਿਆ–15575 । ਸ਼ਾਸਤ੍ਰੀ ਰਾਗ ਸੰਖਿਆ ਸੁਤੰਤ੍ਰ 31, ਮਿਸ਼ਰਤ 18, ਕੁਲ 49, ਪਰ ਆਮ 31 ਰਾਗ ਹੀ ਕਹੇ ਜਾਂਦੇ ਹਨ ।

ਛੰਦਾ ਬੰਦੀ ਦੀ ਵੰਡ-ਦੁਪਦੇ-608; ਤਿਪਦੇ–73; ਚੌਪਦੇ 1255, ਪੰਚਪਦੇ–80, ਛੇਪਦੇ-11, ਅਸ਼ਟਪਦੀਆਂ-331; ਸੋਹਲੇ-621 ।

ਗੁਰਮੁਖੀ ਲਿਪੀ-ਪੰਜਾਬੀ–ਅੰਦਰ ਇਹ ਗ੍ਰੰਥ ਤਕਰੀਬਨ 20 ਭਾਸ਼ਾਵਾਂ-ਸੰਸਕ੍ਰਿਤ, ਅਰਬੀ, ਫ਼ਾਰਸੀ, ਦੇਵ ਨਾਗੀ, ਹਿੰਦਵੀ, ਉਰਦੂ ਅਤੇ ਹੋਰ ਪ੍ਰਾਂਤਕ ਬੋਲੀਆਂ ਦਾ ਸੰਗ੍ਰਹਿ ਹੈ । ਕਾਲ-ਦੇਸ਼ ਕਰਕੇ ਇਹ ਬੋਲੀਆਂ 12ਵੀਂ ਸਦੀ ਤੋਂ 17ਵੀਂ ਸਦੀ ਈਸਾ ਤਕ ਮਿਥੀਆਂ ਜਾਂਦੀਆਂ ਹਨ ।

ਇਸ ਪਾਵਨ ਗ੍ਰੰਥ ਦਾ ਸੰਕਲਨ ਮਹਾਨ ਤੱਤਵੇਤਾ ਵਿਦਵਾਨ ਪੰਜਵੇਂ ਸਿੱਖ ਗੁਰੂ, ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ (ਮ੍ਰਿਤੂ 16, ਸਤੰਬਰ 1637 ਈ.) ਦੀ ਕੌਤਕੀ ਲੇਖਨੀ ਦੁਆਰਾ ਅੰਮ੍ਰਿਤਸਰ ਅੰਦਰ ਰਾਮਸਰ ਸਰੋਵਰ ਦੇ ਸਥਾਨ ਤੇ ਦੋ ਸਾਲ, ਤਿੰਨ ਮਹੀਨੇ ਅਤੇ ਅਠਾਰਾਂ ਦਿਨਾਂ ਦੀ ਅਵਧੀ ਵਿਚ ਕਰਵਾਇਆ । ਤਿਸ ਪਸ਼ਚਾਤ ਇਸ ਗ੍ਰੰਥ ਦੀ ਸਦੀਵੀ ਸਥਾਪਨਾ 1 ਭਾਦਰੋਂ, 1661 ਬਿ: 30 ਅਗਸਤ, 1604 ਨੂੰ ਦਰਬਾਰ ਸਾਹਿਬ–ਸਵਰਨ ਮੰਦਿਰ–ਅੰਦਰ ਹੋਈ ਅਤੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਪ੍ਰਥਮ ਸੇਵਾਦਾਰ ਥਾਪੇ ਗਏ ।

ਗੁਰੂ ਅਰਜਨ ਦੇਵ ਜੀ ਦੀ ਮੁਸ਼ਾਬਹਤ ਹਜ਼ਰਤ ਇਜ਼ਰਾ, ਜਿੰਨ੍ਹਾਂ ਇਬਰਾਨੀ ਮਤਿ ਦੇ ਕਈ ਧਾਰਮਿਕ ਗ੍ਰੰਥਾਂ ਦੀ ਸਿਰਜਨਾਂ, ਹਜ਼ਾਰਾਂ ਸਾਲ ਪਹਿਲਾਂ ਕੀਤੀ ਸੀ, ਨਾਲ ਦਿਤੀ ਜਾ ਸਕਦੀ ਹੈ ।

ਉਸੇ ਦਿਨ ਤੋਂ ਹੀ ਇਸ ਇਲਾਹੀ ਕਲਾਮ ਦੇ ਗ੍ਰੰਥ ਗੁਰੂ ਦੀ ਹਜ਼ੂਰੀ ਅੰਦਰ ਇਸੇ ਦੇ ਕਲਾਮ ਦਾ ਕੀਰਤਨ ਸ਼ਾਸਤ੍ਰੀ ਰਾਗਾਂ ਅੰਦਰ ਹੀ ਅੰਮ੍ਰਿਤ ਵੇਲੇ-ਬ੍ਰਹਮ ਮਹੂਰਤ ਤੋਂ ਲੈ ਰਾਤ ਦੇ 10 ਵਜੇ ਤਕ ਨਿਰੰਧਰ ਚਲ ਰਿਹਾ ਹੈ । ਕੀਰਤਨ ਦੀ ਧੁਨੀ ਅੰਮ੍ਰਿਤ ਸਰੋਵਰ 5001 ਲੰਮਾ × 4901 ਚੌੜਾਈ × 17 ਡੂੰਘਾ, ਦੇ ਪਵਿੱਤ੍ਰ ਸ਼ਫ਼ਾਫ਼ ਜਲ ਨੂੰ ਚਟਦੀ ਹੋਈ ਗਗਨਾਂ ਅੰਦਰ ਗੂੰਜਦੀ ਹੈ । ਹੁਣ ਰੇਡੀਉ ਰਾਹੀਂ ਸਾਰੇ ਸੰਸਾਰ ਦੇ ਨਾਨਕ ਪੰਥੀਆਂ ਤਕ ਪਹੁੰਚਦੀ ਹੈ ।

ਇਸ ਰੱਬੀ ਕਲਾਮ ਦਾ ਮੁੱਖ-ਵਿਸ਼ਾ–ਉਂਕਾਰ, ਪਾਰਬ੍ਰਹਮ, ਯਾਹਵਾ, ਅਹੁਰਮਜ਼ਦਾ,

# ਗੁਰੂ ਸਾਹਿਬਾਨ ਦੀ ਸੰਖੇਪ ਬੰਸਾਵਲੀ

| | ਨਾਮ ਗੁਰਦੇਵ | ਨਾਮ ਪਿਤਾ | ਨਾਮ ਮਾਤਾ | ਨਾਮ ਸੁਪਤਨੀ | ਜਨਮ ਸਥਾਨ | ਜਨਮ ਤਿਥਿ | ਨਿਧਨ ਸਥਾਨ | ਨਿਧਨ ਤਿਥਿ | ਗੁਰਿਆਈ ਤਿਥਿ |
|---|---|---|---|---|---|---|---|---|---|
| (1) | ਨਾਨਕ ਦੇਵ ਜੀ | ਕਲਿਆਨ ਦਾਸ ਜੀ | ਤ੍ਰਿਪਤਾ ਜੀ | ਸੁਲੱਖਣੀ ਜੀ | ਨਨਕਾਣਾ | 20.10.1469 | ਕਰਤਾਰ ਪੁਰ | 7.9.1539 | ਜਨਮ ਤੋਂ |
| (2) | ਅੰਗਦ ਦੇਵ ਜੀ | ਫੇਰੂਮਲ ਜੀ | ਦੱਯਾ ਕੌਰ ਜੀ | ਖੀਵੀ ਜੀ | ਮੱਤੇ ਦੀ ਸਰਾਂ | 31.3.1504 | ਖਡੂਰ | 29.3.1552 | 7.9.1539 |
| (3) | ਅਮਰ ਦਾਸ ਜੀ | ਤੇਜ ਭਾਨ ਜੀ | ਲਛਮੀ ਜੀ | ਰਾਮੋ ਜੀ | ਬਾਸਰਕੇ | 5.5.1479 | ਗੋਇੰਦਵਾਲ | 1.9 1574 | 26.3.1552 |
| (4) | ਰਾਮ ਦਾਸ ਜੀ | ਹਰਿਦਾਸ ਜੀ | ਦੱਯਾ ਕੌਰ ਜੀ | ਭਾਨੋ ਜੀ | ਲਾਹੌਰ | 24.9,1534 | ਗੋਇੰਦਵਾਲ | 1.9,1581 | 30.8.1574 |
| (5) | ਅਰਜਨ ਦੇਵ ਜੀ | ਗੁਰੂ ਰਾਮ ਦਾਸ ਜੀ | ਭਾਨੀ ਜੀ | ਗੰਗਾ ਜੀ | ਗੋਇੰਦਵਾਲ | 15.4.1563 | ਲਾਹੌਰ | 30.5.1606 | 1.9.1581 |

| | | | | | | | | | |
|---|---|---|---|---|---|---|---|---|---|
| (6) | ਹਰਿ ਗੋਬਿੰਦ ਜੀ | ਗੁਰੂ ਅਰਜਨ ਦੇਵ ਜੀ | ਗੰਗਾ ਜੀ | ਦਮੋਦਰੀ ਜੀ ਨਾਨਕੀ ਜੀ ਮਹਾਦੇਵ ਜੀ | ਵਡਾਲੀ ਗੁਰੂ (ਅੰਮ੍ਰਿਤਸਰ) | 19.6.1595 | ਕੀਰਤਪੁਰ | 8.3.1644 | 25.5.1606 |
| (7) | ਹਰਿ ਰਾਏ ਜੀ | ਗੁਰਦਿਤਾ ਜੀ | ਨਿਹਾਲ ਕੌਰ ਜੀ | ਰਾਮ ਕੌਰ ਜੀ ਕ੍ਰਿਸ਼ਨ ਕੌਰ ਜੀ | ਕੀਰਤਪੁਰ | 16.1.1620 | ਕੀਰਤਪੁਰ | 6.10.1661 | 8.3.1644 |
| (8) | ਹਰਿ ਕ੍ਰਿਸ਼ਨ ਜੀ | ਗੁਰੂ ਹਰਿਰਾਏ ਜੀ | ਕ੍ਰਿਸ਼ਨ ਕੌਰ ਜੀ | – | ਕੀਰਤਪੁਰ | 7.7.1656 | ਦਿੱਲੀ | 30.3.1664 | 6.10.1661 |
| (9) | ਤੇਗ ਬਹਾਦਰ ਜੀ | ਗੁਰੂ ਹਰਿਗੋਬਿੰਦ ਜੀ | ਨਾਨਕੀ ਜੀ | ਗੁਜਰੀ ਜੀ | ਅੰਮ੍ਰਿਤਸਰ | 1.4.1621 | ਦਿੱਲੀ | 11.11.1675 | 30.3.1664 |
| (10) | ਗੋਬਿੰਦ ਸਿੰਘ ਜੀ | ਗੁਰੂ ਤੇਗ ਬਹਾਦਰ ਜੀ | ਗੁਜਰੀ ਜੀ | ਅਜੀਤ ਕੌਰ ਜੀ ਸੁੰਦਰ ਕੌਰ ਜੀ ਸਾਹਿਬ ਕੌਰ ਜੀ | ਪਟਨਾ | 22.12.1666 | ਨੰਦੇੜ | 7.10.1708 | 11.11.1675 |

ਟਾਉ, ਗਾਡ, ਅੱਲਾ ਅਤੇ ਵਾਹਿਗੁਰੂ ਦੀ ਸੱਚੀ ਸਦੀਵੀ ਹੋਂਦ ਤੇ ਇਕ ਇਕਾਈ–ੴ ਸਤਿ–ਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰ, ਅਕਾਲ ਮੂਰਤਿ, ਅਜੋਨੀ ਸੈਭੰ ਅਤੇ ਮਾਨਵ ਜ਼ਾਤ ਪਾਤ ਵਾਹਿਗੁਰੂ ਨਾਮ ਦੇ ਸਿਮਰਨ ਦੁਆਰਾ ਅਮਰ, ਅਜਰ ਸ਼ਕਤੀ ਅੰਦਰ ਅਭੇਦ ਹੋਣਾ ਹੈ।

ਇਹ ਸਾਚੀ ਵਿਸਥਾਰ ਨਾਲ ਰਚੀ ਬਾਣੀ '੧' ਤੋਂ ਸ਼ੁਰੂ ਹੋਕੇ 1430 ਪੰਨਿਆਂ ਅੰਦਰ ਵਿਚਰਦੀ ਹੋਈ ਅੰਤ '੧' ਉਪਰ ਹੀ ਆ ਅੰਤ ਕਰਦੀ ਹੈ।

## ਚੌਰਾਸੀ ਲਖ ਜੋਨਿ

ਚੌਰਾਸੀ ਲਖ ਜੋਨਿ ਉਪਾਈ ਰਿਜਕ ਦੀਆਂ ਸਭਹੂ ਕਉ ਤਦਕਾ (ਗੁਰੂ ਗ੍ਰੰਥ ਪ: 1403)

ਪ੍ਰਚੀਨ ਭਾਰਤੀ ਸ਼ਾਸਤ੍ਰਾਂ ਅਨੁਸਾਰ ਸੰਸਾਰ ਉਤਪਤੀ ਤੇ ਸਮੂਹ ਚੇਤ–ਅਚੇਤ–ਪਦਾ–ਰਥ ਜਨਮ–ਮਰਨ–ਆਵਾ ਗਵਨ ਜਾਂ ਮਸਅਲਾ ਤਨਾਸੁਖ ਨਾਲ ਸੰਬੰਧਤ ਹਨ। ਮਾਮੂਲੀ ਨਾਂਨ੍ਹੀ ਕੀੜੀ ਤੋਂ ਲੈ ਕੇ ਪਹਾੜ ਤਕ ਅਥਵਾ ਸਭ ਦੇਵ–ਅਦੇਵ ਜਨਮ ਮਰਨ ਦੇ ਗੇੜ ਅੰਦਰ ਹਨ। ਇਨ੍ਹਾਂ ਗੇੜਾਂ, ਚੱਕਰਾਂ ਜਾਂ ਜੋਨੀਆਂ ਦੀ ਗਿਣਤੀ ਚੌਰਾਸੀ ਲਖ ਦੱਸੀ ਹੈ, ਜੋ ਚਾਰ ਖਾਣੀਆ ਜਾਂ ਖੰਡਾਂ–ਅੰਡਜ, ਯੇਜ ਉਤਭਜ ਅਤੇ ਸੁਵੇਤਜ ਅੰਦਰ ਵੰਡੀਆਂ ਹੋਈਆਂ ਹਨ–ਅੰਡਿਆਂ ਰਾਹੀਂ ਜਨਮ, ਜੀਵ ਰੂਪੀ, ਜਿਉਰ ਰਾਹੀਂ ਜਨਮ, ਪ੍ਰਿਥਵੀ ਰਾਹੀਂ ਉਪਜਨ–ਬਨਸਪਤੀ ਅਤੇ ਮੁੜ੍ਹਕੇ ਰਾਹੀਂ ਜਨਮ; ਵੰਡਾਂ ਹਨ।

ਗਿਣਤੀ ਏਸ ਪ੍ਰਕਾਰ ਦਰਸਾਈ ਹੈ।

| | |
|---|---|
| ਜਲ ਵਾਸੀ ਆਦਿ | 12 ਲਖ |
| ਪੰਛੀ ਆਦਿ | 12 ,, |
| ਬ੍ਰਿਛ ਆਦਿ | 12 ,, |
| ਪੇਟ ਨਾਲ ਰਗੜ ਕੇ ਚਲਣ ਵਾਲੇ ਜੀਵ ਆਦਿ | 12 ,, |
| ਚੌਪਾਏ ਆਦਿ | 32 ,, |
| ਮਾਨਵ ਜਾਤੀ | 4 ,, |
| | 84 |

(1) ਅੰਡਜ–Ovi Parous Egglaying —21 Lacs

(2) ਸੇਤਜ (ਜੇਰਜ) Vivirarous —21 Lacs
ਮੱਸਖ–Living young Producing

(3) ਉਤਭਜ–Crytogams Phanerogames—21 Lacs
ਫ਼ਸੱਖ–Plant kingdom

ਸੁਵਤੇਜ–Abiogenetic —21 Lacs

ਰਸੱਖ–Origination of living
by non-Living Matter 84 Lacs

ਅਰਬੀ–

ਪੱਛਮੀ ਮਤਿ ਜਾਂ ਇਸਲਾਮ ਅੰਦਰ 18,000 ਸੰਖਿਆ ਦੀ ਰਚਨਾ ਮੰਨੀ ਹੈ।

"ਸਹਿਸ ਅਠਾਰਾ ਕਹਿਨ ਕਤੇਬਾ" (ਆਦਿ ਗ੍ਰੰਥ) ਮਤਲਬ ਸੈਮੇਟਿਕ ਗ੍ਰੰਥ ਤੌਰਤ, ਜ਼ਬੂਰ ਇੰਜੀਲ ਤੇ ਕੁਰਾਨ ਅਠਾਰਾਂ ਹਜ਼ਾਰ ਉਤਪਤੀ ਰਚਨਾਵਾਂ ਮੰਨਦੇ ਹਨ–ਅਠਾਰਾਂ ਹਜ਼ਾਰ ਆਲਮ ਜਾਂ ਦੁਨੀਆਂ ਵੀ ਕਹੀਆਂ ਹਨ।

## ਜਨੇਊ

ਜਨੇਊ–ਜੰਞੂ–ਯਜਨੋਪਵਿਤਾ–ਯਗਨੋਪਵਿਤਾ–ਬ੍ਰਹਮ ਸੂਤਰ–ਉਪਨੱਯਨ–ਕੁਸ਼ਤੀ–ਜ਼ੁੰਨਾਰ, ਤਗ ਸਭ ਉਸ ਕਰਮ–ਕਾਂਡੀ ਧਾਗੇ ਜਾਂ ਸੂਤਰ ਦੇ ਨਾਮ ਹਨ ਜੋ ਹਿੰਦੂ ਜਾਤੀ ਪ੍ਰੋਹਤ ਬ੍ਰਾਹਮਣ, ਕੁਸ਼ੱਤ੍ਰੀ, ਵੈਸ਼ ਅਤੇ ਜੈਨੀਆਂ ਨੂੰ, ਜੋ ਜਨਮ ਜਾਂ ਪੈਦਾਇਸ਼ ਤੋਂ ਹੀ ਪਾਪ ਜਾਂ ਗੁਨਾਹ ਨਾਲ ਚੰਬੜੇ ਆਏ ਹਨ, ਨੂੰ ਪੁਵਾਕੇ, ਉਨ੍ਹਾਂ ਤੋਂ ਨਿਵ੍ਰਿਤੀ ਦਵਾਈ ਜਾਵੇ। ਜਨੇਊ ਹਿੰਦੂ ਜਾਂ ਜੈਨ ਲੜਕੇ ਨੂੰ 7 ਤੋਂ 10 ਸਾਲ ਦੀ ਆਯੂ ਤਕ ਪਾਇਆ ਜਾਂਦਾ ਹੈ। ਇਸ ਧਾਗੇ ਨੂੰ ਪਹਿਲਾਂ ਵੇਦ ਦੇ ਮੰਤ੍ਰਾਂ ਦੇ ਉਚਾਰਨ ਅਰ ਹੋਮ ਯੱਗ ਦੀ ਰਸਮ ਦੁਆਰਾ ਸ਼ੁੱਧ ਕੀਤਾ ਜਾਂਦਾ ਹੈ, ਹਿੰਦੂ ਨਾਰੀਆਂ ਨੂੰ ਜਨੇਊ ਨਹੀਂ ਪਹਿਨਾਇਆ ਜਾਂਦਾ ਅਰ ਨਾ ਹੀ ਮੁੰਡਨ ਦੀ ਰੀਤੀ ਕੀਤੀ ਜਾਂਦੀ ਹੈ। ਉਨ੍ਹਾਂ ਦੇ ਜਨਮ ਨਾਲ ਲਿਆਂਦੇ ਪਾਪ ਸਾਰੀ ਉਮਰ ਨਾਲ ਹੀ ਰਹਿੰਦੇ ਹਨ?

ਇਹ ਬਹੁਤ ਲੰਮਾਂ ਚੌੜਾ ਵਿਸ਼ਾ ਹੈ ਕਿਉਂਕਿ ਇਸ ਕਰਮ ਦੀ ਉਤਪਤੀ ਵੇਦ ਕਾਲ ਤੋਂ ਹੀ ਹੈ ਅਰ ਵੇਦਾਂ ਅੰਦਰ ਪ੍ਰਵਾਨਤ ਹੈ।

ਪ੍ਰੋਹਤ ਲੋਕਾਂ ਜਿੱਥੇ ਹਿੰਦੂ ਜਾਤੀ ਦੇ ਅੰਦਰ ਵਰਣ–ਆਸ਼੍ਰਮ ਭੇਦ, ਜਾਤੀ ਭੇਦ ਅਰ ਰੰਗ ਭੇਦ ਉਪਜਾਇਆ ਹੈ, ਉਥੇ ਇਸ ਨਖਿੱਧ ਧਾਗੇ ਅੰਦਰ ਵੀ ਲੱਮਾ ਚੌੜਾ ਵਖਵਾਦਿ ਅਰ ਵੈਰਵਾਦਿ ਪੈਦਾ ਕੀਤਾ ਹੈ। ਬ੍ਰਾਹਮਣ ਲਈ ਸਭ ਤੋਂ ਲੰਮਾ, ਹੱਥ ਦੀਆਂ ਚਹੁੰ ਉਂਗਲਾਂ ਦੁਆਲੇ 24 ਵਲ੍ਹੇਟਾਂ ਦਾ ਕਪਾਹ ਦੇ ਡੋਰੇ ਦਾ 9 ਧਾਗਿਆਂ ਦਾ ਜਨੇਊ ਲੋੜੀਏ। ਕਸ਼ੱਤ੍ਰੀ ਲਈ 6 ਧਾਗੇ ਸੱਣ ਦੇ ਅਰ ਵੈਸ ਲਈ 3 ਧਾਗੇ ਉੱਨ ਦੇ ਚਾਹੀਏ।

ਜਨੇਊ ਦੀ ਰਸਮ ਆਰੀਯਾ ਜਾਤੀ ਵਾਂਗੂ ਪਾਰਸੀਆਂ ਅੰਦਰ ਵੀ ਹੈ। ਪਾਰਸੀ ਇਸ ਧਾਗੇ ਨੂੰ ਕੁਸ਼ਤੀ ਜਾਂ ਜ਼ੁਨਾਰ ਆਖਦੇ ਹਨ। ਇਹ 72 ਧਾਗਿਆਂ ਦਾ ਚਿੱਟੀ ਉੱਨ ਜਾਂ ਊਠ ਦੇ ਵਾਲਾਂ ਦਾ ਹੋਣਾ ਚਾਹੀਏ, ਪਾਰਸੀ ਜਨੇਊ ਨੂੰ–ਫਤੂਈ–ਸੁਦਰੇਹ–ਜਿਸਦਾ ਪਹਿਨਣਾ ਵੀ ਜ਼ਰੂਰੀ ਹੈ–ਉਪਰੋਂ ਦੀ ਤਿੰਨ ਵਲ੍ਹੇਟ ਦੇ ਕੇ ਕਮਰ ਦੁਆਲੇ ਪਹਿਨਦੇ ਹਨ ਜਦੋਂ ਹਿੰਦੂ ਮੋਢੇ ਉਪਰ ਦੀ ਪਹਿਨਦੇ ਹਨ। ਪਾਰਸੀ ਤ੍ਰੀਮਤਾਂ ਨੂੰ ਕੁਸ਼ਤੀ ਪਹਿਨਣ ਦੀ ਖੁਲ੍ਹ ਹੈ। ਯਜਨੋਪਵਿਤਾ ਜਾਂ ਨੌਰੋਜ਼ ਦੀ ਰਸਮ ਦੋਹਾਂ ਧਰਮਾਂ ਅੰਦਰ 7 ਤੋਂ 10 ਸਾਲ ਦੇ ਬੱਚਿਆਂ ਲਈ ਇਕ ਸਮਾਨ ਹੀ ਹੈ। ਇਸ ਰਸਮ ਨੂੰ ਦੁਵਿੱਜਤਾ ਜਾਂ ਦੂਜਾ-ਜਨਮ-ਸ਼ੁੱਧ ਜਨਮ-ਕਿਹਾ ਜਾਂਦਾ ਹੈ। ਹਜ਼ਰਤ ਜ਼ਰਤੁਸ਼ਤ ਨੇ ਵੀ 15 ਸਾਲ ਦੀ ਆਯੂ ਅੰਦਰ ਕੁਸ਼ਤੀ ਧਾਰਨ ਕੀਤੀ ਸੀ। ਸਿੱਖ ਮਤਿ ਅੰਦਰ ਗੁਰੂ ਨਾਨਕ ਦੇਵ ਕਾਲ ਤੋਂ ਹੀ ਜਨੇਊ ਪਹਿਨਣ ਦੀ ਨਿਖੇਧੀ ਹੈ। ਨਾ ਹੀ ਮੁੰਡਨ ਪ੍ਰਵਾਨਿਤ ਹਨ।

## ਜ਼ੇਰੋਸ਼ਲਮ

ਜ਼ੇਰੋਸ਼ਲਮ–ਸ਼ਲਮ ਦੀ ਯਾਦ ਦਾ ਬੁਨਿਆਦੀ ਸ਼ਹਿਰ ਸ਼ਲਮ ਪੁਰਾਤਨ ਇਸਰਾਈ-ਲੀਆਂ ਦਾ ਇਕ ਦੇਵਤਾ ਸੀ। ਇਸੇ ਦੇ ਨਾਮ ਉਪਰ ਇਹ ਪਾਵਨ ਸਥਾਨ-Zion ਜ਼ੀਅਨ ਨਾਮੀ ਪਹਾੜੀ ਉਪਰ ਸਥਾਪਨ ਕੀਤਾ ਸੀ। ਪਿਛੋਂ ਜਦੋਂ ਹਜ਼ਰਤ ਮੂਸਾ ਨੇ, ਕੋਈ 3000 ਸਾਲ ਪਹਿਲਾਂ ਇਥੇ ਆਪਣੇ ਧਰਮ ਪ੍ਰਚਾਰ ਲਈ Tabernacle–ਟੇਬਰਨਕਲ–ਤੰਬੂ–ਛੋਲਦਾਰੀ–ਖੜੀ ਕਰਕੇ, ਉਸਦੇ ਅੰਦਰ Ark–ਆਰਕ ਸੰਦੂਕ ਜਮਾ ਕੇ ਉਪਰ ਰੱਬੀ ਦਸ–ਇਹਕਾਮ (ਹੁਕਮ) Ten Commandments–ਟੈਨ ਕੰਮੈਂਡਮੈਂਟਸ–ਦੀਆਂ ਤਖ਼ਤੀਆਂ –ਰੱਬ ਦੀ ਇਲਹਾਮੀ ਬਾਣੀ–ਰਖਕੇ ਪ੍ਰਚਾਰ ਸ਼ੁਰੂ ਕਰ ਦਿੱਤਾ, ਇਸ ਅਸਥਾਨ ਦੀ ਪਵਿੱਤ੍ਰਤਾ ਅਰ ਮਹੱਤਤਾ ਬਹੁਤ ਵਧ ਗਈ। ਲਿਖਿਆ ਹੈ ਕਿ ਇਸ ਸਫਲਤਾ ਅਰ ਖੁਸ਼ੀ ਵਲੋਂ ਜ਼ੀਅਸ Zeus ਪੁਰਾਤਨ ਪ੍ਰਧਾਨ ਦੇਵਤਾ–ਦੇ ਸ਼ੁਕਰਾਨੇ ਅੰਦਰ ਹਜ਼ਰਤ ਮੂਸਾ ਵਜਦ ਵਿਚ ਆਕੇ ਉੱਚੀ ਉੱਚੀ ਭਜਨ ਗਾਉਂਦਾ ਅਰ ਨਚਦਾ ਨਾ ਥੱਕਾ। ਹਜ਼ਰਤ ਦਾਊਦ ਦੀ ਆਗਿਆ ਅਨੁਸਾਰ ਜਦੋਂ ਇਸ ਦੇ ਪੁੱਤਰ ਹਜ਼ਰਤ ਸੁਲੇਮਾਨ ਨੇ ਪਿਛੋਂ ਨਵਾਂ ਮੰਦਰ

ਮੋਹਰੀਆ ਪਹਾੜੀ ਉਪਰ ਬਣਾਇਆ, ਸਾਰੀਆਂ ਮੁਕੱਦਸ ਵਸਤੂਆਂ ਉਥੇ ਮੁਨਤਕਿਲ ਕਰ ਦਿੱਤੀਆਂ ਗਈਆਂ। ਜ਼ੇਰੋਸ਼ਲਮ ਯਹੂਦੀਆਂ, ਈਸਾਈਆਂ ਅਤੇ ਮੁਸਲਮਾਨਾਂ ਤਿੰਨਾਂ ਲਈ ਹੀ ਇਕ ਮੁਕੱਦਮ ਅਰ ਪੂਜਾ ਸਥਾਨ ਮੰਨਿਆ ਹੈ।

ਇਸੇ ਸ਼ਹਿਰ ਦੇ ਅੰਦਰ ਇਕ 60 ਫੁਟ ਲੰਮੀ ਅਰ 50 ਫੁਟ ਚੌੜੀ ਚੂਨੇ ਦੇ ਪੱਥਰ–Lime Stone–ਦੀ ਪਹਾੜੀ ਹੈ ਜਿਸ ਉਪਰ ਇਕ ਪੁਰਾਤਨ ਗੁੰਬਜ ਜਿਹਾ ਬਣਿਆ ਹੋਇਆ ਹੈ। ਯਹੂਦੀਆਂ ਦਾ ਇਅਤਕਾਦ ਹੈ ਕਿ ਇਸੇ ਜਗ੍ਹਾ ਹਜ਼ਰਤ ਇਬਰਾਹੀਮ ਆਪਣੇ ਪੁੱਤਰ ਇਸਮਾਈਲ ਦੀ ਕੁਰਬਾਨੀ ਦੇਣ ਲਈ ਬੈਠਾ ਸੀ, ਭਾਵੇਂ ਬਗ਼ੈਰ ਸ਼ਹਾਦਤ ਦੇ ਅੱਲਾ ਤਆਲਾ ਨੇ ਕੁਰਬਾਨੀ ਕਬੂਲ ਕਰ ਲਈ ਸੀ। ਇਸਾਈ ਇਸ ਸਥਾਨ ਨੂੰ ਇਸ ਕਰਕੇ ਮੁਤਬੱਰਕ ਮੰਨਦੇ ਹਨ ਕਿ ਇਥੇ ਲਾਗੇ ਹੀ ਬੈਥਲਹਮ ਦੇ ਸਥਾਨ ਅੰਦਰ ਹਜ਼ਰਤ ਈਸਾ ਦਾ ਜਨਮ ਹੋਇਆ ਅਰ ਨੇੜੇ ਹੀ ਗੋਲਾਗਾਟਾ ਸਥਾਨ ਤੇ ਹਜ਼ਰਤ ਈਸਾ ਦੀ ਸਲੀਬ ਉਪਰ ਸ਼ਹਾਦਤ ਹੋਈ ਅਰ ਉਹ ਤੀਸਰੇ ਦਿਨ ਕਬਰ ਵਿਚੋਂ ਦੁਬਾਰਾ ਜੀਵਤ ਉਠੇ।

ਅਹਲੇ-ਇਸਲਾਮ ਦਾ ਇਅਤਕਾਦ ਹੈ ਕਿ ਹਜ਼ਰਤ ਮੁਹੰਮਦ ਨੇ ਮੱਕੇ ਤੋਂ ਇਕ ਰਾਤ ਆਕੇ ਇਸੇ ਪਹਾੜੀ ਉਪਰੋਂ ਅੱਲ੍ਹਾ ਦੀ ਦਰਗਾਹ ਸਤਵੇਂ ਆਕਾਸ਼ ਵਿਚ ਪਰਵਾਜ਼-ਮਿਅਰਾਜ–ਕੀਤਾ ਸੀ। ਦੱਸਿਆ ਹੈ ਕਿ ਉਨ੍ਹਾਂ ਦੇ ਪਵਿੱਤ੍ਰ ਕਦਮਾਂ ਦੇ ਚਿੰਨ੍ਹ ਏਸ ਜਗ੍ਹਾ ਮੌਜੂਦ ਹਨ। ਇਸ ਮਿਅਰਾਜ ਦੀ ਹਕੀਕਤ ਕੁਰਾਨ ਸ਼ਰੀਫ਼ ਸੂਰਤ 17 ਅਤੇ ਆਇਤ ਇਕ ਅੰਦਰ ਅੰਕਿਤ ਹੈ।

ਪੁਰਾਤਨ ਸ਼ਹਿਰ ਹੁਣ ਚਾਰ ਦੀਵਾਰੀ ਅੰਦਰ ਵੱਖਰਾ ਕੀਤਾ ਹੋਇਆ ਹੈ–ਜਾਂ ਹੁਣ ਦੋ ਭਾਗ ਹਨ। ਇਕ ਭਾਗ ਦੇ ਬਾਸ਼ਿੰਦੇ ਜਾਂ ਨਵਾਸੀ ਦੂਜੇ ਭਾਗ ਅੰਦਰ ਘੱਟ ਹੀ ਜਾ ਸਕਦੇ ਹਨ–ਤਨਾਵ ਹਮੇਸ਼ਾ ਕਾਇਮ ਰਹਿੰਦਾ ਹੈ।

ਜ਼ੇਰੋਸ਼ਲਮ ਇਸਰਾਈਲੀ ਹਕੂਮਤ ਦੀ ਰਾਜਧਾਨੀ ਹੈ।

ਜ਼ੇਰੋਸ਼ਲਮ ਕੋਈ ਤਿੰਨ ਚਾਰ ਦਫ਼ਾ ਸਿਆਸੀ ਕਾਰਨਾਂ ਕਰਕੇ ਮਿਸਮਾਰ ਹੋ ਕੇ ਦੁਬਾਰਾ ਬਣਦਾ ਰਿਹਾ ਹੈ।

ਪਹਿਲੀ ਦਫ਼ਾ ਸਿਕੰਦਰੇ ਆਜ਼ਮ (ਸ਼ੁਰੂ ਚੌਥੀ ਸਦੀ ਬੀ. ਸੀ.) ਦੇ ਪਿੱਛੋਂ ਯਹੂਦੀਆਂ ਉਪਰ ਯੂਨਾਨੀ ਸੱਭਿਅਤਾ ਦਾ ਦਬਦਬਾ ਜਮਾਉਣ ਵਾਸਤੇ ਬਾਦਸ਼ਾਹ ਐਨਟੀਔਕ ਨੇ ਇਸ ਦੀ ਬਰਬਾਦੀ ਕੀਤੀ। ਦੂਜੀ ਵੇਰਾਂ ਬੈਬੀਲੋਨ ਦੇ ਬਾਦਸ਼ਾਹ ਨੈਬੂਚਦਨਜ਼ਰ ਨੇ ਇਸ ਨੂੰ ਢਹ ਢੇਰੀ ਕੀਤਾ।

ਹਜ਼ਰਤ ਮੁਹੰਮਦ ਅਰ ਉਨ੍ਹਾਂ ਦੇ ਅਨੂਆਈ ਕਈ ਚਿਰਾਂ ਤਕ ਪਹਿਲਾਂ ਜ਼ੇਰੋਸ਼ਲਮ ਨੂੰ ਹੀ ਆਪਣਾ ਕਿਬਲਾ ਜਾਣ ਕੇ, ਇਧਰ ਮੂੰਹ ਕਰਕੇ ਨਿਮਾਜ਼ ਪੜ੍ਹਦੇ ਰਹੇ ਹਨ। ਪਿੱਛੋਂ

ਜਦੋਂ ਇਸਲਾਮ ਦੀ ਤਾਕਤ ਵਧ ਗਈ, ਕਾਅਬਾ ਕਿਬਲਾ ਬਣ ਗਿਆ। ਕਿਬਲਾ, ਜਿਧਰ ਧਿਆਨ ਧਰਕੇ ਇਬਾਦਤ ਜਾਂ ਬੰਦਗੀ ਕੀਤੀ ਜਾਂਦੀ ਹੈ।

(ਆਧਾਰ :–ਤੌਰਤ; ਇੰਜੀਲ; ਕੁਰਾਨ, ਇਨਸਾਕਲੋਪੀਡੀਆ ਬ੍ਰਿਟੇਨਕਾ; ਰੀਡਰਸ-ਡਾਈਜੈਸਟ–ਬੁੱਕ ਆਫ਼ ਫੈਕਟਸ; ਕੱਸੂਸਲ-ਅੰਬੀਆ)

## ਜ਼ਬੂਰ

ਜ਼ਬੂਰ ਇਬਰਾਨੀ ਅਰ ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ–ਗੀਤ–ਰਾਗ–ਰੱਬੀ ਕੀਰਤਨ–ਨਾਅਤ–ਦਾ ਗ੍ਰੰਥ।

ਇਹ ਇਲਾਹੀ ਕਲਾਮ–ਰੱਬੀ ਬਾਣੀ–ਮੁੱਕਦਸ ਕਿਤਾਬ–ਹਜ਼ਰਤ ਯਾਕੂਬ ਦੀ ਔਲਾਦ ਵਿੱਚੋਂ ਕਿਸੇ ਅਗਿਆਤ ਵਕਤ ਹਜ਼ਰਤ ਦਾਊਦ ਪੈਗੰਬਰ ਉਪਰ ਯਾਹਵਾ–ਅੱਲ੍ਹਾ–ਵਲੋਂ ਵਹੀ ਹੋਈ ਦੱਸੀ ਹੈ।

ਕਸੱਸਲ–ਅੰਬੀਆ–ਨਬੀਆਂ ਦੇ ਕਿੱਸੇ–ਨਾਮੀ ਕਿਤਾਬ ਅੰਦਰ ਦੱਸਿਆ ਹੈ ਕਿ ਹਜ਼ਰਤ ਦਾਊਦ ਨੇ ਬਾਦਸ਼ਾਹ ਤਾਲੂਤ ਵੱਲੋਂ ਬਾਦਸ਼ਾਹ ਜਾਲੂਤ ਨੂੰ ਜੰਗ ਅੰਦਰ ਮਾਰਕੇ, ਇਵਜ਼ਾਨੇ ਅੰਦਰ ਜਾਲੂਤ ਦੀ ਧੀ ਨਾਲ ਨਕਾਹ ਕੀਤਾ ਅਰ ਅੱਧੀ ਸਲਤਨਤ ਪਾਈ ਜੋ ਪਿੱਛੋਂ ਧੀਰੇ ਧੀਰੇ ਇਕ ਪ੍ਰਭਾਵਸ਼ਾਲੀ ਬਾਦਸ਼ਾਹ ਬਣਿਆ।

ਪਿੱਛੋਂ ਅੱਲ੍ਹਾ ਵਲੋਂ ਪੈਗੰਬਰੀ ਦੀ ਬਖ਼ਸ਼ਿਸ਼ ਹੋਈ, ਅਤੇ ਜ਼ਬੂਰ ਕਲਾਮ ਵਹੀ ਹੋਇਆ। ਇਹ ਸਾਰਾ 150 ਗੀਤਾਂ ਦਾ ਸੱਚੀ ਬਿਰਹੈ ਭਰਪੂਰ ਸੰਗ੍ਰਹ ਹੈ।

ਦੱਸਿਆ ਹੈ ਕਿ ਹਜ਼ਰਤ ਦਾਊਦ ਦੇ ਹੱਥਾਂ ਅੰਦਰ ਐਤਨਾ ਬਲ ਅਰ ਗੁਮਾਇਸ਼ ਸੀ ਕਿ ਲੋਹਾ ਪਿਘਲ ਜਾਂਦਾ ਸੀ ਅਰ ਜਦੋਂ ਇਹ ਵੈਰਾਗ ਅੰਦਰ ਜ਼ਬੂਰ ਪੜ੍ਹਦੇ ਸਨ ਤਾਂ 40 ਕੋਹਾਂ ਅੰਦਰ ਇਨ੍ਹਾਂ ਦੀ ਆਵਾਜ਼ ਸੁਣ ਕੇ ਆਦਮੀ, ਪਸ਼ੂ, ਪਖ਼ਸ਼ੀ ਵੱਜਦ ਵਿਚ ਆ ਜਾਂਦੇ ਸਨ (ਇਹ ਠੀਕ ਹੋ ਸਕਦਾ ਹੈ)। ਜ਼ਬੂਰ ਇਕ ਅਲੋਪ ਗ੍ਰੰਥ ਹੈ। ਤੌਰਤ ਅਤੇ ਜ਼ਬੂਰ ਪੁਰਾਤਨ ਯਹੂਦੀ ਰੱਬੀ ਗਿਆਨ ਦੇ ਗ੍ਰੰਥਾਂ ਨੂੰ ਬਹੁਤ ਹੀ ਘੱਟ ਲੋਕ ਜਾਣਦੇ ਹਣ। "ਆਦਿ ਗ੍ਰੰਥ" ਅੰਦਰ ਭਾਵੇਂ ਕਤੇਬ ਕਰਕੇ ਕਈ ਦਫਾ ਸੰਬੋਧਨ ਕੀਤਾ ਗਿਆ ਹੈ ਪਰ ਤੌਰੇਤ ਅਰ ਜ਼ਬੂਰ ਕਰਕੇ ਕਿਤੇ ਜ਼ਿਕਰ ਨਹੀਂ ਆਇਆ। ਜ਼ਬੂਰ Old Testament–ਬਾਈਬਲ ਦੇ ਪੁਰਾਣੇ ਅਹਿਦਨਾਮੇ ਦਾ 19–ਵਾਂ ਧਿਆਇ ਹੈ ਜਿਸ ਵਿਚ ਤਸੱਵੁਫ਼, ਬ੍ਰਹਮ ਗਿਆਨ-ਰਹਸ–ਵਾਦ ਗੁੰਨ੍ਹਿਆ ਪਿਆ ਹੈ। ਭਾਵੇਂ ਭਗਤ ਜੈ ਦੇਵ ਜੀ–12 ਵੀਂ ਸਦੀ-ਬੰਗਾਲੀ

ਭਗਤ-ਨਾਲੋਂ ਜ਼ਬੂਰ ਰਚਨਾ ਸੈਂਕੜੇ ਸਾਲ ਪਹਿਲਾਂ ਹੋਈ ਸੀ ਪਰ ਜੈ ਦੇਵ ਦੀ ਪਿਆਰ ਅਰ ਬਿਰਹੈ ਗੀਤ ਸੰਸਕ੍ਰਿਤ ਰਚਨਾ-ਗੀਤ ਗੋਬਿੰਦਾ-ਰਾਧਾ ਕ੍ਰਿਸ਼ਨ-ਕੰਜ ਗਲਿਨ ਰਾਸ ਲੀਲ੍ਹਾ-ਨਾਲ ਇਸ ਦਾ ਮੇਲ ਬਹੁਤ ਹੈ।

ਭਗਤ ਜੈ ਦੇਵ ਦਾ ਜ਼ਬੂਰ-ਪਾਠਨ ਕਦੀ ਸੰਭਵ ਨਹੀਂ ਸੀ ਪਰ ਹਰਸ਼ਵਾਦ-ਮਿਸਟੀ-ਸੀਜ਼ਮ-ਬ੍ਰਹਮ ਗਿਆਨ-ਦੀ ਪਹੁੰਚ ਵਾਲਿਆਂ ਦੇ ਗਿਆਨ ਦੀ ਸਮਤੁਲਨਾ ਹੋ ਜਾਂਦੀ ਹੈ। ਵਾਹਿਗੁਰੂ ਇਕ ਹੈ, ਉਸਦਾ ਆਰੰਭਕ ਗਿਆਨ ਸਾਰਿਆਂ ਬ੍ਰਹਮਤੱਤਵ ਦੇ ਖੋਜੀਆਂ, ਵੇਸ ਭਾਸ਼ਾ ਨੂੰ ਮੁਖ ਰਖਦੇ, ਇਕੋ ਪੱਧਰ ਦਾ ਹੁੰਦਾ ਹੈ। ਇਸੇ ਲਈ ਬਹੁਤ ਸੂਫ਼ੀ ਦਰਵੇਸ਼ਾਂ ਦੀਆਂ ਰਚਨਾਵਾਂ ਵੇਦਾਂਤਿ ਅਦੇ ਗੁਰੂ ਗ੍ਰੰਥ ਨਾਲ ਮਿਲਦੀਆਂ ਹਨ।

## ਤਖ਼ਤੇ ਤਾਊਸ

ਤਖ਼ਤੇ-ਤਾਊਸ-ਮੱਯੂਰ ਤਖ਼ਤ-ਮੋਰ ਤਖ਼ਤ-Peacock Throne-ਪੀ ਕੌਕ ਥਰੋਨ, ਹਿੰਦੋਸਤਾਨ ਦੇ ਮੁਗਲ ਬਾਦਸ਼ਾਹਾਂ ਦਾ ਇਕ ਅਜੂਬਾ, ਲਾਸਾਨੀ ਅਤੇ ਅਣਿਮਿਥੀ ਕੀਮਤ ਦਾ ਠਿੱਗਰ ਸੋਨੇ ਹੀਰੇ ਜਵਾਹਰਾਤ ਜੜਿਆ ਤਖ਼ਤ ਸੀ। ਇਸ ਦੀ ਬਣਤਰ, ਦੱਸੀ ਜਾਂਦੀ ਹੈ, ਮਹਾਂ ਜੋਧੇ ਅਤੇ ਹੱਤਿਆਰੇ ਬਾਦਸ਼ਾਹ ਤੈਮੂਰ ਲਿੰਗ (1336-1405 AD) ਤੋਂ ਸ਼ੁਰੂ ਹੋ ਕੇ ਮੁਗਲ ਸਮ੍ਰਾਟ ਸ਼ਾਹਜਹਾਨ (1628-1658 AD) ਦੇ ਜ਼ਮਾਨੇ ਤਕ ਪੂਰੀ ਹੋਈ ਸੀ। ਤੈਮੂਰ ਮੌਤ ਪਿਛੋਂ ਸਮਰਕੰਦ ਅੰਦਰ ਦਫ਼ਨਾਇਆ ਗਿਆ ਸੀ, ਇਹ ਲੰਙਾ ਸੀ ਕਿ ਨਹੀਂ ? ਇਸਦੇ ਲੰਙੇ ਹੋਣ ਦੀ ਤਸਦੀਕ ਰੂਸ ਵਾਲਿਆਂ ਨੇ 1914 ਈ: ਵਿਚ ਇਸ ਦੀ ਕਬਰ ਖੋਦ ਕੇ ਕੀਤੀ ਸੀ।

ਤਖ਼ਤੇ ਤਾਊਸ ਮੁਗਲ ਬਾਦਸ਼ਾਹਾਂ ਦੇ ਬਹੁ-ਕੀਮਤੀ ਸੱਤ ਤਖ਼ਤਾਂ ਵਿਚੋਂ, ਸਭ ਤੋਂ ਜ਼ਿਆਦਾ ਖ਼ੂਬਸੂਰਤ ਅਤੇ ਕੀਮਤੀ ਸੀ। ਇਸ ਦੀ ਲੰਬਾਈ 6 ਫੁਟ, ਚੌੜਾਈ 4 ਫੁਟ ਅਰ ਉਚਾਈ 2 ਫੁਟ ਸੀ। ਉਪਰ ਬਹੁ-ਕੀਮਤੀ ਚੰਦੋਆ ਬਾਰਾਂ ਖੰਭਿਆਂ ਤੇ ਟੰਗਿਆ ਹੋਇਆ ਸੀ। ਪਿੱਛੇ ਚਾਰ ਜ਼ਰਬਫ਼ਤੀ ਮਖ਼ਮਲੀ ਕਪੜੇ ਦੇ ਸਰਹਾਣੇ ਸ਼ਹਨਸ਼ਾਹ ਦੀ ਪਿੱਠ ਦੇ ਸਹਾਰੇ ਲਈ ਰੱਖੇ ਸਨ।

ਚੰਦੋਏ ਦੀ ਸਾਮ੍ਹਣੀ ਬਾਹੀ ਨਾਲ ਇਕ ਹੀਰੇ, ਪੰਨੇ, ਨੀਲਮ, ਜ਼ਮੁੱਰਦ ਅਤੇ ਸੁੱਚੇ ਮੋਤੀਆਂ ਨਾਲ ਬਣਿਆ ਜੜਾਊ ਮੋਰ, ਸੁੱਚੇ ਮੋਤੀਆਂ ਦੀਆਂ ਲੜੀਆਂ ਚੁੰਜ ਵਿਚ ਫੜੀ ਲਟਕਦਾ ਸੀ। ਇਸੇ ਕਰਕੇ ਇਸ ਤਖ਼ਤ ਦਾ ਨਾਮ ਤਖ਼ਤੇ-ਤਾਊਸ ਰੱਖਿਆ ਹੋਇਆ ਸੀ।

ਉਸ ਵਕਤ ਦੇ ਅੰਦਾਜ਼ੇ ਅੰਦਰ ਇਸ ਲਾਜਵਾਬ ਤਖ਼ਤ ਦੀ ਕੀਮਤ ਦਸ ਕਰੋੜ ਸੱਤਰ ਲੱਖ ਰੁਪੈ ਮਿਥੀ ਦੱਸੀ ਹੈ ਪਰ ਇਸ ਦਾ ਪੂਰਾ ਅਨੁਮਾਨ ਕਿਸੇ ਨਹੀਂ ਲਾਇਆ ਭਾਵੇਂ ਕਈ ਯੋਰੋਪੀਅਨ ਜਵਾਹਰੀਆਂ ਨੇ ਵੀ ਇਸ ਨੂੰ ਸਲਾਹਿਆ ਅਰ ਅਨੁਮਾਨ ਕਰਦੇ ਰਹੇ ।

ਇਸ ਤਖ਼ਤ ਅਤੇ 384 ਸਾਲਾਂ ਅੰਦਰ ਮੁਗਲ ਬਾਦਸ਼ਾਹਾਂ ਨੇ ਲਾਇੰਤਹਾ ਇਕੱਠੀ ਕੀਤੀ ਦੌਲਤ ਨੂੰ, ਸਮੇਤ ਸੰਸਾਰ ਪ੍ਰਸਿੱਧ ਸਭ ਤੋਂ ਵੱਡੇ ਅਰ ਕੀਮਤੀ ਹੀਰੇ-ਕੋਹ-ਨੂਰ-ਨੂੰ ਮੁਗਲ ਸਮ੍ਰਾਟ ਮੁਹੰਮਦ ਸ਼ਾਹ (1719-1748 AD) ਦੇ ਜ਼ਮਾਨੇ ਅੰਦਰ ਅਫ਼ਗਾਨ ਜਾਂ ਤਾਤਾਰੀ ਸ਼ੀਆ ਧਾੜਵੀ ਨਾਦਰ ਸ਼ਾਹ ਨੇ ਆਪਣੀ ਮਾਰਚ 11, 1739 ਦੀ ਦਿੱਲੀ ਲੁੱਟ ਅਰ ਕਤਲੇ-ਆਮ ਵਿਚ ਈਰਾਨ ਪਹੁੰਚਾਇਆ । ਹੁਣ ਇਹ ਤਖ਼ਤ 247 ਸਾਲਾਂ ਪਿਛੋਂ ਕਈ ਸਿਆਸੀ ਤਬਦੀਲੀਆਂ ਹੋਣ ਕਰਕੇ ਕਿਸ ਹਾਲਤ ਅੰਦਰ ਹੈ ਜਾਂ ਹੈ ਹੀ ਨਹੀਂ ? ਨਿਰਣਾ ਕਰਨਾ ਔਖਾ ਹੈ ਪਰ ਇਹ ਸੱਚ ਹੈ ਕਿ ਕੋਹ-ਨੂਰ ਹੀਰਾ, ਆਹਿਸਤਾ ਆਹਿਸਤਾ ਸਿੱਖ ਰਾਜ ਦੇ ਨਿਰਮਾਤਾ ਮਹਾਰਾਜਾ ਰਣਜੀਤ ਸਿੰਘ ਕੋਲ ਹੁੰਦਾ ਹੋਇਆ ਮਹਾਰਾਣੀ ਵਿਕਟੋਰੀਆ ਦੇ ਤਾਜ ਵਿਚ ਟੁਕੜੇ ਹੋ ਕੇ ਜਾ ਲੱਗਾ ।

ਇਸੇ ਲੁੱਟ ਦੇ ਠੀਕ 44 ਸਾਲਾਂ ਪਿਛੋਂ ਮਾਰਚ 11, 1783 ਈ: ਨੂੰ ਸਿੱਖ ਮਿਸਲਾਂ ਦੇ ਜੱਥੇਦਾਰਾਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਮੁਗਲ ਬਾਦਸ਼ਾਹ ਸ਼ਾਹ ਆਲਮ ਦੇ ਵੇਲੇ ਦਿੱਲੀ ਦੇ ਤਖ਼ਤ ਤੇ ਜਾ ਕਬਜ਼ਾ ਕੀਤਾ ਪਰ ਫਰਾਖ਼ ਦਿਲੀ ਨਾਲ ਛੱਡ ਕੇ ਆ ਗਏ । ਪਿਛੋਂ ਸਰਦਾਰ ਬਘੇਲ ਸਿੰਘ ਨੇ ਦਿੱਲੀ ਦੇ ਸਿੱਖ ਇਤਿਹਾਸਕ ਸੱਤ ਗੁਰਦੁਆਰਿਦਆਂ ਦੀ ਸੇਵਾ ਸੰਭਾਲ ਕੀਤੀ । ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਇਸ ਇਤਿਹਾਸਕ ਕਬਜ਼ੇ ਦੀ ਨਿਸ਼ਾਨੀ ਅੰਦਰ ਇਕ ਜ਼ਖ਼ੀਮ ਰੰਗੀਨ ਪੱਥਰ ਦੀ ਸਿਲ 6' × 4' × 9" ਦੀਵਾਨੇ-ਖ਼ਾਸ, ਲਾਲ ਕਿਲ੍ਹੇ ਦੀ ਤੋੜ ਕੇ ਲੈ ਆਂਦੀ, ਜੋ ਅੱਜ ਤਕ ਰਾਮਗੜ੍ਹੀਆ ਬੁੰਗਾ ਅੰਮ੍ਰਿਤਸਰ ਅੰਦਰ ਲਗੀ ਪੁਰਾਣੀ ਯਾਦ ਦੁਹਰਾ ਰਹੀ ਹੈ ।

## ਤੌਰੇਤ

ਤੌਰੇਤ-ਤੌਰਾਹ-ਇਹ ਦੋਵੇਂ ਸ਼ਬਦ ਇਬਰਾਨੀ ਅਤੇ ਅਰਬੀ ਭਾਸ਼ਾ ਦੇ ਹਨ । ਤੌਰਾਹ ਦਾ ਅਰਥ ਹੈ-ਪਵਿੱਤ੍ਰਤਾ-ਰੱਬੀ ਛੋਹ । ਇਹ ਯਾਹਵਾ ਦੇ ਅਨੁਆਈਆਂ ਯਹੂਦੀਆਂ ਦੀ ਪਾਕ ਜਾਂ ਰੱਬੀ ਛੋਹ ਦੀ ਬਾਣੀ ਦਾ ਗ੍ਰੰਥ ਹੈ ਜੋ ਪਹਾੜ ਸਿਨਾਏ-ਕੋਹ ਤੂਰ-ਦੀ ਘਟਨਾ ਬਾਅਦ ਹਜ਼ਰਤ ਮੂਸਾ ਉਪਰ ਯਾਹਵਾ ਵਲੋਂ ਵਹੀ ਜਾਂ ਨਾਜ਼ਲ ਹੋਈ ਦੱਸੀ ਹੈ ।

ਹਜ਼ਰਤ ਮੂਸਾ ਇਕ-ਰੱਬ-ਵਾਦੀ ਪਿਤਾ ਅਮਰਾਨ ਅਰ ਮਾਤਾ ਖ਼ਾਤੂਨ ਦਾ ਪੁੱਤਰ

ਸੀ। ਸ਼ਾਹ ਮਿਸਰ, ਜ਼ਾਲਮ ਫ਼ਰਊਨ ਦੇ ਡਰ ਕਰਕੇ ਇਸ ਦੀ ਮਾਤਾ ਨੇ ਜੰਮਦੇ ਨੂੰ ਕਪੜੇ ਅੰਦਰ ਵਲ੍ਹੇਟ ਕੇ ਤੰਦੂਰ ਵਿਚ ਰੱਖ ਦਿੱਤਾ ਅਤੇ ਉਪਰ ਖ਼ਾਲੀ ਦੇਗਚੀ ਚੜ੍ਹਾ ਦਿੱਤੀ। ਇਹ ਜੀਵਤ ਰਿਹਾ। ਦੂਜੀ ਵੇਰਾਂ ਇਕ ਗ਼ੈਬੀ ਆਵਾਜ਼ ਦੇ ਹੁਕਮ ਅਨੁਸਾਰ ਇਸ ਦੀ ਮਾਂ ਨੇ ਇਸ ਨੂੰ ਇਕ ਲੱਕੜ ਦੇ ਬਕਸੇ ਅੰਦਰ ਬੰਦ ਕਰਕੇ ਦਰੀਆਏ ਨੀਲ ਅੰਦਰ ਰੋੜ੍ਹ ਦਿੱਤਾ ਪਰ ਇਹ ਕੁਦਰਤ ਵੱਸ ਫ਼ਰਊਨ ਦੇ ਮਹਿਲਾਂ ਅੰਦਰ ਹੀ ਜਾ ਪਹੁੰਚਾ ਅਰ ਉਸਦੀ ਸ਼ਹਿਜ਼ਾਦੀ ਨੇ ਫੜਿਆ ਅਰ ਮਹਿਲਾਂ ਅੰਦਰ ਹੀ ਪਲਿਆ। ਇਸੇ ਲਈ ਇਸਦਾ ਅਸਲੀ ਇਬਰਾਨੀ ਨਾਮ "ਮੋਸ਼ੇ"–ਪਾਣੀ ਤੋਂ ਪੈਦਾ ਸੀ।

ਕਈ ਚਿਰਾਂ ਬਾਅਦ ਇਹ ਮਿਸਰ ਛੱਡ ਕੇ ਨਿਕਲ ਗਿਆ ਅਰ ਮਦੀਯੂਨ ਦੇ ਸ਼ਹਿਰ ਦੀ ਜੰਗਲੀ ਵਾਦੀ ਅੰਦਰ ਹਜ਼ਰਤ ਸ਼ਐਬ ਦੀਆਂ ਬਕਰੀਆਂ ਦਸਾਂ ਸਾਲਾਂ ਤਕ ਚਾਰਦਾ ਰਿਹਾ। ਇਸ ਸੇਵਾ ਬਦਲੇ ਸ਼ਐਬ ਦੀ ਧੀ ਨਾਲ ਇਸ ਦੀ ਸ਼ਾਦੀ ਹੋਈ।

ਮੂਸਾ ਕਈ ਸਾਲਾਂ ਤਕ ਯਾਹਵਾ ਦੇ ਦੀਦਾਰ ਲਈ ਕੋਹ ਤੂਰ ਤੇ ਇਬਾਦਤ ਕਰਦਾ ਰਿਹਾ। ਇਸ ਨੂੰ ਆਪਣੇ ਵਡਪੁਣੇ ਤੇ ਹੰਕਾਰ ਹੋ ਗਿਆ। ਰੱਬ ਜੀ ਨੇ ਦਰਸ਼ਨ ਦੇਣੋਂ ਇਨਕਾਰ ਕਰ ਦਿੱਤਾ–"ਲਨ ਤਰਾਨੀ"–ਤੂੰ ਮੈਨੂੰ ਨਹੀਂ ਵੇਖ ਸਕਦਾ। ਕੁਰਾਨ ਦੀ ਸੂਰਤ 7, ਆਇਤ 143 ਅੰਦਰ ਇਹ ਵਾਕਿਆ ਦਰਜ ਹੈ। ਪਿੱਛੋਂ ਪਸ਼ਚਾਤਾਪ ਵਿਚ 40 ਦਿਨ ਰੋਜ਼ੇ–ਵਰਤ–ਰੱਖਣ ਤੇ ਯਾਹਵਾ ਦੇ ਦਰਸ਼ਨ ਨਸੀਬ ਹੋਏ ਅਰ ਉਸਦੀ ਬਖ਼ਸ਼ਿਸ਼ ਦੁਆਰਾ ਫ਼ਿਸ਼ਤਾ ਜਿਬਰਾਈਲ ਦੀ ਅਗਵਾਈ ਹੇਠ ਚਾਰ ਹਜ਼ਾਰ ਦੂਜੇ ਫ਼ਿਸ਼ਤਿਆਂ ਕੋਲੋਂ ਚੁਕਾਕੇ ਤੌਰੇਤ ਮੂਸਾ ਨੂੰ ਬਖ਼ਸ਼ੀ। ਤੌਰੇਤ, ਜੰਨਤ ਅੰਦਰ ਰੱਖੀ ਲੌਹਿ–ਜ਼ਮੁੱਰਦ–ਹਰੇ ਰੰਗ ਦੇ ਹੀਰਿਆਂ ਜੜੀ ਤਖ਼ਤੀ–ਦੀ ਨਕਲ ਦੱਸੀ ਹੈ। ਇਥੋਂ ਹੀ ਸੈਮੇਟਿਕ ਕੌਮਾਂ–ਹਜ਼ਰਤ ਨੂਹ ਦੇ ਪੁੱਤਰ ਹਜ਼ਰਤ ਸ਼ੈਮ ਦੀ ਔਲਾਦ–ਵਿਚ ਪ੍ਰਚੱਲਤ Ten Commandments ਦਸ ਇਹਕਾਮ–ਮੂਸਾ ਦੀ ਜ਼ਬਾਨ ਤੋਂ ਦਿੱਤੇ ਗਏ (Genesis-Exodus–207)। ਵਿਸਥਾਰ ਤੋਂ ਭੈ ਖਾਂਦੇ ਮੈਂ ਸਾਰੇ ਬਿਆਨ ਅੰਦਰ ਨਹੀਂ ਜਾ ਰਿਹਾ।

ਤੌਰੇਤ ਹੁਣ ਇੰਜੀਲ–ਜਾਂ ਬਾਈਬਲ ਦੀਆਂ ਪਹਿਲੀਆਂ ਪੰਜ ਕਿਤਾਬਾਂ ਪੈਨਟਾਟੀਊਕ Pentateuch ਕਰਕੇ ਪ੍ਰਸਿੱਧ ਹੈ। ਇਬਰਾਨੀ ਬੋਲੀ ਅੰਦਰ ਹੀ ਸਿਰਫ਼ ਮਿਲਦੀ ਹੈ। ਈਸਾਈ ਮਤਿ ਨੇ ਇਸ ਦਾ ਨਾਮ ਤੌਰੇਤ–ਕਰਕੇ ਕਿਤੇ ਨਹੀਂ ਦੱਸਿਆ।

ਤੌਰਤੇ ਅੰਦਰ ਹਜ਼ਰਤ ਆਦਮ ਦੀ ਪੈਦਾਇਸ਼; ਅੱਲ੍ਹਾ ਦਾ ਮਾਤਾ ਹੱਵਾ ਦਾ, ਆਦਮ ਦੇ ਸੁੱਤਿਆਂ ਪਿਆਂ ਉਸਦੀ ਪਸੱਲੀ ਕੱਢ ਕੇ ਨਿਰਮਾਣ ਕਰਨਾ; ਕਾਇਨਾਤ ਜਾਂ ਬ੍ਰਹਮੰਡ–ਦੁਨੀਆਂ ਦਾ ਛਿਆਂ ਦਿਨਾਂ ਅੰਦਰ ਬਨਾਉਣਾ ਅਤੇ ਸਤਵੇਂ ਦਿਨ Sabath–ਸੈਬਥ–ਰੱਬ ਜੀ ਦਾ ਵਿਸ਼ਰਾਮ ਕਰਨਾ–ਆਦਿ ਤਫ਼ਸੀਲ ਨਾਲ ਦੱਸਿਆ ਹੈ। ਨਾਲ ਹੀ ਹਜ਼ਰਤ ਇਬਰਾਹੀਮ–ਗੁਣਾਂ ਦਾ ਬਾਪ–ਤੋਂ ਲੈ ਕੇ ਈਸਾ ਦੀ ਪੈਦਾਇਸ਼ ਤਕ ਅਤੇ ਹੋਰ ਕਈ ਯਹੂਦੀ ਪੈਗੰਬਰਾਂ ਅਰ ਬਾਦਸ਼ਾਹਾਂ ਦੀਆਂ ਜੀਵਨੀਆਂ ਦਾ ਵਰਣਨ ਵੇਰਵੇ ਨਾਲ ਕੀਤਾ ਹੈ।

ਇਬਰਾਨੀਆਂ–ਜੀਊਜ਼–ਯਹੂਦੀਆਂ ਦਾ ਅੱਲ੍ਹਾ ਜਾਂ ਵਾਹਿਗੁਰੂ ਪ੍ਰਤੀਕ ਸ਼ਬਦ ਯਾਹਵਾ ਹੈ। ਇਹ ਨਾਮ ਵੀ ਸੀਰੀਆ ਦੇ ਲੋਕਾਂ ਦੇ ਇਕ ਸਾਧਾਰਨ ਦੇਵਤੇ ਦਾ ਨਾਮ ਸੀ ਜੋ ਯਹੂਦੀ ਮਤਿ ਇਖ਼ਤਿਆਰ ਪਿਛੋਂ ਇਹੋ ਸੰਗਿਆ ਸੰਸਾਰ ਦੇ ਕਰਤਾ, ਭਰਤਾ, ਹਰਤਾ–ਸ਼ਕਤੀ ਸੰਬੋਧਨ ਹੋਇਆ। ਇਹ ਵੀ ਚਾਰ ਅੱਖਰਾ ਸ਼ਬਦ ਹੈ Yawh ਅਲਅਹਾ–ਅਲਫ਼ + ਲਾਮ + ਅਲਫ + ਹੇ। ਯਹੂਦੀ ਸ਼ਬਦਾਵਲੀ ਲਿੱਪੀ ਅੰਦਰ ਵਿਅਜਨ, ਲਗਾ ਮਾਤ੍ਰਾਂ ਵੀ ਨਹੀਂ।

ਵਾਹਿਗੁਰੂ–ਚੌਅੱਖਰੇ ਸ਼ਬਦ–ਸਿੱਖ ਗੁਰੂ ਮੰਤ੍ਰ ਵਾਗੂੰ, ਇਬਰਾਨੀ ਮਤਿ ਅੰਦਰ ਯਾਹਵਾ ਨੂੰ ਵੀ ਉਹ ਹਸਤੀ ਜੋ "ਸੀ" ਅਰ "ਹੈ" ਅਰ ਹਮੇਸ਼ "ਹੋਵੇਗੀ" ਮੰਨਿਆ ਹੈ।

## ਬਾਬਾ ਦੀਪ ਸਿੰਘ ਜੀ ਸ਼ਹੀਦ

ਇਨ੍ਹਾਂ ਦਾ ਨਗਰ ਗਰਾਮ, ਜ਼ਿਲਾ ਲੁਧਿਆਣਾ ਅਤੇ ਨਾਨਕੇ ਨਗਰ ਪਹੂਵਿੰਡ, ਜ਼ਿਲਾ ਲਾਹੌਰ ਸੀ। ਇਨ੍ਹਾਂ ਦੀ ਮਾਤਾ ਦਾ ਨਾਮ ਜੀਊਣੀ ਸੀ ਅਤੇ ਪਿਤਾ ਦਾ ਦਿਹਾਂਤ ਛੋਟੀ ਉਮਰ ਵਿਚ ਹੋ ਗਿਆ ਸੀ।

ਜਵਾਨ ਹੋਣ ਤੇ ਇਨ੍ਹਾਂ ਸ਼ਸਤ੍ਰ ਵਿਦਿਆ ਅੰਦਰ ਚੰਗੀ ਮਹਾਰਤ ਹਾਸਲ ਕੀਤੀ ਅਤੇ ਆਪਣੇ ਜੱਥੇ ਨਾਲ ਇਹ ਦਮਦਮਾ ਸਾਹਿਬ–ਸਾਬੋ ਕੀ ਤਲਵੰਡੀ–ਗੁਰੂ ਗੋਬਿੰਦ ਸਿੰਘ ਜੀ ਦੀ ਹਾਜ਼ਰੀ ਵਿਚ ਪਹੁੰਚੇ।

ਇਥੇ ਇਨ੍ਹਾਂ ਅਰਬੀ, ਫ਼ਾਰਸੀ, ਸੰਸਕ੍ਰਿਤ, ਦੇਵ ਨਾਗਰੀ ਭਾਸ਼ਾਵਾਂ ਅੰਦਰ ਚੰਗਾ ਗਿਆਨ ਹਾਸਲ ਕੀਤਾ। ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਅਰ ਕਥਾ ਅਰਥਾਂ ਨਾਲ ਕਰਨ ਵਿਚ ਚੰਗੀ ਪਹੁੰਚ ਹਾਸਲ ਕੀਤੀ।

ਜਥੇਦਾਰ ਬਾਬਾ ਬੁੱਢਾ ਜੀ ਦੇ ਖ਼ਾਲਸਾ ਦਲ ਨਾਲ ਸ਼ਾਮਿਲ ਹੋਕੇ ਆਪ ਜੀ ਨੇ ਬੇਹਦ ਕੁਰਬਾਨੀਆਂ ਕੀਤੀਆਂ। ਆਪ ਸ੍ਰੀ ਅੰਮ੍ਰਿਤਸਰ ਦੀ ਬੇਅਦਬੀ ਸੁਣ ਕੇ ਦਮਦਮਾ ਸਾਹਿਬ (ਤਲਵੰਡੀ) ਤੋਂ ਚੱਲੇ ਅਰ ਅੱਮ੍ਰਿਤਸਰ ਦੇ ਕੋਲ ਦੁਰਾਨੀ ਦੀ ਫੌਜ ਨਾਲ ਸੰਮਤਿ 1817, ਮੁਤਾਬਕ 1760 ਈ: ਨੂੰ ਧੜ ਨਾਲ ਲੜਦੇ ਸੀਸ ਦਰਬਾਰ ਸਾਹਿਬ ਜੀ ਦੀਆਂ ਪਰਕਰਮਾਂ ਅੰਦਰ ਆ ਭੇਟ ਕੀਤਾ। ਸ਼ਹੀਦ ਬੁੰਗਾ ਆਪ ਜੀ ਦੀ ਯਾਦਗਾਰ ਹੈ।

ਜ਼ਰੂਰੀ ਨੋਟ :–ਮੇਰੀ ਕਵਿਤਾ ਅੰਦਰ ਵਸ਼ੇਸ਼ ਵਰਨਣ ਇਸ ਗੱਲ ਦਾ ਹੈ ਕਿ ਬਾਬਾ ਜੀ ਨੇ ਸਿਰ ਵੱਖਰੇ ਹੋਣ ਤੇ ਧੜ ਨਾਲ ਜੰਗ ਕੀਤਾ। ਇਹ ਪ੍ਰੇਰਨਾ ਆਪ ਨੇ ਦਸਮ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗ੍ਰੰਥ ਅੰਦਰ ਦਰਜ ਕੀਤੇ "ਭੱਟ ਖੜਗ ਸਿੰਘ

ਦੇ ਕਬੰਧ (ਧੜ) ਨਾਲ ਲੜਨ" ਦੇ ਵਰਨਣ ਤੋਂ ਲਈ ਜਾਪਦੀ ਹੈ।

ਇਹ ਕਬਿੱਤ ਮੈਂ ਅੰਕਿਤ ਕੀਤਾ ਹੈ। ਇਸ ਉਪਰ ਜ਼ੋਰ ਦੇਣਾ ਹੈ। ਕਿਸੇ ਸਿੱਖ ਇਤਿਹਾਸਕਾਰ, ਲੇਖਕ, ਕਵੀਜਨ ਨੇ ਅਜ ਤਕ ਪਹਿਲਾਂ ਇਸ ਸੰਕੇਤ ਨਾਲ ਗੰਢ ਨਹੀਂ ਪਾਈ। ਅਲੋਚਕਾਂ ਵਾਸਤੇ ਵੀ ਇਹ ਇਕ ਉਚੇਚਾ ਵਿਚਾਰ ਹੈ।

ਪਾਨ ਬਿਖੇ ਰਿਸ ਖੜਗ ਗਹਿ
ਕਬੰਧ ਹੀ ਕੋਪ ਕਰ ਲਰਿਓ ਅਰਿ ਸੋਂ,
ਇਮ ਪੇਖ ਅਛਾੜੇ ਗਗਨ ਤੇ
ਜੈ ਜੈ ਦੇਵਨ ਕਰਿਓ ਹੈ ॥
(ਦਸਮ ਗ੍ਰੰਥ)

ਦਰਬਾਰ ਸਾਹਿਬ ਦੀ ਬੇਅਦਬੀ ਹੁੰਦੀ ਸੁਣ ਕੇ ਬਾਬਾ ਦੀਪ ਸਿੰਘ ਦਮਦਮਾ ਸਾਹਿਬ –ਤਲਵੰਡੀ ਸਾਬੋ ਤੋਂ ਚੜ੍ਹਾਈ ਕਰ ਦਿਤੀ। ਜਦ ਅੰਮ੍ਰਿਤਸਰ ਦੇ ਨੇੜੇ ਆਏ ਤਾਂ ਇਕ ਫੌਜੀ ਟੁਕੜੀ ਦੇ ਮੁਗਲ ਜਰਨੈਲ ਅਮਾਨ ਖ਼ਾਂ ਨਾਲ ਟੱਕਰ ਹੋਈ। ਸੀਸ ਧੜ ਤੋਂ ਅਲਹਿਦਾ ਹੋ ਗਿਆ।

ਦਸਮ ਗ੍ਰੰਥ ਦੇ ਉਪਰ ਲਿਖੇ ਛੰਦ ਨੇ ਫੇਰ ਹੌਸਲਾ ਦਿਵਾਇਆ, ਸੀਸ ਖੱਬੇ ਹਥ ਰਖ ਖੜਗ ਸਭਾ ਲਿਆ ਅਰ ਲੜਦੇ ਲੜਦੇ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾ ਅੰਦਰ ਆ ਢਠੇ।

## ਪਰਚੀਆਂ

ਸੰਨ 1715 ਈ: ਵਿਚ ਦੀਵਾਲੀ ਦੇ ਨਜ਼ਦੀਕ ਬਾਬਾ ਬਿਨੋਦ ਸਿੰਘ, ਬਾਬਾ ਗੁਰਬਖਸ਼ ਸਿੰਘ ਬੰਦਾ ਨਾਲ ਮਤ-ਭੇਦ ਹੋਣ ਕਰਕੇ ਆਪਣੇ ਸਿੰਘਾਂ ਨਾਲ ਗੁਰਦਾਸ ਨੰਗਲ ਦੇ ਕਿਲੇ ਵਿੱਚੋਂ ਆ ਗਿਆ।

ਬਾਬਾ ਕਾਹਨ ਸਿੰਘ ਪੁੱਤਰ ਬਾਬਾ ਬਿਨੋਦ ਸਿੰਘ ਨੇ ਦੁਹਾਂ ਧਿਰਾਂ ਨੂੰ ਅਮਨ ਅਰ ਪਿਆਰ ਦੀ ਅਰਦਾਸ ਕੀਤੀ। ਮਾਤਾ ਸੁੰਦਰੀ ਜੀ ਸੁਪਤਨੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਮਾ ਕ੍ਰਿਪਾਲ ਦਾਸ ਅਤੇ ਭਾਈ ਮੰਨੀ ਸਿੰਘ ਨੂੰ ਅੰਮ੍ਰਿਤਸਰ ਭੇਜਿਆ। ਮੰਨੀ ਸਿੰਘ ਦਰਬਾਰ ਸਾਹਿਬ ਦੇ ਗ੍ਰੰਥੀ ਥਾਪੇ ਗਏ। 1721 ਈ: ਦੀ ਵਸਾਖੀ ਆਉਣ ਤੇ ਬੰਦਈ ਖ਼ਾਲਸੇ ਨੇ ਝੰਡੇ ਬੁੰਗੇ ਉਪਰ ਅਰ ਤਤ-ਖ਼ਾਲਸੇ ਨੇ ਅਕਾਲ ਬੁੰਗੇ ਉਪਰ ਕਬਜ਼ਾ ਕਰ

ਲਿਆ । "ਅਸਲੀ ਖ਼ਾਲਸਾ ਕੌਣ ਹੈ"–ਦਾ ਫ਼ੈਸਲਾ ਤਲਵਾਰ ਦੀ ਸ਼ਕਤੀ ਰਾਹੀਂ ਕਰਨ ਦੀਆਂ ਤਿਆਰੀਆਂ ਹੋ ਗਈਆਂ । ਭਾਈ ਮੰਨੀ ਸਿੰਘ ਦੀ ਨੇਕ ਸਲਾਹ ਨਾਲ "ਫ਼ਤਿਹ ਗੁਰੂ ਜੀ ਕੀ" ਤੱਤ ਖ਼ਾਲਸੇ ਵੱਲੋਂ ਅਰ "ਫ਼ਤਿਹ ਦਰਸ਼ਨ," ਬੰਦਈ ਖ਼ਾਲਸੇ ਵਲੋਂ ਦੋ'ਹ ਪਰਚੀਆ ਉਪਰ ਲਿਖਕੇ ਹਰਿ-ਕੀ-ਪੌੜੀ ਸਥਾਨ ਤੋਂ ਸਰੋਵਰ ਅੰਦਰ ਪਾਈਆਂ । "ਫ਼ਤਿਹ ਗੁਰੂ ਜੀ ਕੀ"–ਵਾਲੀ ਪਰਚੀ ਤਰੀ ਅਰ ਤੱਤ ਖ਼ਾਲਸਾ ਬਰਕਰਾਰ ਰਿਹਾ । ਪਰ ਬੰਦਈ ਖ਼ਾਲਸੇ ਦੇ ਲੀਡਰ ਬਾਬਾ ਮਹੰਤ ਸਿੰਘ ਨੇ ਫੈਸਲਾ ਨਾ ਮੰਨਿਆ । ਫੇਰ ਦੁਹਾਂ ਧਿਰਾਂ ਦੇ ਸੂਰਬੀਰਾਂ ਦੀਆਂ ਕੁਸ਼ਤੀਆਂ ਦੁਆਰਾ ਫ਼ੈਸਲਾ ਹੋਣਾ ਕਰਾਰ ਪਾਇਆ । ਇਕ ਪਾਸੇ ਬਾਬਾ ਕਾਹਨ ਸਿੰਘ ਦਾ ਪੁੱਤਰ ਮੀਰੀ ਸਿੰਘ ਅਰ ਦੂਜੇ ਪਾਸੇ ਲਾਹੌਰਾ ਸਿੰਘ ਕਲਾਲ ਦਾ ਪੁੱਤਰ ਸੰਗਤ ਸਿੰਘ ਪਿੜ ਅੰਦਰ ਆਏ । ਅਕਾਲ ਤਖ਼ਤ ਸਾਮ੍ਹਣੇ ਇਕ ਇਤਿਹਾਸਕ ਕੁਸ਼ਤੀ ਹੋਈ–ਸੰਗਤ ਸਿੰਘ ਦੀ ਪਿੱਠ ਲਗੀ । ਬਾਬਾ ਲਾਹੌਰਾ ਸਿੰਘ ਤੱਤ ਖ਼ਾਲਸੇ ਦੀ ਜਿੱਤ ਮੰਨ ਗਿਆ । ਸਭ ਬੰਦਈ ਤੱਤ ਖ਼ਾਲਸੇ ਅੰਦਰ ਸ਼ਾਮਲਿ ਹੋ ਗਏ । ਵੰਡੀ ਹੋਈ ਸ਼ਕਤੀ ਮੁੜ ਜੁੜੀ । ਪਰ ਬੰਦਈ ਸਿੰਘਾਂ ਅਰ ਤੱਤ ਖਾਲਸੇ ਦੀ ਤੇੜ ਕਾਇਮ ਹੀ ਰਹੀ ।

## ਪੁਰਾਣ

ਪੁਰਾਣ ਸੰਸਕ੍ਰਿਤ ਸ਼ਬਦ ਹੈ–ਅਰਥ ਹਨ–ਪ੍ਰਾਚੀਨ-ਪੁਰਾਤਨ-ਪੁਰਾਣਾ-ਪ੍ਰਾਚੀਨ ਕਥਾ ਕਹਾਣੀਆਂ-"ਪਰਾਣਮ ਅੱਖਿਆਤਮ"–ਜਾਂ ਇਤਿਹਾਸ-ਇਤ-ਹ-ਆਸ-ਨਿੱਸ਼ਚੇ ਹੀ ਇਸ ਤਰ੍ਹਾਂ ਹੈ ।

ਪਰ ਪੁਰਾਣ ਗ੍ਰੰਥਾਂ ਅੰਦਰ ਇਤਿਹਾਸ ਅਰ ਮਿਥਿਹਾਸ-ਮਨਘੜਤ-ਕਥਾਵਾਂ ਦੀ ਦਿਲ ਭਰ ਕੇ ਮਿਲਾਵਟ ਕੀਤੀ ਹੈ । ਗੱਦ ਅਰ ਪੱਦ-ਦੋਹਾਂ ਵਿਚ ਮਿਸ਼ਰਤ ਰਚਨਾਵਾਂ ਹਨ । ਪੁਰਾਣ ਗ੍ਰੰਥ ਭਾਰਤੀਯਾ ਜੀਵਨ ਅਰ ਸੰਸਕ੍ਰਿਤ ਦੇ ਪੁਰਾਣ ਮੰਨੇ ਹਨ । ਇਨ੍ਹਾਂ ਦਾ ਰਚਨਾ ਕਾਲ 700–600 ਈਸਾ ਪੂਰਵ ਦੱਸਿਆ ਗਿਆ ਹੈ । ਇਨ੍ਹਾਂ ਰਚਨਾਵਾਂ ਦੀ ਉਤਪਤੀ ਸੰਸਕ੍ਰਿਤ ਭਾਸ਼ਾ ਅੰਦਰ ਇਕ ਲੌਕਿਕ ਸਾਹਿਤ ਦੇ ਰੂਪ ਵਿਚ ਵੇਦ ਕਾਲ ਤੋਂ ਹੀ ਹੁੰਦੀ ਰਹੀ ਹੈ ।

ਇਹ ਗ੍ਰੰਥ ਵਿਸ਼ੇਸ਼ ਕਰਕੇ ਪ੍ਰਾਚੀਨ ਆਰੀਯਾ ਜਾਤੀ ਦੇ ਦੇਵਤਿਆਂ, ਅਵਿਤਾਰਾਂ, ਰਾਖਸ਼ਸ਼ਾਂ, ਰਾਜਿਆਂ, ਮਹਾਰਾਜਿਆਂ ਦੀਆਂ ਜੀਵਨੀਆਂ ਅਰ ਰਾਜ ਭਾਗ ਸੰਬੰਧਤ ਕਥਾ ਹਨ । ਨਾਲ ਨਾਲ ਹੀ ਦੇਵਤਿਆਂ, ਅਵਿਤਾਰਾਂ ਦੀ ਉਪਾਸਨਾ, ਉਸਤਤਿ ਦੇ ਸਾਧਨ, ਕਰਮ ਕਾਂਡ ਸੰਸਕਾਰਾਂ ਸੰਬੰਧੀ, ਜਿਯੋਤਿਸ਼ ਅਰ ਵਰਤ ਕਰਮਾਂ ਸੰਬੰਧੀ ਵੀ ਵਿਚਾਰ ਪ੍ਰਗਟ ਕੀਤੇ ਹਨ । ਵਿਸ਼ਨੂੰ ਪੁਰਾਣ ਸਭ ਤੋਂ ਪ੍ਰਾਚੀਨ ਹੈ ।

ਪੁਰਾਣ ਗ੍ਰੰਥ ਸੰਖਿਆ ਵਿਚ ਅਠਾਰਾਂ ਹਨ—ਇਨ੍ਹਾਂ ਦੀ ਮੋਟੀ ਮੋਟੀ ਵੰਡ ਤਿੰਨਾਂ ਗੁਣਾਂ ਕਰਕੇ ਛਿਆਂ ਛਿਆਂ ਭਾਗਾਂ ਵਿਚ ਕੀਤੀ ਗਈ ਹੈ। ਸਾਤਿਵਕ :—ਵਿਸ਼ਣੂ, ਨਾਰਦੀਯਾ, ਭਾਗਵਤ, ਗਰੁੜ, ਪਦਮ, ਵਰਾਹ। **ਰਜੁਸ** :—ਬ੍ਰਾਹਮੰਡ, ਬ੍ਰਹਮ ਵੈਵਰਤ, ਮਾਰਕੰਡਯਾ, ਭਵਿਸ਼ੱਯ, ਵਾਮਨ, ਬ੍ਰਹਮ। **ਤਾਮਸ** —ਸ਼ਿਵ, ਲਿੰਗ, ਸਕੰਧ, ਅਗਨਿ, ਮਤੱਸਯ, ਕੂਰਮ।

ਹਰ ਪੁਰਾਣ ਪੰਜਾਂ ਪੰਜਾਂ ਭਾਗਾ ਅੰਦਰ ਵੰਡਿਆ ਗਿਆ ਹੈ। ਇਨ੍ਹਾਂ ਅੰਦਰ ਸ੍ਰਿਸ਼ਟਿ ਉਤਪਨ, ਪਰਲੈ, ਦੇਵਤਿਆਂ ਦੀਆਂ ਬੰਸਾਵਲੀਆਂ, ਜੁਗਾਂ ਆਦਿ ਦੀਆਂ ਵੰਡਾਂ, ਅਰ ਉਮਰਾਂ, ਸੂਰਜ, ਚੰਦਰ, ਅਗਨਿ ਵੰਸ਼ੀ ਰਾਜਿਆਂ, ਮਹਾਰਾਜਿਆਂ ਦੀ ਉਤਪਤੀ ਅਰ ਰਾਜ ਕਾਜ ਸੰਬੰਧੀ ਵਰਣਨ ਹਨ ਜੋ ਪੁਰਾਤਨ ਇਤਿਹਾਸ ਦੇ ਖੋਜੀਆਂ ਲਈ ਇਕ ਬਹੁਮੁੱਲੀ ਸਮੱਗਰੀ ਹੈ। ਵਿਸ਼ਨੂੰ ਪੁਰਾਣ ਵਿਚ ਵਿਸ਼ਨੂੰ ਨੂੰ ਅਵਤਾਰ ਮੰਨ ਕੇ ਉਸਦੀ ਉਪਮਾ ਦਾ ਵਰਣਨ ਹੈ। ਭਾਗਵਤ ਪੁਰਾਣ ਵਿਚ ਸ੍ਰੀ ਕ੍ਰਿਸ਼ਨ ਦੀ ਲੀਲ੍ਹਾ ਅਰ ਰਾਸ ਆਦਿ ਦਾ ਵਰਣਨ ਹੈ। ਪਦਮ ਪੁਰਾਣ ਅੰਦਰ ਬ੍ਰਹਮਾਂ ਦੀ ਉਤਪਤੀ ਪਦਮ-ਕੰਵਲਾਂ-ਵਿਚੋਂ ਦੱਸੀ ਹੈ। ਮਾਰਕੰਡਯਾ ਪੁਰਾਣ ਅੰਦਰ ਦੇਵੀ ਭਾਗਵਤ-ਚੰਡੀ-ਦੁਰਗਾ-ਦੀ ਉਸਤਤਿ ਪ੍ਰਸੰਸਾ ਅਰ ਰਾਖਸ਼ਾਂ ਨਾਲ ਭਯੰਕਰ ਯੁੱਧਾਂ ਦਾ ਵਰਣਨ ਹੈ।

ਇਸੇ ਤਰ੍ਹਾਂ ਦੂਜਿਆਂ ਪੁਰਾਣਾਂ ਅੰਦਰ ਹੋਰ ਦੇਵਤਿਆਂ ਅਰ ਅਵਿਤਾਰਾਂ ਦੀਆਂ ਕਥਾਵਾਂ ਹਨ।

ਸਿੱਖਾਂ ਦੇ ਦਸਵੇਂ ਗੁਰੂ ਸਾਹਿਬ ਗੋਬਿੰਦ ਸਿੰਘ ਰੱਚਿਤ ਗ੍ਰੰਥ ਅੰਦਰ ਭਾਗਵਤ ਮਾਰਕੰਡੇਯਾ ਪੁਰਾਣਾਂ ਵਿਚੋਂ "ਸ੍ਰੀ ਕ੍ਰਿਸ਼ਨ ਅਵਤਾਰ" ਅਰ 'ਚੰਡੀ ਦੀ ਵਾਰ ਸੰਬੰਧੀ, ਬਾਣੀਆਂ ਦਾ ਸੰਕਲਨ ਕੀਤਾ ਗਿਆ ਹੈ।

## ਪੁਲਸਰਾਤ

ਪੁਲਸਰਾਤ—ਫ਼ਾਰਸੀ ਅਤੇ ਅਰਬੀ ਬੋਲੀਆਂ ਦੇ ਅਲਫ਼ਾਜ਼ ਦੀ ਸੰਧੀ ਨਾਲ ਬਣਿਆ ਸ਼ਬਦ ਹੈ—ਅਰਬ ਹਨ—ਪੁਲ + ਰਸਤੇ ਦਾ। ਇਹ ਇਕ ਕਲਪਿਤ ਪੁਲ ਹੈ ਜੋ ਮੌਤ ਪਿਛੋਂ ਰੂਹ ਨੂੰ ਲੰਘਣਾ ਪਏਗਾ। ਗੁਨਿਹਗਾਰ ਰੂਹਾਂ ਪਾਰ ਕਰਨੋਂ ਅਸਮ੍ਰਥ ਹੋਣਗੀਆਂ। ਇਹ ਪੁਲ ਵਾਲ ਵਰਗਾ ਬਾਰੀਕ ਅਰ ਤਲਵਾਰ ਦੀ ਧਾਰ ਵਰਗਾ ਤਿੱਖਾ ਦੱਸਿਆ ਹੈ।

ਸੰਸਕ੍ਰਿਤ ਵਿਚ ਇਸ ਵੈਤ੍ਰਣੀ-ਸੇਤੁ, ਅੰਗਰੇਜ਼ੀ ਅੰਦਰ ਸਟਾਇਕਸ STYX ਅਤੇ ਪਾਰਸੀ ਧਰਮ ਗ੍ਰੰਥਾਂ ਅੰਦਰ-ਛਿਵੇਤ ਪਿਰਿਤੂ-ਕਰਕੇ ਲਿਖਿਆ ਹੈ। ਇਸ ਪੁਲ ਦੇ ਥੱਲੇ

ਪੁਰਾਣਾਂ ਅਨੁਸਾਰ ਵੈਤ੍ਰਣੀ ਨਦੀ-ਅੰਗਰੇਜ਼ੀ ਨਾਮ Stvgian-ਸਟਾਈਜੀਅਨ-ਲਹੂ, ਹੱਡੀਆਂ, ਵਾਲਾਂ ਅਤੇ ਪਾਕ ਭਰੀ ਵਗਦੀ ਹੈ। ਇਸ ਦੇ ਉਬਲਦੇ ਪਾਣੀ ਅੰਦਰ ਪਾਪ-ਕਰਮੀਂ ਰੂਹਾਂ ਲੰਮੀ ਅਵਧਿ ਤਕ ਕਸ਼ਟ ਸਹਿੰਦੀਆਂ ਰਹਿੰਦੀਆਂ ਹਨ। ਅਸਲ ਵਿਚ ਇਹ ਭੈ ਰੂਪੀ ਕਲਪਿਤ ਵਿਚਾਰ ਹੈ, ਜੋ ਧਾਰਮਿਕ ਆਗੂਆਂ ਮਨੁੱਖ ਨੂੰ ਮੰਦੇ ਕਰਮਾਂ ਤੋਂ ਰੁਕਣ ਲਈ ਅਕੰਸ ਦਾ ਕੰਮ ਕਰਦਾ ਹੈ। ਇਸਲਾਮੀ ਵਿਸ਼ਵਾਸ ਹੈ ਕਿ ਕਬਰ ਤੋਂ ਖ਼ਲਾਸੀ ਪਾ ਕੇ ਪੰਜ ਹਜ਼ਾਰ ਬਰਸ ਕਿਆਮਤ ਦਾ ਰਾਹ ਟਪ ਕੇ 30 ਹਜ਼ਾਰ ਬਰਸ ਪੁਲ–ਸਰਾਤ ਤੋਂ ਲੰਘਣਾ ਹੈ, ਫਿਰ ਮੰਜ਼ਲੇ-ਮਕਸੂਦ ਤੇ ਅਪੜਨਾ ਹੈ। ਪਰ ਹਜ਼ਰਤ ਮੁਹੱਮਦ ਦੀ ਸਿਫ਼ਾਰਸ ਨਾਲ ਅੱਲ੍ਹਾ ਤਆਲਾ ਵਲੋਂ ਦਿਤੇ ਘੋੜੇ ਤੇ ਚੜ੍ਹ ਕੇ ਜਲਦੀ ਪਾਰ ਹੋ ਸਕੀਦਾ ਹੈ।

## ਫ਼ਰਹਾਦ-ਸ਼ੀਰੀਂ

ਫ਼ਰਹਾਦ ਅਰ ਸ਼ੀਰੀਂ ਦੀ ਇਕ ਸੱਚੇ ਪ੍ਰੇਮ ਦੀ ਕਹਾਣੀ ਹੈ। ਪੁਰਾਤਨ ਫ਼ਾਰਸ-ਈਰਾਨ–ਦੇਸ ਅੰਦਰ ਵਰਤੀ। ਸ਼ੀਰੀਂ (ਮਿੱਠੀ) ਦਾ ਅਸਲੀ ਨਾਮ ਖ਼ਾਤਮਾ ਸੀ। ਇਹ ਇਕ ਅਲੀ ਨਾਮੀ ਸ਼ਖ਼ਸ ਦੀ ਔਰਤ ਅਰ ਮੁਹੱਮਦ ਦੀ ਬੇਟੀ ਦੱਸੀ ਹੈ। ਇਹ ਪਿਛੋਂ ਖੁਸਰੂ ਪ੍ਰਵੇਜ਼-ਫ਼ਾਰਸ ਦੇ ਬਾਦਸ਼ਾਹ (590 ਈ:) ਦੀ ਮਲਿਕਾ ਬਣੀ ਦੱਸੀ ਹੈ।

ਫ਼ਰਹਾਦ ਇਸ ਦੇ ਰੂਪ ਉਪਰ ਮੋਹਤ ਹੋ ਗਿਆ ਅਰ ਇਸ ਦੇ ਮਹਿਲਾਂ ਦੇ ਦਰਵਾਜ਼ੇ ਅੱਗੇ ਧਰਨਾਂ ਦੇ ਕੇ ਬੈਠ ਗਿਆ। ਸ਼ੀਰੀਂ ਨੇ ਬਹੁਤ ਸਮਝਾਇਆ, "ਮੇਰੀ ਤੇਰੀ ਜ਼ਿੰਦਗੀ ਵਿਚ ਵੱਡਾ ਪਾੜਾ ਹੈ, ਮੇਰੀ ਮੁਹੱਬਤ ਪਿਛੇ ਨਾ ਪਓ।" ਫ਼ਰਹਾਦ ਇਹ ਕਹਿ ਕੇ, "ਰੱਬ ਤੇਰੇ ਪਿਆਰ ਪ੍ਰਾਪਤੀ ਲਈ ਮੈਨੂੰ ਬਲ ਦਏਗਾ", ਨਾ ਮੁੜਿਆ।

ਸ਼ੀਰੀਂ ਨੇ ਇਸਨੂੰ ਪਿਛੋਂ ਲਾਹਣ ਲਈ ਇਹ ਸ਼ਰਤ ਲਾਈ ਕਿ "ਮੈਨੂੰ ਜਿੱਤਣ ਲਈ ਤੈਨੂੰ ਜਬਲ-ਪਹਾੜ-ਕੋਹ ਬੇਸਤੂਨ-ਵਿਚੋਂ ਮੇਰੇ ਮਹਿਲਾਂ ਤਕ ਨਦੀ ਖੋਦਕੇ ਪਾਣੀ ਲਿਆਉਣਾ ਪਏਗਾ"।

ਇਹ ਇਕ ਸੱਚੇ ਆਸ਼ਕ ਵਾਂਗੂੰ, ਪਿਆਰ ਲਿਵ ਅੰਦਰ ਤੇਸ਼ੀ ਲੈ ਕੇ ਪਹਾੜ ਕੱਟਣ ਲੱਗ ਪਿਆ ਅਰ ਲੰਮੀ ਉਮਰ ਤਕ ਸ਼ੀਰੀਂ ਦਾ ਪਿਆਰ ਜਿੱਤਣ ਖਾਤਰ ਮਸਤੀ ਦੀ ਹਾਲਤ ਅੰਦਰ ਤੇਸ਼ੀ ਮਾਰਦਾ ਰਿਹਾ। ਦੱਸਿਆ ਹੈ ਕਿ ਜਦੋਂ ਕੰਮ ਸਿਰੇ ਚੜ੍ਹਨ ਦੇ ਨਜ਼ਦੀਕ ਆਇਆ, ਸ਼ੀਰੀਂ ਦੀ ਇਕ ਬੁੱਢੀ ਖ਼ਾਦਮਾ–ਨੌਕਰਾਣੀ–ਨੇ ਫ਼ਰਹਾਦ ਨੂੰ ਜਾ ਕੇ ਕਹਿ ਦਿੱਤਾ, "ਕਿ ਸ਼ੀਰੀਂ ਤਾਂ ਮਰ ਚੁੱਕੀ ਹੈ"। ਇਹ ਇਕ ਅਸਹਿ ਦਰਦ-ਭਰੀ ਖ਼ਬਰ ਸੁਣ ਕੇ ਫ਼ਰਹਾਦ ਬੇਹੋਸ਼ ਹੋ ਕੇ ਡਿਗ ਪਿਆ, ਤੇਸ਼ੀ ਦਾ ਦਸਤਾ ਕੱਢ ਕੇ ਸੁਟ ਦਿਤਾ ਅਰ

ਪ੍ਰਾਣ ਤਿਆਗ ਦਿਤੇ। ਦੱਸਿਆ ਹੈ ਜੋ ਇਸ ਦੀ ਮੌਤ ਪਿਛੋਂ ਇਹ ਲੱਕੜ ਦਾ ਦਸਤਾ ਉਥੇ ਹੀ ਜ਼ਮੀਨ ਅੰਦਰ ਗੱਡ ਦਿਤਾ ਜੋ ਵਕਤ ਪਾ ਕੇ ਇਕ ਸਾਏਦਾਰ ਦਰਖ਼ਤ ਬਣਿਆ ਜਿਸ ਥੱਲੇ ਪਿਆਰੇ ਜੀਵੜੇ ਇਸ ਸੱਚੇ ਇਸ਼ਕ ਦੀ ਕਹਾਣੀ ਦੁਹਰਾਂਦੇ ਹਨ ਅਤੇ ਹਰ ਸਾਲ ਮੇਲਾ ਭਰਦਾ ਹੈ। ਲੇਖਕ, ਸ਼ਾਇਰ ਜਾਂ ਕਵੀਜਨ ਫ਼ਰਹਾਦ ਨੂੰ ਜ਼ਬਲ-ਤਰਾਸ਼ ਜਾਂ ਕਹੋ-ਕਨ-ਕਰਕੇ ਆਪਣੀਆਂ ਰਚਨਾਵਾਂ ਅੰਦਰ ਯਾਦ ਕਰਦੇ ਹਨ।

## ਬੋਧਨ

ਬੋਧਨ, ਇਕ ਨੌਜਵਾਨ, ਕੈਥਨ ਨਗਰ, ਜ਼ਿਲਾ ਲਖਨਊ ਦੇ ਰਹਿਣ ਵਾਲਾ, ਕਬੀਰ ਪੰਥੀ ਬ੍ਰਾਹਮਣ ਸੀ। ਇਸ ਨੂੰ ਇਹ ਕਹਿਣ ਤੇ ਕਿ "ਹਿੰਦੂ ਅਤੇ ਮੁਸਲਮਾਨ ਸਭ ਇਕ ਬ੍ਰਾਬਰ ਹਨ", ਕਾਜ਼ੀਆਂ ਨੇ ਕਾਫ਼ਰ ਹੋਣ ਦਾ ਫ਼ਤਵਾ ਦੇ ਕੇ ਸਿਕੰਦਰ ਲੋਧੀ-(1458-1517AD) ਦੇ ਸ਼ਾਹੀ ਫ਼ਰਮਾਨ ਨਾਲ ਕਤਲ ਕਰਵਾ ਦਿੱਤਾ। ਹਿੰਦੂਆਂ ਪ੍ਰਤਿ ਮੁਸਲਮਾਨ ਬਾਦਸ਼ਾਹਾਂ ਦੇ ਤਅੱਸੁਬ ਭਰੇ ਵਤੀਰੇ ਦਾ ਇਹ ਇਕ ਨੰਗਾ ਸਬੂਤ ਸੀ।

ਪੰਜਾਬ ਅੰਦਰ ਹਕੀਕਤ ਰਾਏ ਦੀ ਸ਼ਹਾਦਤ ਵੀ ਇਨ੍ਹਾਂ ਹੀ ਹਾਲਾਤ ਅੰਦਰ ਹੋਈ ਸੀ।

## ਮੱਸਾ

ਮੱਸਾ ਰੰਗੜ-ਪੂਰਾ ਨਾਮ ਮੁਸੱਲੀਹੁਲਦੀਨ-ਲਾਹੌਰ ਨਵਾਬ ਜ਼ਕਰੀਆ ਖਾਂ ਵੱਲੋਂ ਦੋ ਹਜ਼ਾਰੀ ਮਨਸਬਦਾਰ, ਅੰਮ੍ਰਿਤਸਰ ਦਾ ਜ਼ਿਲਾਧੀਸ਼ ਸੀ।

ਆਮ ਮੁਸਲਮਾਨ ਬਦਮਸਤ ਅਫ਼ਸਰਾਂ ਵਾਂਗੂ ਇਹ ਵੀ ਬਹੁਤ ਅੱਯਾਸ਼ ਅਤੇ ਪ੍ਰਾਈ ਧੀ, ਭੈਣ ਅਤੇ ਹਿੰਦੂ ਸਿੱਖ ਧਰਮ ਅਸਥਾਨਾਂ ਦੀ ਬੇਪਤੀ ਕਰਨਾ ਫ਼ਖ਼ਰ ਅਰ ਦੀਨੀ ਸੇਵਾ ਸਮਝਦਾ ਸੀ। ਇਸ ਨੇ ਅੱਲ੍ਹਾ ਪਾਕ ਦੀ ਮਾਰ ਤੋਂ ਬੇਖ਼ੌਫ਼ ਹੋ ਕੇ ਸ੍ਰੀ ਦਰਬਾਰ ਸਾਹਿਬ ਅੰਦਰ ਵੇਸ਼ਿਆ ਨਾਚ ਅਰ ਸ਼ਰਾਬ ਦੇ ਦੌਰ ਖੁੱਲੇ ਕਰ ਦਿੱਤੇ ਸਨ।

ਜਦੋਂ ਇਸ ਪਾਪ-ਕਰਮ ਦੀ ਦਰਦ-ਭਰੀ ਖ਼ਬਰ ਨਗਰ ਕੰਗ ਨਿਵਾਸੀ ਭਾਈ ਬੁਲਾਕਾ ਸਿੰਘ ਰਾਹੀਂ, ਜੈਪੁਰ ਅਤੇ ਬੀਕਾਨੇਰ (ਰਾਜਿਸਥਾਨ) ਅੰਦਰ ਕਿਆਮ ਕਰਦੀਆਂ ਸਿੱਖ

ਜਥੇਬੰਦੀਆਂ ਕੋਲ ਪੁੱਜੀ, ਇਸ ਕੁਕਰਮ ਨੂੰ ਰੋਕਣ ਲਈ ਜਵਾਨ ਮਰਦ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਅਰ ਭਾਈ ਸੁੱਖਾ ਸਿੰਘ ਮਾੜੀ ਕੰਬੋ (ਦੋਵੇਂ ਜ਼ਿਲਾ ਅੰਮ੍ਰਿਤਸਰ) ਨੇ ਮੱਸੇ ਦੇ ਸਿਰ ਦਾ ਸ਼ਿਕਾਰ ਕਰਨ ਲਈ ਆਪਣੇ ਘੋੜੇ ਠੇਹਲ ਦਿੱਤੇ। ਮੁਸਲਮਾਨ ਚੌਧਰੀਆਂ ਦਾ ਭੇਸ ਵਟਾ, ਠੀਕਰੀਆਂ ਦੇ ਬੋਰੇ ਭਰ, ਜ਼ਮੀਨ ਦਾ ਮਾਮਲਾ ਭਰਨ ਆਏ ਦੱਸ ਕੇ ਅੰਦਰ ਮੱਸੇ ਦੇ ਗਰਮ ਦਰਬਾਰ ਵਿਚ ਪਹੁੰਚ ਗਏ। ਜਿਉਂ ਹੀ ਠੀਕਰੀਆਂ ਦੀਆਂ ਬੋਰੀਆਂ ਮੱਸੇ ਅੱਗੇ ਰੱਖੀਆਂ ਅਰ ਉਸਨੇ ਖ਼ੁਸ਼ੀ ਅੰਦਰ ਵੇਖਣ ਲਈ ਸਿਰ ਝੁਕਾਇਆ, ਭਾਈ ਸੁੱਖਾ ਸਿੰਘ ਨੇ ਗਰਦਨੋਂ ਝਟਕਾ ਦਿੱਤਾ, ਸਿਰ ਚੁੱਕ "ਔਹ ਗਏ, ਔਹ ਗਏ", ਬੁਢੇਜੌਹੜ–ਬੀਕਾਨੇਰ–ਪਹੁੰਚ ਕੇ ਨੇਜ਼ੇ ਤੋਂ ਸਿਰ ਲਾਹ ਕੇ ਡੇਰੇ ਦੇ ਜਥੇਦਾਰ ਅਗੇ ਧਰ ਦਿੱਤਾ। ਇਹ ਵਾਕਿਆ ਮਹੀਨਾ ਅਗਸਤ ਸੰਨ 1740 ਦਾ ਹੈ।

ਮੱਸਾ ਰੰਗੜ ਨਗਰ ਮੰਡਿਆਲਾ, ਥਾਨਾ, ਤਹਿਸੀਲ ਅੰਮ੍ਰਿਤਸਰ, ਅੰਮ੍ਰਿਤਸਰੋਂ ਪੰਜ ਕੋਹ ਦੂਰ, ਦਾ ਵਾਸੀ ਸੀ। ਇਹ ਨਗਰ ਕਵੀ ਦੀ ਜਨਮ-ਭੂਮੀ, ਨਗਰ ਇੱਬਣ ਖ਼ੁਰਦ ਤੋਂ ਦੋ ਕੋਹ ਦੇ ਫਾਸਲੇ ਤੇ ਹੈ। ਸਵਾਏ ਇਕ ਸਿੱਖ ਜ਼ਿਮੀਂਦਾਰ ਘਰ ਤੋਂ, ਬਾਕੀ ਸਾਰਾ ਨਗਰ ਰੰਗੜ ਮੁਸਲਮਾਨਾਂ ਦਾ ਸੀ। ਦੇਸ਼ ਵੰਡ ਵੇਲੇ ਇਹ ਸਭ ਪਾਕਿਸਤਾਨ ਨੂੰ ਹਿਜਰਤ ਕਰ ਗਏ।

## ਮਨਸੂਰ

ਮਨਸੂਰ-ਅਲ-ਹੱਲਾਜ; ਮਨਸੂਰ ਜਿਸਦਾ ਰੱਬ ਜੀ ਮਦਦਗਾਰ–ਹੱਲਾਜ, ਪੇਂਜਾ ਜਾਂ ਜੁਲਾਹਾ। ਇਹ ਇਕ ਅੱਲਾ ਪਾਕਿ ਦਾ ਅਨਿੰਨ ਭਗਤ–ਕਾਮਲ ਸੂਫੀ ਦਰਵੇਸ਼ ਸੀ। ਵਜਦ ਜਾਂ ਮਸਤੀ ਦੀ ਹਾਲਤ ਅੰਦਰ–ਹੱਕ-ਹੱਕ–ਅਨਲਹੱਕ" ਅਨਾ-ਅਲਹਕ = ਅਨਾਂ = ਮੈਂ-ਅਲਹਕ = ਸਤ ਸਰੂਪ–ਸੱਚ ਸੱਚ ਮੈਂ ਸੱਚ ਹਾਂ–"ਅਹੰ ਬ੍ਰਹਮਮਾਸੀ" ਮੈਂ ਬ੍ਰਹਮ ਹਾਂ–ਪੁਕਾਰਦਾ ਸੀ। ਹਕੀਕਤ ਅਰ ਸ਼ਰਾਅ ਵਾਲੇ ਹਮੇਸ਼ਾਂ ਕੋਹਾਂ ਦੀ ਵਿਥ ਤੇ ਵਸਦੇ ਹਨ। ਸ਼ਰਾਅ ਵਾਲਿਆਂ ਇਸ ਨੂੰ ਕਾਫ਼ਰ ਕਰਾਰ ਦਿੱਤਾ ਅਤੇ ਤਸੀਹੇ ਦੇ ਕੇ ਸੂਲੀ ਚੜ੍ਹਾਉਣ ਦੀ ਸਜ਼ਾ ਦਿਲਵਾਈ। ਸੂਲੀ ਉਪਰ ਮੌਤ ਪਿਛੋਂ ਇਸ ਦੀ ਕਾਇਆਂ ਦੇ ਟੁਕੜੇ ਟੁਕੜੇ ਕਰਕੇ ਮਕਰੂਹ ਜਾਂ ਨਾਪਾਕ ਸਮਝ ਕੇ ਅਗਨਿ ਭੇਂਟ ਕੀਤੇ ਗਏ। ਭਸਮੀ ਦਰੀਆਏ ਟਿਗਰਸ ਫਰਾਤ (ਫ਼ਲਸਤੀਨ) ਅੰਦਰ ਖਿਲਾਰ ਦਿੱਤੀ। ਦਸਦੇ ਹਨ, ਭਸਮੀ ਪਾਣੀ ਉਪਰ ਅਰਬੀ ਅੱਖਰਾਂ ਅੰਦਰ "ਹੱਕ ਹੱਕ–ਅਨਲਹੱਕ" ਦੀ ਸ਼ਕਲ ਬਣਕੇ ਇਹੋ ਆਵਾਜ਼ ਦੇਣ ਲਗ ਪਈ। ਇਹ ਵਾਕਿਆ ਮਾਰਚ 26, ਸੰਨ 922 ਈ: ਦਾ ਹੈ।

ਸੂਲੀ ਤੋਂ ਪਹਿਲਾਂ ਅੰਤਿਮ ਅਰਦਾਸ ਅੰਦਰ ਮਨਸੂਰ ਨੇ ਅੱਲਾ ਪਾਕ ਨੂੰ ਪ੍ਰਾਰਥਨਾਂ ਕੀਤੀ ਕਿ ਐ ਪ੍ਰਵਿਰਦਗਾਰ–ਤੇਰੀ ਬਖ਼ਸ਼ਿਸ਼ ਕਰਕੇ ਮੈਂ ਤੈਨੂੰ ਜਾਣ ਸੱਕਿਆ ਹਾਂ। ਮੇਰੇ ਦੋਖੀਆਂ ਨੂੰ ਤੂੰ ਮੁਆਫ਼ ਕਰ ਦਈਂ ਕਿਉਂ ਕਿ ਇਨ੍ਹਾਂ ਨੂੰ ਇਸ ਗ਼ੈਬੀ-ਇਲਮ ਦੀ ਜਾਂਚ ਨਹੀਂ। ਜੇ ਇਹ ਇਸ ਗ਼ੈਬੀ-ਰਮਜ਼–ਜਾਂ ਬ੍ਰਹਮੀ ਰਮਜ਼–ਨੂੰ ਸਮਝਦੇ ਹੁੰਦੇ ਤਾਂ ਇਹ ਮੰਦ ਕਰਮ ਨਾ ਕਰਦੇ।

ਇਹਨਾਂ ਦਾ ਵਿਸ਼ਵਾਸ ਸੀ ਕਿ ਕਆਬਾ ਸ਼ਰੀਫ਼ ਆਪਣੇ ਅਨਿੰਨ ਭਗਤਾਂ ਨੂੰ ਆਪਣੀ ਜ਼ਿਆਰਤ ਘਰ ਬੈਠੇ ਹੀ ਜਾ ਕੇ ਕਰਾਉਂਦਾ ਹੈ। ਸ਼ੂਆਂ ਅੰਦਰ ਇਹ ਵੀ ਦਰੋਗਗੋਈ ਹੈ।

## ਮਮੀ

ਮਮੀ ਦਾ ਅਰਥ ਹੈ ਮ੍ਰਿਤਕ ਕਾਇਆਂ ਨੂੰ ਦੁਵਾਈਆਂ ਨਾਲ ਸਾਫ਼ ਕਰਕੇ ਸਦੀਆਂ ਤਾਈਂ ਯਾਦ ਹਿੱਤ ਕਫ਼ਨ ਅੰਦਰ ਬੰਦ ਕਰਕੇ ਕਬਰ ਅੰਦਰ ਰੱਖਣਾ। ਮਮੀ ਕਰਨਾ ਚਾਰ ਹਜ਼ਾਰ ਸਾਲ ਪਹਿਲਾਂ ਮਿਸਰ ਅੰਦਰ ਆਮ ਪ੍ਰਚੱਲਤ ਸੀ। ਬਾਦਸ਼ਾਹਾਂ ਅਰ ਧਨਾਢ ਵਿਯੱਕਤੀਆਂ ਦੀਆਂ ਮਮੀਆਂ ਬਣਾਈਆਂ ਜਾਂਦੀਆਂ ਸਨ। ਸੰਨ 641 ਈ: ਤੋਂ ਪਿਛੋਂ ਇਸਲਾਮ ਦਾ ਮਿਸਰ ਉਪਰ ਤਸੱਲਤ ਹੋਣ ਤੇ, ਇਹ ਰਵਾਜ ਬੰਦ ਹੋ ਗਿਆ।

ਮ੍ਰਿਤਕ ਦੇਹ ਅੰਦਰੋਂ ਸਾਰਾ ਨਾੜੀਆਂ ਅਰ ਦਿਮਾਗ ਆਦਿ ਕਢ ਕੇ, ਦੁਵਾਈਆਂ ਨਾਲ ਧੋਕੇ, ਸੁਖਾ ਕੇ ਮੁੜ ਵਖਰੀਆਂ ਵਖਰੀਆਂ ਥੈਲੀਆਂ ਵਿਚ ਪਾ ਕੇ ਕਾਇਆਂ ਅੰਦਰ ਥਾਂ ਬਰ ਥਾਂ ਜਮਾ ਦਿੱਤੀਆਂ ਜਾਂਦੀਆ ਹਨ। ਪੱਸ਼ਚਾਤ ਸ਼ਰੀਰ ਦੀ ਬਾਹਰੀ ਸ਼ਕਲ ਸੂਰਤ ਨੂੰ ਨੌ–ਬਰ–ਨੌ ਕੀਤਾ ਜਾਂਦਾ ਹੈ, ਉਪਰ ਮਜ਼ਬੂਤ ਕਪੜੇ ਪਹਿਨਾ ਕੇ, ਕਪੜੇ ਦੀਆਂ ਪੱਟੀਆਂ ਦੁਵਾਈਆ ਅੰਦਰ ਭਿਗੋ ਕੇ ਲਪੇਟ ਦਿੱਤੀਆਂ ਜਾਂਦੀਆਂ ਹਨ। ਪਿਛੋਂ ਆਦਮੀ ਦੇ ਰੁਤਬੇ ਅਰ ਹੈਸੀਅੱਤ ਅਨੁਸਾਰ ਲਿਬਾਸ ਕਰਕੇ ਸਜਾਵਟ ਭਰੀਆਂ ਕਬਰਾਂ ਅੰਦਰ ਦੱਬ ਦਿੱਤਾ ਜਾਂਦਾ ਹੈ। ਕੁਝ ਸਾਲ ਪਹਿਲਾਂ ਮਮੀਆਂ ਨੂੰ ਕਢਿ ਕੇ ਵੇਖਿਆ ਗਿਆ ਸੀ। ਕਈਆਂ ਮਮੀਆਂ ਉਪਰ ਤਕਰੀਬਨ ਡੇਢ ਡੇਢ ਸੌ ਮੀਲ ਲੰਮੀਆਂ ਪੱਟੀਆਂ ਵਲ੍ਹੇਟੀਆਂ ਹੋਈਆਂ ਸਨ।

ਇਥੇ ਕਵਿਤਾ ਅੰਦਰ ਇਕ ਵਿਰਹਿਣ ਦਾ ਜੁਦਾਈ ਅੰਦਰ ਦੁਖ ਨਾਲ ਸ਼ਰੀਰ ਮਮੀ ਵਤਿ ਖ਼ਾਲੀ, ਬੇਹਰਕਤ, ਬੇਜਾਨ ਦਰਸਾਇਆ ਹੈ।

# ਮੀਆਂ-ਮੀਰ

ਹਜ਼ਰਤ ਮੀਆਂ ਮੀਰ ਦਾ ਪੂਰਾ ਨਾਮ–ਤੌਜ਼ਿਕੇ-ਜਹਾਂਗੀਰੀ ਮੁਤਾਬਕ-ਮੁਹੱਮਦ ਮੀਰ ਸੀ। ਇਨ੍ਹਾਂ ਦਾ ਜਨਮ ਸ਼ੈਖ਼ ਸਾਂਈਂ ਦਿੱਤਾ ਦੇ ਘਰ ਸਿੰਧ (ਪਾਕਿਸਤਾਨ) ਦੇ ਨਗਰ ਸ਼ਿਵਸਤਾਨ (ਪੁਰਾਤਨ ਸ਼ਿਵਸਥਾਨ–ਸ਼ਿਵਾ ਦਾ ਮੰਦਰ) ਠੱਠਾ ਅਰ ਭੱਖਰ ਸ਼ਹਿਰਾਂ ਦੇ ਵਿਚਕਾਰ—1550 ਈ. ਨੂੰ ਹੋਇਆ ਸੀ। ਕਈਆਂ ਵਿਦਵਾਨਾਂ ਨੇ ਇਨ੍ਹਾਂ ਦਾ ਜਨਮ ਸੀਸਤਾਨ–ਈਰਾਨ ਲਿਖਿਆ ਹੈ। ਇਹ ਠੀਕ ਨਹੀਂ ਕਿਉਂਕਿ ਤੌਜ਼ਿਕੇ-ਜਹਾਂਗੀਰੀ ਅੰਦਰ ਸਿੰਧ ਦਾ ਜਨਮ ਹੋਣਾ ਲਿਖਿਆ ਹੈ।

ਮੀਆਂ ਮੀਰ ਜੀ ਮੁਸਲਮਾਨ ਕਾਦਰੀਆ ਸੂਫ਼ੀ ਸਿਲਸਲੇ ਜਾਂ ਫ਼ਿਰਕੇ ਦੇ ਇਕ ਕਾਮਲ ਦਰਵੇਸ਼ ਜਾਂ ਸੰਤ ਸਨ।

ਇਨ੍ਹਾਂ ਦਾ ਸਿੱਖ ਮਜ਼ਹਬ ਦੇ ਪੰਜਵੇਂ ਗੁਰੂ ਸਾਹਿਬ, ਗੁਰੂ ਅਰਜਨ ਦੇਵ ਜੀ ਨਾਲ ਬਹੁਤ ਸਨੇਹ ਸੀ। ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਨੀਂਹ, ਇਨ੍ਹਾਂ ਦੇ ਕਰ ਕਮਲਾਂ ਨਾਲ ਹੀ ਰਖਵਾਈ ਗਈ ਸੀ। ਇਹ ਮਿਤੀ 14, ਮਹੀਨਾ ਜਨਵਰੀ, 1588 ਈ: ਦਾ ਵਾਕਿਆ ਹੈ। ਸ਼ਹਿਨਸ਼ਾਹ ਜਹਾਂਗੀਰ, ਸ਼ਾਹਜਹਾਨ ਅਰ ਸ਼ਹਿਜ਼ਾਦਾ ਦਾਰਾਸ਼ਿਕੋਹ ਇਨ੍ਹਾਂ ਦੇ ਮੁਰੀਦ ਸਨ। ਸ੍ਰੀ ਗੁਰੂ ਹਰਗੋਬਿੰਦ, ਛੇਵੇਂ ਸਿੱਖ ਗੁਰੂ ਦੀ ਗੁਵਾਲੀਅਰ ਦੇ ਕਿਲੇ ਵਿੱਚੋਂ ਰਿਹਾਈ ਲਈ ਇਨ੍ਹਾਂ ਦੀ ਕਾਫ਼ੀ ਮੱਦਦ ਸੀ।

ਮੀਰ ਜੀ ਦੀ ਵਫ਼ਾਤ ਜਾਂ ਸੂਫ਼ੀ ਸ਼ਬਦਾਵਲੀ ਅੰਦਰ-ਵਿਸਾਲ–ਲਾਹੌਰ ਦੇ ਮੁਹੱਲਾ ਖ਼ਾਨੀਪੁਰ ਵਿਚ ਇਨ੍ਹਾਂ ਦੀ ਖ਼ਾਨਕਾਹ ਅੰਦਰ ਹੀ, ਮੰਗਲਵਾਰ 17 ਰੱਬੀ ਉਲੱਅਵਲਿ, 1635 ਈ: ਨੂੰ ਹੋਇਆ ਅਰ ਇਨ੍ਹਾਂ ਦੀ ਵਸੀਅਤ ਮੂਜਬ ਇਨ੍ਹਾਂ ਦੇ ਪਿਆਰ ਵਾਲੇ ਸੂਫ਼ੀ ਸਾਧਕ ਮੀਆਂ ਨੱਥਾ ਦੀ ਕਬਰ ਲਾਗੇ ਹੀ ਦਾਰਾਪੁਰ ਕੋਲ ਦਫ਼ਨਾਏ ਗਏ।

ਸ਼ਹਿਜ਼ਾਦਾ ਦਾਰਾਸ਼ਿਕੋਹ ਨੇ ਇਨ੍ਹਾਂ ਦੀ ਹਦਾਇਤ ਦੇ ਉਲਟ ਹੀ, ਖ਼ੁਦ ਇਨ੍ਹਾਂ ਦਾ ਮਕਬਰਾ ਲਾਲ ਪੱਥਰ ਦਾ ਬਣਵਾਇਆ। ਇਥੇ ਹਰ ਸਾਲ ਯਾਦਗਾਰੀ ਉਰਸ ਭਰਦਾ ਹੈ ਅਰ ਹਜ਼ਾਰਾਂ ਸ਼ਰਧਾਲੂ ਹਾਜ਼ਰੀ ਭਰਦੇ ਹਨ। ਮੁਲਕ ਦੀ ਵੰਡ ਕਰਕੇ 1947 ਤੋਂ ਬਾਅਦ ਸਿੱਖ ਗੁਰੂ ਸਾਹਿਬਾਨ ਦੇ ਸੇਵਕਾਂ ਲਈ ਉਰਸ ਅੰਦਰ ਸ਼ਮੂਲੀਅਤ ਰੁਕ ਗਈ ਹੈ।

# ਮਹਾ ਭਾਰਤ

ਮਹਾਭਾਰਤ, ਭਾਰਤ ਭੂਮੀ ਦਾ ਇਕ ਇਤਿਹਾਸਕ ਅਤੇ ਰਾਸ਼ਟ੍ਰੀਆ ਗਿਆਨ ਭਰਪੂਰ ਤਿੰਨ ਸਾਲਾਂ ਅੰਦਰ ਰਿਸ਼ੀ ਵਿਆਸ ਰੱਚਿਤ ਸੰਸਕ੍ਰਿਤ ਭਾਸ਼ਾ ਦਾ ਮਹਾ-ਕਾਵਿ, ਚੰਦ੍ਰਵੰਸ਼ੀ ਰਾਜੇ ਪਾਂਡਵਾਂ ਅਰ ਕੌਰਵਾਂ ਦੇ ਦੁਆਪਰ ਯੁਗ-ਕੋਈ 6000 ਸਾਲ ਪਹਿਲਾਂ, ਦੇ ਅੰਤਲੇ ਭਾਗ ਵਿਚ ਹੋਏ ਮਹਾਯੁੱਧ ਦੇ ਵਰਣਨ ਦਾ ਅਦਿਭੁਤ ਗ੍ਰੰਥ ਹੈ। ਇਸ ਨੂੰ ਹਿੰਦੂ ਸੰਪ੍ਰਦਾਏ ਅਨੁਆਈ ਪੰਜਵਾਂ ਵੇਦ ਕਰਕੇ ਸਨਮਾਨਤ ਕਰਦੇ ਹਨ ਜਿਸ ਦਾ ਪਠਨ ਪਾਠਨ ਪੁਰਸ਼ਾਰਥ ਦੀਆਂ ਚਾਰ ਨਿੱਧੀਆਂ, ਧ੍ਰਮ, ਅਰਥ, ਕਾਮ, ਮੋਖ਼ਸ਼ ਦਾ ਦਾਤਾ ਮੰਨਿਆ ਹੈ।

ਇਸ ਅੰਦਰ 18 ਪ੍ਰਵ ਜਾਂ ਅੱਧਿਆਏ ਹਨ ਜੋ 90,000 ਸ਼ਲੋਕਾਂ ਅੰਦਰ ਸੰਪੂਰਨ ਕੀਤੇ ਗਏ ਹਨ। 18ਵਾਂ ਪ੍ਰਵ "ਗੀਤਾ" ਗਿਆਨ ਦਾ ਹੈ ਜਿਸ ਦਾ ਵਰਨਣ ਵਖਰਾ ਕੀਤਾ ਗਿਆ ਹੈ।

ਪ੍ਰਾਚੀਨ ਰਾਜਧਾਨੀ ਹਸਤਨਾਪੁਰ-ਅਧੁਨਿਕ ਦਿੱਲੀ-ਮੇਰਠ-ਦੇ ਚੰਦ੍ਰਵਸ਼ੀ ਸਮ੍ਰਾਟ ਸ਼ਾਂਤਨੂੰ ਦੇ ਦੋ ਪੁੱਤਰ ਸਨ, ਬ੍ਰਹਮਚਾਰੀ ਭੀਸ਼ਮ ਅਤੇ ਚਿੱਤ੍ਰਵੀਰ। ਅੱਗੇ ਚਿੱਤ੍ਰਵੀਰ ਦੇ ਦੋ ਪੁੱਤਰ, ਅੰਨ੍ਹਾ ਧ੍ਰਿੱਤ੍ਰਾਸ਼ਟਰ ਅਤੇ ਪਾਂਡੂ ਸਨ। ਪਾਂਡੂ ਦੇ ਪੰਜ ਪੁੱਤਰ ਜੋ ਪਾਂਡਵ ਕਰਕੇ ਕਹਿਲਾਏ-ਯੁੱਧਿਸ਼ਟ੍ਰ, ਭੀਮ, ਅਰਜਨ, ਨੁਕਲ ਅਤੇ ਸਹਿਦੇਵ ਸਨ। ਧ੍ਰਿੱਤ੍ਰਾਸ਼ਟ੍ਰ ਦੇ ਸੌ ਪੁੱਤਰ ਸਨ, ਜੋ ਕੌਰਵ ਕਰਕੇ ਵਿਖਿਆਤ ਹੋਏ।

ਈਰਖਾ ਕਰਕੇ ਇਨ੍ਹਾਂ ਅੰਦਰ ਵੈਰ ਵਿਰੋਧ ਇੰਨੇ ਵਧ ਗਏ ਕਿ ਕਰੁਕਸ਼ੇਤਰ ਵਿਚ (ਹਰਿਆਣਾ) ਦੀ ਵਸ਼ਾਲ ਭੂਮੀ ਅੰਦਰ 18 ਦਿਨਾਂ ਦਾ ਮਹਾ ਯੁੱਧ ਜਿਸਨੂੰ "ਮਹਾਭਾਰਤ" ਦੀ ਸੰਗਿਆ ਦਿਤੀ ਗਈ, ਹੋਇਆ। ਇਸ ਅੰਦਰ ਦੁਹਾਂ ਧਿਰਾਂ ਦੀਆਂ ਚਤੁਰਾਂਗੀ ਸੈਨਾਵਾਂ 18 ਖੂਹਣੀਆਂ-ਅਖ਼ਸੂਟੀਆਂ-ਖਪੀਆਂ। ਇਕ ਖੂਹਣੀ ਅੰਦਰ 1,09, 350 ਪੈਦਲ, 65,610 ਘੋੜ, 21,870 ਹਾਥੀ ਅਰ 21,870 ਰੱਥ ਸ਼ਾਮਲ ਹੁੰਦੇ ਦੱਸੇ ਹਨ। ਭਾਰਤ ਦੇਸ ਦੀ ਸਾਰੀ ਵੇਦ ਕਾਲ ਤੋਂ ਲੈਕੇ ਉੱਚ ਸੰਸਕ੍ਰਿਤੀ ਦੀ ਅਹੂਤੀ ਦਿੱਤੀ ਗਈ ਅਰ ਪਾਵਨ ਭਾਰਤ ਭੂਮੀ ਦੂਜੇ ਦੇਸਾਂ ਤੋਂ ਆਏ ਯਵਨ ਧਾੜਵੀਆਂ ਲਈ ਖੁਲਾ ਮੈਦਾਨ ਬਣਿਆ।

## ਮਦੀਨਾ

ਮਦੀਨਾ, ਅਰਬੀ ਲਫ਼ਜ਼ ਹੈ–ਅਰਥ-ਸ਼ਹਿਰ-ਹਨ । ਮੱਕੇ ਤੋਂ ਇਹ ਕੋਈ 300 ਮੀਲ ਦੇ ਫ਼ਾਸਲੇ ਤੇ ਇਸਲਾਮ ਦਾ ਦੂਜਾ ਪੂਜਨੀਯ ਅਰ ਪਾਕ ਅਸਥਾਨ ਹੈ । ਇਸ ਦਾ ਪੁਰਾਣਾ ਨਾਮ "ਯਥਰੀਬ" ਸੀ ਅਰ ਇਥੇ ਯਹੂਦੀ ਲੋਕਾਂ ਦੀ ਵਸੋਂ ਬਹੁਤ ਸੀ । ਹਜ਼ਰਤ ਮੁਹੱਮਦ ਦੇ ਮਾਮੇ ਉਸਦੀ ਮਾਤਾ ਐਮਨਾਂ ਬਾਈ–ਬਿੰਨਤ (ਲੜਕੀ) ਵਾਹਬ ਬਿੰਨ (ਪੁੱਤਰ) ਅਬੁਦੁਲ ਮਨਾਫ਼–ਮਨਾਫ਼ ਦੀ ਧੀ ਸੀ, ਦੇ ਭਰਾ ਮਦੀਨੇ ਹੀ ਰਹਿੰਦੇ ਸਨ ਅਰ ਬੀਬੀ ਐਮਨਾਂ ਦੀ ਮੌਤ ਵੀ ਜਦੋਂ ਉਹ ਆਪਣੇ ਭਰਾਵਾਂ ਨੂੰ ਮਿਲਕੇ ਵਾਪਸ ਮੱਕੇ ਜਾ ਰਹੀ ਸੀ, ਰਸਤੇ ਅੰਦਰ ਹੀ ਹੋਈ ਸੀ । ਮੁਹੱਮਦ ਦੀ ਉਮਰ ਉਸ ਵੇਲੇ ਕੋਈ ਸਤ ਸਾਲਾਂ ਦੀ ਸੀ । ਹਜ਼ਰਤ ਮੁਹੱਮਦ ਦੀ ਮੌਤ ਸਖਤ ਬੁਖਾਰ ਕਰਕੇ ਮਦੀਨੇ ਅੰਦਰ ਹੀ ਮਿਤੀ 8 ਜੂਨ, 632 ਈ: ਨੂੰ ਹੋਈ ਸੀ । ਹਜ਼ਰਤ ਦਾ ਮਜ਼ਾਰ, ਇਸਲਾਮ ਦੀ ਸਭ ਤੋਂ ਮੁਕੱਦਮ ਮਸੀਤ ਇਥੇ ਹੀ ਹੈ । ਹਰ ਹਾਜੀ ਮੱਕੇ ਤੋਂ ਇਥੇ ਹਾਜ਼ਰੀ ਭਰਨ ਆਉਂਦਾ ਹੈ ।

ਇਥੇ ਹੀ ਹਜ਼ਰਤ ਮੁਹੱਮਦ ਦੀ ਵਫ਼ਾਤ ਤੋਂ ਪਹਿਲਾਂ ਉਨ੍ਹਾਂ ਦੀ ਰਹਾਇਸ਼ ਦੀ ਹਵੇਲੀ ਜੋ ਮਸੀਤ ਵੀ ਸੀ, ਦੀ ਛੱਤ ਉਪਰ ਚੜ੍ਹਕੇ ਹਿਹਾ–ਸ਼ੁਦਾ ਅਫ਼ਰੀਕੀ ਹਬਸ਼ੀ ਬਲਾਲ ਨਾਮੀ ਸੇਵਕ ਨੇ ਪਹਿਲੀ ਅਜ਼ਾਨ ਜਾਂ ਬਾਂਗ ਦਿੱਤੀ ਸੀ । ਹੁਣ ਇਹ ਮਸਜਿਦ ਸੰਸਾਰ ਭਰ ਦੇ ਮੁਸਲਮਾਨਾਂ ਦਾ ਤੀਰਥ ਅਰਬਾਂ ਰੁਪਿਆ ਦੀ ਦੌਲਤ ਅਰ ਸੋਨੇ ਚਾਂਦੀ, ਹੀਰਿਆਂ, ਨਾਲ ਸੁਸੱਜਤਿ ਹੈ ਭਾਵੇਂ ਪੈਗੰਬਰ ਇਸਲਾਮ ਦੇ ਫ਼ੁਰਮਾਨ ਅਨੁਸਾਰ ਮਸੀਤ ਅੰਦਰ ਕੋਈ ਸਜਾਵਟ ਦੀ ਵਸਤੂ ਮਨ੍ਹਾ ਹੈ । ਅਰ ਹੁਣ ਸਾਇੰਸ ਦੇ ਜ਼ਮਾਨੇ ਅੰਦਰ ਕਆਬੇ ਦੇ ਮੁਨਾਰ ਉਪਰ ਰੇਡੀਉ ਜਾਂ ਲਉਡ ਸਪੀਕਰ ਨਾਲ ਅਜ਼ਾਨ ਦਿਤੀ ਜਾਂਦੀ ਹੈ ।

## ਯੂਸਫ਼

ਯੂਸਫ਼ ਕਾਨਾਨ ਦੇਸ਼ ਦੇ ਪੈਗੰਬਰ ਹਜ਼ਰਤ ਯਾਕੂਬ ਜਿਸ ਦਾ ਨਾਮ ਪਿਛੋਂ ਇਸਰਾਈਲ ਰੱਬ ਦਾ ਚੁਨੀਦਾ-ਹੋਇਆ ਅਰ ਜਿਸ ਦੀ ਔਲਾਦ ਅੱਜ ਤਕ ਕੌਮੇ-ਇਸਰਾਈਲ ਚਲੀ ਆ ਰਹੀ ਹੈ, ਦਾ ਪੁੱਤਰ ਅਰ ਹਜ਼ਰਤ ਇਬਰਾਹੀਮ ਦਾ ਪੋਤਰਾ ਸੀ । ਸ਼ੇਮਟੀ-ਪੱਛਮੀ

ਦੇਸਾਂ-ਨੂਹ ਦੇ ਪੁੱਤਰ ਸ਼ੈਮ ਦੀ ਔਲਾਦ ਦੇ ਦੇਸਾਂ-ਦੇ ਪੈਗੰਬਰਾਂ ਦੇ ਕਿੱਸੇ-ਕਹਾਣੀਆਂ-ਕਸੱਸੁਲ-ਅੰਬੀਆ-ਅਨੁਸਾਰ ਹਦੀਸਾਂ ਵਿਚ ਦਰਜ ਹੈ ਕਿ ਯੂਸਫ਼ ਨੂੰ ਅੱਲ੍ਹਾ ਤੁਆਲਾ ਨੇ ਸਾਰੀ ਦੁਨੀਆਂ ਅੰਦਰ ਵੰਡੇ ਗਏ ਹੁਸਨ ਦਾ ਅੱਧਾ ਭਾਗ ਬਖ਼ਸ਼ਿਆ ਸੀ। ਹਜ਼ਰਤ ਯੂਸਫ਼ ਦਾ ਜ਼ਿਕਰ ਕੁਰਾਨ ਦੀ ਬਾਰ੍ਹਵੀਂ ਸੂਰਤ ਅੰਦਰ ਅਤੇ ਤੌਰਤ ਦੇ ਪਹਿਲੇ ਭਾਗ-ਸੰਸਾਰ ਉਤਪਤੀ-37-50; ਵਿਚ ਤਫ਼ਸੀਲ ਨਾਲ ਦਰਜ ਹੈ। ਯੂਸਫ਼ ਚਾਰ ਮਾਂਵਾਂ ਦੇ ਬਾਰਾਂ ਪੁੱਤਰਾਂ 'ਚੋਂ ਇਕ ਸੀ, ਅਤੇ ਅਤੀਅੰਤ ਸੁੰਦਰ ਸੀ। ਇਹ ਬਾਰਾਂ ਭਰਾ ਇਸਰਾਈਲ ਕੌਮ ਦੀਆਂ ਬਾਰਾਂ ਮਿਸਲਾਂ ਜਾਂ ਟਰਾਈਬਾਂ ਦੇ ਬਾਨੀ ਹੋਏ। ਮਤੇਰੇ ਭਰਾਵਾਂ, ਈਰਖਾ ਕਰਕੇ, ਯੂਸਫ਼ ਨੂੰ ਸਤਾਰਾਂ ਸਾਲ ਦੀ ਉਮਰ ਵਿਚ ਕਤਲ ਕਰਨ ਦੇ ਆਸ਼ੇ ਨਾਲ, ਬਾਪ ਨੂੰ ਧੋਖਾ ਦੇ ਕੇ, ਜੰਗਲ ਅੰਦਰ ਲੈ ਗਏ। ਇਕ ਭਰਾ ਯਹੂਦਾ ਨਾਮੀ ਦੀ ਨਸੀਹਤ ਨਾਲ, ਮਾਰਨ ਦੀ ਥਾਂ ਅੰਨ੍ਹੇਰੇ ਖੂਹ ਵਿਚ ਸੁਟ ਦਿੱਤਾ ਅਰ ਬਾਪ ਨੂੰ ਇਸ ਦੇ ਕਪੜੇ ਪਾੜ ਕੇ ਬਕਰੀ ਦੇ ਖ਼ੂਨ ਨਾਲ ਭਿਉਂ ਕੇ ਜੋ ਬਾਘ ਨੇ ਮਾਰ ਦਿੱਤਾ ਹੈ-ਆ ਦਿਤੇ, ਪਰ ਬਾਪ ਨੇ ਯਕੀਨ ਨਾ ਕੀਤਾ ਅਰ ਇਕ ਲੰਮੀਂ ਉਮਰ ਤਕ ਰੋ ਰੋ ਕੇ ਦੀਦੇ ਗਵਾਏ।

ਇਕ ਕਾਫ਼ਲੇ ਦੇ ਸਰਦਾਰ ਨੇ ਯੂਸਫ਼ ਨੂੰ ਖੂਹ ਵਿਚੋਂ ਕੱਢਿਆ ਅਰ ਜਾ ਕੇ ਮੋਟੀ ਕੀਮਤ ਤੇ ਮਿਸਰ ਅੰਦਰ ਬਾਦਸ਼ਾਹ ਫਰਊਨ ਦੇ ਮਹਿਲਾਂ ਦੇ ਪਹਿਰੇਦਾਰ, ਫ਼ੋਤੀਫ਼ਾਰ ਨਾਮੀ ਮਾਲਦਾਰ ਸਰਦਾਰ ਕੋਲ ਵੇਚ ਦਿੱਤਾ। ਫ਼ੋਤੀਫ਼ਾਰ ਦੀ ਔਰਤ ਜ਼ੁਲੇਖਾਂ ਯੂਸਫ਼ ਤੋਂ ਕਾਫ਼ੀ ਵੱਡੀ ਉਮਰ ਦੀ ਹੁੰਦੀ ਹੋਈ ਵੀ ਇਸ ਦੇ ਹੁਸਨ ਤੇ ਫ਼ਰੇਫ਼ਤਾ ਹੋ ਗਈ ਅਰ ਇਸ ਨੂੰ ਬਲਾਤਕਾਰ ਕਰਨ ਲਈ ਮਜਬੂਰ ਕਰਨ ਲਗ ਪਈ। ਇਸ ਦੇ ਇਨਕਾਰ ਕਰਨ ਤੇ ਆਪਣੇ ਆਦਮੀ ਕੋਲ ਝੂਠ ਬੋਲ ਕੇ ਕੈਦ ਕਰਵਾ ਦਿੱਤਾ।

ਜ਼ੁਲੇਖਾਂ ਨੇ ਆਪਣੇ ਅਨਉਚਿੱਤ ਮੋਹਤ ਹੋਣ ਦੀ ਪੁਸ਼ਟੀ ਲਈ ਆਪਣੀਆਂ ਸੁਹੇਲੀਆਂ ਦੀ ਇਕ ਜ਼ਿਆਫ਼ਤ-ਭੋਜ-ਕੀਤੀ। ਸਹੇਲੀਆਂ, ਯੂਸਫ਼ ਦੇ ਹੁਸਨ ਨੂੰ ਮੁਗਧ ਹੋਇਆਂ ਵਿੰਹਦੀਆਂ ਨੇ ਖਾਣੇ ਵਲੋਂ ਸੁਰਤਿ ਭੁਲਾ ਕੇ ਕਾਟੇ ਛੁਰੀਆਂ ਨਾਲ ਆਪਣੀਆਂ ਉਂਗਲੀਆਂ ਜ਼ਖ਼ਮੀ ਕਰ ਲਈਆਂ।

ਯੂਸਫ਼ ਕੁਛ ਕਾਲ ਪਾ ਕੇ ਹੌਲੀ ਹੌਲੀ ਮਿਸਰ ਦੇ ਇਕ ਵਡੇ ਹਿੱਸੇ ਦਾ ਬਾਦਸ਼ਾਹ ਬਣ ਗਿਆ।

ਕਾਨਾਨ ਦੇਸ ਇਕ ਵਡੀ ਭੁੱਖ਼ਮਰੀ ਦਾ ਸ਼ਿਕਾਰ ਹੋਇਆ। ਯੂਸਫ਼ ਦੇ ਭਰਾ ਮਿਸਰ ਅੰਦਰੋਂ ਅਨਾਜ ਵਗ਼ੈਰਾ ਮੰਗਣ ਆਏ-ਆਖ਼ਰ ਭੇਦ ਖੁਲ੍ਹ ਗਿਆ। ਯੂਸਫ਼ ਨੇ ਭਰਾਵਾਂ ਦਾ ਗੁਨਾਹ ਮਾਫ਼ ਕਰ ਦਿੱਤਾ ਅਰ ਮੁੜ ਸਾਰੇ ਟੱਬਰ ਅਰ ਬਾਪ ਦਾ ਮਿਲਾਪ ਹੋਇਆ।

ਯੂਸਫ਼ ਦੀ ਮੌਤ ਇਕ ਸੌ ਦਸ ਸਾਲ ਉਮਰ ਭੋਗ ਕੇ ਹੋਈ ਅਰ ਮਿਸਰ ਅੰਦਰ ਹੀ ਦਫ਼ਨਾਇਆ ਗਿਆ।

ਇਹ ਇਸਰਾਈਲੀਆਂ ਅਰ ਮੁਸਲਮਾਨਾਂ ਦੇ ਇਕ ਵੱਡੇ ਪੈਗੰਬਰਾਂ ਵਿਚੋਂ ਗਿਣਿਆ ਜਾਂਦਾ ਹੈ।

ਸਿੱਖ ਸੰਪ੍ਰਦਾਏ ਦੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਸੰਬੰਧਤ ਗ੍ਰੰਥ ਸਾਹਿਬ ਕੁਲ ਪੰਨੇ 1428 ਅਤੇ 1737 ਦੋਹਰਿਆਂ ਜਾਂ ਛੰਦਾ ਵਿਚੋਂ ਪੰਨੇ 1095-1096 ਤੇ, ਤ੍ਰੀਆ ਚਰਿੱਤ੍ਰ 201 ਅੰਦਰ ਯੂਸਫ਼ ਅਰ ਜ਼ੁਲੇਖਾਂ ਦੀ ਕਥਾ 26 ਛੰਦਾਂ ਵਿੱਚ ਦਿਤੀ ਗਈ ਹੈ। ਵਿਸਥਾਰ ਦੇ ਭੈ ਕਰਕੇ ਪੂਰਾ ਵਰਣਨ ਨਹੀਂ ਕੀਤਾ ਗਿਆ।

## ਰਬਾਬ

ਰਬਾਬ ਅਰਬੀ ਦਾ ਲਫ਼ਜ਼ ਹੈ–ਸਾਰੰਗੀ ਵਰਗਾ ਤਾਰਾਂ ਦਾ ਸਾਜ਼–ਰੱਬ ਜੀ ਦਾ ਆਬ-ਪਾਹੁ-ਪਾਨ-ਵਾਲਾ। ਇਸ ਸਾਜ਼ ਨੂੰ ਵਜਾਉਣ ਵਾਲਾ ਰਬਾਬੀ–ਮਤਰੱਬ ਰੱਬਾਨੀ ਜਾਂ ਦਰਗਾਹੀ ਕੀਰਤਨੀਆ ਕਹਾਇਆ।

ਇਹ ਸਾਜ਼ ਮੁਸਲਮਾਨ ਸੂਫ਼ੀ ਦਰਵੇਸ਼ਾਂ ਦੀ ਕਾਢ ਜਾਪਦੀ ਹੈ, ਜੋ ਅੱਲ੍ਹਾ ਦੇ ਵੈਰਾਗ ਅੰਦਰ ਫ਼ਿਰਦੌਸੀ, ਉਮਰ ਖ਼ਿਆਮ, ਜਾਮੀ ਅਕਰੂਮੀ ਦੇ ਦੇਸ ਤਾਜ਼ਕਸਤਾਨ ਅੰਦਰ ਗਾਉਂਦੇ ਅਰ ਇਸ ਤਾਰਾਂ ਦੇ ਸਾਜ਼ ਨੂੰ ਵਜਾਉਂਦੇ ਫਿਰਦੇ ਸਨ। ਇਹ ਫ਼ਕੀਰ ਲੋਗ ਤੁਰਕ ਹਮਲਾਆਵਰਾਂ ਨਾਲ ਆਏ ਇਸ ਸਾਜ਼ ਨੂੰ ਹਿੰਦੁਸਤਾਨ ਅੰਦਰ ਲਿਆਏ ਪ੍ਰਤੀਤ ਹੁੰਦਾ ਹੈ।

ਇਹ ਜੰਤਰ ਸਿੱਖ ਇਤਿਹਾਸ ਅਜਾਇਬ ਘਰ, ਦਰਬਾਰ ਸਾਹਿਬ, ਅੰਮ੍ਰਿਤਸਰ ਅੰਦਰ ਚਾਰ ਪੰਜ ਤਰਾਂ ਦਾ ਦਰਸ਼ਕਾਂ ਲਈ ਰੱਖਿਆ ਹੋਇਆ ਹੈ। ਕੁਝ ਸਾਰੰਗੀ ਵਰਗੇ ਅਰ ਕੁਝ ਤਾਊਸ ਵਰਗੇ ਵੀ ਹਨ। ਕਿਹਾ ਹੈ ਕਿ ਇਹ ਗੁਰੂ ਅਮਰ ਦਾਸ ਜੀ ਨੇ ਇਜਾਦ ਕੀਤਾ ਸੀ। ਪਰ ਇਹ ਠੀਕ ਨਹੀਂ ਜਾਪਦਾ।

ਬਾਬਾ ਸ਼ਾਮ ਸਿੰਘ ਜੀ ਰਬਾਬ ਜਾਂ ਸਾਰੰਦੇ ਨਾਲ ਤਕਰੀਬਨ 70 ਸਾਲ ਰੋਜ਼ਾਨਾ ਦਰਬਾਰ ਸਾਹਿਬ ਦੀ ਚੌਂਕੀ ਕਰਦੇ ਰਹੇ ਸਨ। ਕਵੀ ਨੇ ਇਹਨਾਂ ਦੇ ਦਰਸ਼ਨ ਬਚਪਨ ਵਿਚ ਕੀਤੇ।

ਸ਼ੈਖ਼ ਸ਼ਮੱਸੁਲ ਤਬਰੇਜ਼ ਦੇ ਮੁਰੀਦ ਮੌਲਾਨਾ ਜਲਾਲੁਦੀਨ ਰੂਮੀ (1207–1273 ਈ.) ਦੇ ਚੇਲੇ ਆਪਣੇ ਸਮਾਅ-ਰੱਬੀ ਕੀਰਤਨ-ਸਮੇਂ*, ਵਜਦ ਜਾਂ ਹਾਲ ਅੰਦਰ ਰਕਸ ਜਾਂ ਨ੍ਰਿਤਿ ਕਰਦੇ, ਸੂਫ਼ੀ ਦਰਵੇਸ਼ਾਂ ਦਾ ਰਬਾਬ ਇਕ ਖ਼ਾਸ ਸਾਜ਼ ਹੈ। ਇਸ ਦਾ ਤਾਲ ਨੜੇ ਦੀ ਬਣੀ ਨੈ (ਬਾਂਸੁਰੀ-ਲੰਗੋਜ਼ਾ) ਮਰਦੰਗ ਨਾਲ ਇਕ ਲੈ ਹੋ ਕੇ ਦਰਵੇਸ਼ਾਂ ਦੇ

ਰਕਸ ਨੂੰ ਮਾਰਫਿਤ ਦੀ ਪਹੁੰਚ ਲਈ ਟੁੰਬਦਾ ਅਰ ਚੁਕਦਾ ਦੱਸਿਆ ਹੈ।

ਭਾਈ ਮਰਦਾਨਾਂ, ਪਹਿਲਾਂ ਨਾਂ ਦਾਨਾਂ, ਪੁੱਤਰ ਭਾਈ ਬਾਦਰਾ, ਮਾਤਾ ਲੱਖੋ। ਇਕ ਉਚਕੋਟੀ ਦੇ ਸੂਫ਼ੀ ਮੀਰ-ਮੁਤੱਰਬ ਜਾਂ ਰੱਬਾਬੀ ਸਨ। ਗੁਰੂ ਨਾਨਕ ਦੇਵ – ਸੁਲਤਾਨੁਲ ਫ਼ੁਕਰਾ ਅਤੇ ਸੂਫ਼ੀ ਸਮ੍ਰਾਟ ਨੇ ਭਾਈ ਮਰਦਾਨਾ ਜੀ ਨੂੰ ਆਪਣੇ ਰੱਬੀ ਕਲਾਮ–ਧੁਰ ਕੀ ਬਾਣੀ–ਦੇ ਗਾਉਣ ਅਰ ਪਰਸਾਰਨ ਲਈ ਇਸੇ ਵਡਿਆਈ ਕਰਕੇ ਦੇਸ ਰਟਨ ਵੇਲੇ ਨਾਲ ਲਿਆ ਸੀ। ਗੁਰੂ ਦੇਵ ਭਲੀ ਪ੍ਰਕਾਰ ਜਾਣੂ ਸਨ ਕਿ ਇਸਲਾਮੀ ਸੂਫ਼ੀ ਦਰਵੇਸ਼ਾਂ ਦੇ ਦੇਸ ਅੰਦਰ ਜ਼ਿਆਰਤ ਵੇਲੇ ਇਕ ਰਬਾਬ ਦੇ ਕੀਰਤਨ ਵਾਲਾ ਸਾਥੀ ਹੀ ਸਫ਼ਲਤਾ ਨੂੰ ਪੁੱਜ ਸਕਦਾ ਹੈ। ਭਾਈ ਜੀ ਦੇ ਰਬਾਬੀ ਕੀਰਤਨ ਨੇ ਵੱਡੇ ਵੱਡੇ ਸੂਫ਼ੀ ਸ਼ੇਖ਼ਾਂ ਨੂੰ ਮੁਸੱਖ਼ਰ ਕੀਤਾ। ਇਨ੍ਹਾਂ ਦਾ ਜਨਮ ਸੰਮਤ 1516 ਅਰ ਵਿਸਾਲ 13 ਮੱਘਰ, 1591 ਬਿ: ਮੁਤਾਬਕ 1459–1534 ਈ. ਦੱਸਿਆ ਹੈ। ਇਹ ਆਯੂ ਅੰਦਰ ਗੁਰੂ ਨਾਨਕ ਦੇਵ ਜੀ ਨਾਲੋਂ 10 ਸਾਲ ਵੱਡੇ ਸਨ।

ਪੁਰਾਤਨ ਜਨਮ ਸਾਖੀਆਂ ਅੰਦਰ ਕਿਸੇ ਗੈਬੀ ਹਸਤੀ–ਸਾਜ਼ਿੰਦਾ ਨਾਮੀ–ਦਾ ਗੁਰੂ ਨਾਨਕ ਦੇਵ ਨੂੰ ਆ ਕੇ ਰਬਾਬ ਦੇ ਜਾਣਾ, ਮੰਨ ਕਲਪਿਤ ਕਹਾਣੀ ਹੈ। ਸਾਜ਼ਿੰਦਾ ਦਾ ਅਰਥ ਬਨਾਉਣ ਵਾਲਾ ਹੈ–ਸਾਜ਼ ਤਿਆਰ ਕਰਨ ਵਾਲਾ।

ਭਾਈ ਮਰਦਾਨਾ ਜੀ, ਗੁਰੂ ਨਾਨਕ ਦੇਵ ਜੀ ਦੇ ਆਯੂ–ਪ੍ਰਯੰਤ ਸਾਥੀ–ਧੁਰ ਕੀ ਬਾਣੀ ਦੇ ਰੱਬੀ ਕੀਰਤਨੀਏ, ਜਿੰਨ੍ਹਾਂ ਦਾ ਕਲਾਮ ਤਿੰਨ ਵਾਰਾਂ ਗ੍ਰੰਥ ਸਾਹਿਬ ਅੰਦਰ ਹਾਜ਼ਰ ਹੈ, ਉਨ੍ਹਾਂ ਨੂੰ ਜਨਮ ਸਾਖੀਆਂ ਅੰਦਰ ਇਕ ਹਾਸੋ–ਹੀਣੀ ਹਸਤੀ ਦਰਸਾ ਕੇ ਉਨ੍ਹਾਂ ਦੇ ਗੌਰਵ ਨੂੰ ਨੀਵਾਂ ਕੀਤਾ ਗਿਆ ਹੈ, ਇਕ ਭੁੱਲੜ ਇਤਿਹਾਸਕਾਰਾਂ ਦੀ ਨੀਵੀਂ ਕਾਰ ਸੀ।

ਇਹ ਪਤਾ ਨਹੀਂ ਲੱਗਾ ਕਿ ਰਬਾਬ ਦੀ ਵਰਤੋਂ ਸਿੱਖ ਕੀਰਤਨੀਆਂ ਵੱਲੋਂ ਕਦੋਂ ਅਤੇ ਕਿਉ ਬੰਦ ਹੋਈ। ਮਿਸਲਾਂ ਦੇ ਪਹਿਰੇ ਤੱਕ ਰਬਾਬ ਵਰਤੀ ਜਾਂਦੀ ਸੀ।

## ਰੁਸਤਮ ਅਤੇ ਸੁਹਰਾਬ

ਰੁਸਤਮ ਬਾਪ ਅਰ ਸੁਹਰਾਬ ਬੇਟਾ, ਇਹ ਈਰਾਨ ਵਿਚ ਤਕਰੀਬਨ 3000 ਸਾਲ ਪਹਿਲਾਂ ਸ਼ਾਹ ਗੁਸਤਾਸਪ ਦੇ ਅਹਿਦ ਅੰਦਰ ਵਡੇ ਬਲੀ ਪਹਿਲਵਾਨ ਹੋਏ ਹਨ। ਜਿਨ੍ਹਾਂ ਦੀ ਹਾਰ ਜਿਤ ਉਪਰ ਸਲਤਨਤਾਂ ਬਦਲ ਜਾਂਦੀਆਂ ਹਨ।

ਇਹ ਪਹਿਲਵੀ ਜਾਂ ਫ਼ਾਰਸੀ ਬੋਲੀ ਦੇ ਅਬੁੱਲਕਾਸਮ ਤੂਸੀ ਫ਼ਿਰਦੌਸੀ–ਦੇ

ਮਹਾਂਕਾਵਿ ਸ਼ਾਹਨਾਮਾ–45,000 ਸ਼ੇਅਰ--ਫ਼ਾਰਸ ਦੇ ਬਾਦਸ਼ਾਹਾਂ ਦਾ ਇਤਿਹਾਸ ਦੇ ਸ਼ਾਹਕਾਰ ਮੰਨੇ ਜਾਂਦੇ ਸਨ ।

ਰੁਸਤਮ ਦੇ ਬਾਪ ਦਾ ਨਾਮ ਜ਼ਾਲ ਅਰ ਮਾਂ ਦਾ ਨਾਮ ਰੋਡਾਬੇ ਸੀ । ਇਸਦੀ ਬੀਵੀ ਦਾ ਨਾਮ ਤਹਿਮੀਨਾ ਸੀ । ਰੁਸਤਮ ਜਦੋਂ ਇਕ ਦਫ਼ਾ ਕਿਸੇ ਬਾਦਸ਼ਾਹ ਲਈ ਕੁਸ਼ਤੀ ਵਾਸਤੇ ਗਿਆ, ਜਾਣ ਲੱਗਾ ਇਕ ਨਿਸ਼ਾਨੀ ਗੁਭਵੀ ਤਹਿਮੀਨਾ ਨੂੰ ਦੇ ਗਿਆ ਕਿ ਬੱਚੇ ਦੀ ਬਾਂਹ ਉਪਰ ਬੰਨ੍ਹ ਦੇਵੇ ਜੋ ਅਚੇਤ ਮਿਲਾਪ ਦੇ ਵਕਤ ਪਛਾਣ ਲਈ ਸਹਾਈ ਹੋਵੇ ।

ਬਦਕਿਸਮਤਨ, ਦੁਹਾਂ ਬਾਪ ਬੇਟਿਆਂ ਦੇ ਘੋਲ ਆਗਿਆਤ ਅੰਦਰ ਹੋਏ । ਦੋ ਦਫ਼ਾ ਸੁਹਰਾਬ ਨੇ ਆਪਣੇ ਪਿਤਾ ਦੀ ਪਿੱਠ ਲਾਈ ਪਰ ਤੀਜੀ ਦਵਾ ਬਾਪ ਦੇ ਹੱਥੋਂ ਮਾਰਿਆ ਗਿਆ । ਜਦ ਰੁਸਤਮ ਨੇ ਬਾਂਹ ਤੇ ਬੱਧੀ ਨਿਸ਼ਾਨੀ ਖੋਲ੍ਹ ਕੇ ਵੇਖੀ, ਗਸ਼ ਖਾ ਕੇ ਭੁਏਂ ਤੇ ਡਿਗ ਪਿਆ, ਕਿ ਮੇਰਾ ਬਲਵਾਨ ਪੁੱਤਰ ਮੇਰੇ ਹੱਥੋਂ ਹੀ ਮਾਰਿਆ ਗਿਆ । ਕੁਦਰਤ ਇਹੋ ਜਿਹੇ ਖੇਲ ਕਰਦੀ ਹੀ ਰਹਿੰਦੀ ਹੈ ।

## ਰੰਜੀਤ ਸਿੰਘ

**ਬਲੀ ਰੰਜੀਤ ਸਿੰਘ ਜਿਹੇ ਮਸਕੀਨ ਭਏ**–ਇਹ ਸੰਕੇਤ ਸਿੱਖ ਕੌਮ ਅਤੇ ਪੰਜਾਬ ਦੇ ਮਹਾਰਾਜੇ ਰੰਜੀਤ ਸਿੰਘ (1799-1839 ਈ:)–ਜਨਮ 13 ਨਵੰਬਰ, 1780–ਮ੍ਰਿਤੂ 27, ਜੂਨ 1839–ਨੂੰ ਜਥੇਦਾਰ ਅਕਾਲੀ ਫੂਲਾ ਸਿੰਘ ਵਲੋਂ ਅਕਾਲ ਤਖ਼ਤ, ਅੰਮ੍ਰਿਤਸਰ ਦੇ ਸਾਮ੍ਹਣੇ ਕੋੜਿਆਂ ਦੀ ਸਜ਼ਾ ਦੇਣ ਅਰ ਮਹਾਰਾਜੇ ਦੇ ਅਧੀਨਗੀ ਨਾਲ ਪ੍ਰਵਾਨ ਕਰਨ ਵੱਲ ਹੈ ।

ਮਹਾਰਾਜੇ ਨੇ ਸਿੱਖ ਧਰਮ ਅਰ ਕੌਮ ਦੀ ਸੱਚੀ ਅਰ ਸੁੱਚੀ ਮਰਯਾਦਾ ਦੇ ਉਲਟ ਅੰਮ੍ਰਿਤਸਰ ਦੀ ਇਕ ਮੁਸਲਮਾਨ ਵੈਸ਼ਿਆ ਮੋਰਾਂ ਨਾਮੀ ਨੂੰ ਮਾਂਹਲਾ ਅੰਦਰ ਰਾਣੀ ਬਣਨ ਦਾ ਮਾਣ ਦਿੱਤਾ ਅਰ ਉਸ ਦੇ ਨਾਮ ਹੇਠ ਸਿੱਕਾ ਭੀ ਜਾਰੀ ਕਰਵਾਇਆ ।

ਇਹ ਅਵੱਗਿਆ ਸਿੱਖ ਫੌਜੀ ਸਰਦਾਰਾਂ ਅਰ ਜੱਥੇਦਾਰ ਅਕਾਲੀ ਫੂਲਾ ਸਿੰਘ ਨੂੰ ਕੌਮੀ ਅਰ ਰਾਜ–ਦਰਬਾਰ ਦੇ ਹਿੱਤਾਂ ਦੇ ਉਲਟ ਜਾਪੀ । ਸਾਂਝੀ ਸੰਮਤੀ ਨਾਲ ਮਹਾਰਾਜਾ ਨੂੰ ਅਕਾਲ ਤਖ਼ਤ ਅਗੇ ਹਾਜਰ ਕਰਵਾ ਕੇ ਤਨਖ਼ਾਹੀਆ ਕਰਾਰ ਦਿੱਤਾ ਗਿਆ ਅਰ ਕੋੜਿਆਂ ਦੀ ਸਜ਼ਾ ਦਾ ਹੁਕਮ ਸਾਦਰ ਕੀਤਾ ਗਿਆ । ਮਹਾਰਾਜੇ ਨੇ ਲੰਮੀਂ ਸੂਝ ਨੂੰ ਮੁੱਖ ਰਖਦੇ ਹੋਏ ਆਪਣੇ ਆਪ ਨੂੰ ਅਧੀਨਗੀ ਨਾਲ ਅਕਾਲ ਤਖਤ ਦੇ ਸਾਮ੍ਹਣੇ ਟਾਹਲੀ ਦੇ

ਰੁੱਖ ਨਾਲ ਕੋੜਿਆਂ ਲਈ ਬਨ੍ਹਵਾਇਆ, ਪਰ ਕੌਮ ਦੇ ਬਾਦਸ਼ਾਹ ਦੀ ਅਧੀਨਗੀ ਦੀ ਕੀਮਤ ਕਰਦੇ ਹੋਏ, ਕੋੜਿਆਂ ਦੀ ਸਜ਼ਾ ਮਨਸੂਖ ਕੀਤੀ ਗਈ।

## ਰਾਬੀਆ

ਰਾਬੀਆ ਇਕ ਮਹਾਨ ਮੁਸਲਮਾਨ ਸੂਫੀ ਸਾਧਣੀ ਜਾਂ ਸੰਤਨੀ ਸੀ। ਆਪਣੇ ਮਾਪਿਆਂ ਦੀ ਚੌਥੀ ਸਨਤਾਨ ਹੋਣ ਕਰਕੇ ਇਨ੍ਹਾਂ ਦਾ ਨਾਮ ਰਾਬੀਆ-ਅਰਬੀ ਲਫ਼ਜ਼ "ਅਰਬਾਅ"-ਚਾਰ-ਤੋਂ ਰੱਖਿਆ ਗਿਆ। ਰੱਬੀ ਰਸਾਈ ਅਰ ਮਹਾਨ ਵਿਦਵਾਨ ਹੋਣ ਕਰਕੇ ਇਨ੍ਹਾਂ ਨੂੰ ਰਾਬੀਆ-ਅਦਬੀਆ-ਵੀ ਕਿਹਾ ਜਾਂਦਾ ਸੀ।

ਪੈਦਾਇਸ਼ ਦੇ ਵੇਲੇ ਰਾਬੀਆ ਦੇ ਮਾਪੇ ਅਤੀਅੰਤ ਗਰੀਬੀ ਦੀ ਹਾਲਤ ਅੰਦਰ ਸਨ, ਇਥੋਂ ਤਕ ਕਿ ਉਨ੍ਹਾਂ ਕੋਲ ਪੋਤੜਿਆਂ ਜੋਗਾ ਪੁਰਾਣਾ ਕਪੜਾ ਅਰ ਚਾਨਣ ਲਈ ਦੀਵਾ ਜਗਾਉਣ ਵਾਸਤੇ ਤੇਲ ਲਿਆਉਣ ਲਈ ਪੈਸੇ ਵੀ ਨਹੀਂ ਸਨ। ਗ਼ਰੀਬੀ ਦੀ ਹਾਲਤ ਅੰਦਰ ਮਾਪਿਆਂ ਨੇ ਇਸ ਨੂੰ ਛੋਟੀ ਉਮਰ ਵਿਚ ਵੇਚ ਦਿੱਤਾ।

ਰਾਬੀਆ ਪਿਛੋਂ ਬਸਰੇ ਜਾਕੇ ਅੱਲ੍ਹਾ ਦੀ ਭਗਤੀ ਦੀ ਡੂੰਘੀ ਸਾਧਨਾਂ ਕਰਕੇ ਇਕ ਕਾਮਲ ਦਰਵੇਸ਼ ਹੋਏ ਨਿਬੜੀ। ਇਸ ਦਾ ਵਿਸ਼ਵਾਸ ਸੀ-ਕਆਬਾ ਆਪਣੇ ਭਗਤਾਂ ਲਈ ਸਥਾਨ ਪ੍ਰੀਵਰਤਨ ਕਰਦਾ ਹੈ। ਇਨ੍ਹਾਂ ਦੀ ਵਫ਼ਾਤ 752 ਜਾਂ 801 ਈ: ਅੰਦਰ ਹੋਈ ਦੱਸੀ ਹੈ।

ਵਾਹਿਗੁਰੂ ਨਾਲ ਜੁੜੀ ਰਾਬੀਆ ਦੀ ਅਰਦਾਸ—ਅਰਜਦਾਸ਼ਤ ਸੀ। "ਹੇ ਮੇਰੇ ਅੱਲ੍ਹਾ, ਮੇਰੇ ਹਖਰੇ ਦੀਆਂ ਹਲਤਿ-ਪਲਤਿ ਦੀਆਂ ਬਖ਼ਸ਼ਿਸ਼ਾਂ ਤੂੰ ਮੇਰੇ ਦੋਸਤਾਂ ਤੇ ਦੁਸ਼ਮਨਾਂ ਨੂੰ ਵੰਡ ਦੇ—ਮੇਰੇ ਲਈ ਤੂੰ ਇਕੱਲਾ ਹੀ ਕਾਫ਼ੀ ਹੈਂ। ਤਸੱਵੁਫ ਜਾਂ ਭਗਤੀ ਮਾਰਗ ਦੀ ਇਹ ਇਕ ਬਹੁਤ ਉੱਚੇ ਪੱਧਰ ਜਾਂ ਮੁਕਾਮ-ਹਕੀਕਤ, ਬ੍ਰਹਮਤੱਤਵ ਦੀ ਪਹੁੰਚ ਹੈ।

## ਰਾਮਾਇਣ

ਪ੍ਰਾਚੀਨ ਭਾਰਤਵਰਸ਼ ਦੇ ਸੂਰੱਜਵੰਸ਼ੀ ਸਮ੍ਰਾਟ ਇਕਸ਼ਵਾਕੂ ਦੀ ਕੁਲ ਅੰਦਰ ਕੌਸ਼ਲ ਦੇਸ਼ ਦੀ ਰਾਜਧਾਨੀ ਅੱਯੁਧਿਆ ਪਤੀ ਮਹਾਰਾਜਾ ਦਸ਼ਰਥ ਅਤੇ ਉਨ੍ਹਾਂ ਦੀਆਂ 350 ਰਾਣੀਆਂ ਵਿਚੋਂ ਤਿੰਨ ਪ੍ਰਧਾਨ ਰਾਣੀਆਂ, ਕੁਸ਼ੱਲਿਆ, ਸੁਮਿਤ੍ਰਾ, ਕੇਕਈ ਵਿਚੋਂ, ਪਟਰਾਣੀ ਕੁਸ਼ੱਲਿਆ

ਦੀ ਪਾਵਨ ਕੁੱਖੋਂ ਜਨਮੇਂ ਤਰੇਤੇ ਯੁਗ ਦੇ ਵਿਸ਼ਨੂੰ ਅਵਿਤਾਰ, ਮ੍ਰਯਾਦਾ ਪ੍ਰਸ਼ੋਤਮ ਸ਼੍ਰੀ ਰਾਮ ਚੰਦਰ ਅਤੇ ਉਨ੍ਹਾਂ ਦੀ ਦੈਵੀ-ਗੁਣ ਸੰਪਨ ਪਤਨੀ, ਵਦੇਹ ਦੇਸ (ਬਿਹਾਰ) ਪਤੀ ਸਮ੍ਰਾਟ ਜਨਕ ਦੀ ਪੁੱਤਰੀ-ਸੀਤਾ ਲੌਕਿਕ ਸੰਸਕ੍ਰਿਤ ਭਾਸ਼ਾ ਅੰਦਰ ਇਤਿਹਾਸ ਮਿਥਿਹਾਸ ਸਮਿਲਤ ਜੀਵਨ ਕਥਾ ਰਿਸ਼ੀ ਵਾਲਮੀਕ ਦੁਆਰਾ ਰਚਿੱਤ ਮਹਾਕਾਵਿ ਗ੍ਰੰਥ ਦਾ ਨਾਮ ਰਾਮਾਇਣ ਹੈ- ਰਾਮ+ਆਇਨ, ਰਾਮ ਦਾ ਘਰ ।

ਰਾਮਾਇਣ ਭਾਰਤੀ ਉੱਚ ਸੰਸਕ੍ਰਿਤਿ ਦਾ ਇਕ ਸਨਮਾਨਤ ਅਤੇ ਪ੍ਰਵਾਨਿਤ ਮਹਾਕਾਵਿ ਜਿਸ ਅੰਦਰ ਸਮਸਤ ਗ੍ਰਹਿਸਤ ਜੀਵਨ; ਆਦਸ਼ ਪਿਤਾ, ਪੁੱਤ੍ਰ ਮਾਤਾ, ਭਰਾਤਾ, ਪਤੀ ਅਥਵਾ ਪਤਨੀ ਦੇ ਸਾਂਸਾਰਿਕ ਅਤੇ ਅਧਿਆਤਮਕ ਸੰਬੰਧਾਂ ਅਰ ਪਿਆਰ ਭਰੇ ਨੀਤੀ ਭਰਪੂਰ ਆਦਸ਼ਕ ਜੀਵਨ ਵਾਰਤਾਂਤਾਂ ਦਾ ਖਿੱਚਿਆ ਨਕਸ਼ਾ ਹੈ ।

ਨਾਲ ਨਾਲ ਹੀ ਲੰਕਾ ਰਾਵਨ ਦਾ ਸੀਤਾ ਹਰਨਿ ਪਿਛੋਂ ਭਿਆਨਕ ਯੁੱਧ ਦਾ ਵਰਣਨ, ਰਾਮਚੰਦਰ ਦੀ ਜਿੱਤ ਅਤੇ ਚੌਦਾ ਬਰਸਾਂ ਦੇ ਬਨਵਾਸ ਮਗਰੋਂ, ਪਤਨੀ ਸੀਤਾ ਅਰ ਭਰਾਤਾ ਲਖਸ਼ਮਣ ਨਾਲ ਅੱਯੁਧਿਆ ਮੁੜਨ ਅਰ ਰਾਮਰਾਜ ਸਥਾਪਨ ਕਰਨ, ਇਕ ਰੋਚਕ ਕਾਵਿ ਅੰਦਰ ਵਰਨਣ ਹੈ ।

ਰਾਮਾਇਣ ਹਿੰਦੂ ਸੰਪ੍ਰਦਾਏ ਦਾ ਪੰਜਵਾਂ ਵੇਦ ਕਰਕੇ ਮੰਨਿਆ ਜਾਂਦਾ ਹੈ, ਜਿਸਦਾ ਪਠਨ ਪਾਠਨ ਹਰ ਧਾਰਮਿਕ ਵਿਰਤੀ ਵਾਲੇ ਨਰ-ਨਾਰੀ ਆਪਣੇ ਜਨਮ-ਮਰਨ ਸਵਾਰਨ ਦਾ ਸਾਧਨ ਸਮਝਦੇ ਹਨ ।

ਬਾਲਮੀਕੀ ਪ੍ਰਸਿੱਧ ਰਾਮਾਇਣ ਤੋਂ ਇਲਾਵਾ ਕੋਈ ਡੇਢ ਦਰਜਨ ਦੇ ਕਰੀਬ ਹੋਰ ਰਾਮਾਇਣ ਗ੍ਰੰਥ ਸੰਸਕ੍ਰਿਤ ਅਰ ਦੂਜੀਆਂ ਪ੍ਰਾਂਤ ਬੋਲੀਆਂ ਅੰਦਰ ਅਨੁਵਾਦਿਤ ਮਿਲਦੇ ਹਨ । ਮੈਂ ਇਸ ਲੰਮੀ ਸੂਚੀ ਅੰਦਰ ਜਾਣੋਂ ਸੰਕੋਚ ਬਿਹਤਰ ਸਮਝਦਾ ਹਾਂ । ਇਨ੍ਹਾਂ ਦੀ ਬਹੁ ਸੰਖਿਆ ਦਖਸ਼ਣ ਭਾਰਤ ਅੰਦਰ ਪ੍ਰਚੱਲਤ ਹੈ । ਵਾਲਮੀਕੀ ਰਾਮਾਇਣ ਅੰਦਰ 7 ਕਾਂਡਾਂ ਵਿਚ 24,000 ਸ਼ਲੋਕਾਂ ਦੀ ਰਚਨਾ ਹੈ । ਰਾਮਾਇਣ ਯਰੋਪੀਅਨ ਬੋਲੀਆਂ ਅੰਦਰ ਵੀ ਅਨੁਵਾਦ ਹੋ ਚੁੱਕੇ ਹਨ ਹਨ ।

ਬਾਲਮੀਕੀ ਰਾਮਾਇਣ ਦੀ ਰਚਨਾ ਅੰਮ੍ਰਿਤਸਰ (ਪੰਜਾਬ) ਦੇ ਨਜ਼ਦੀਕ ਕੋਈ 15 ਕਿਲੋਮੀਟਰ ਦੇ ਫਾਸਲੇ ਤੇ ਰਾਮਤੀਰਥ ਨਾਮੀ ਅਸਥਾਨ ਤੇ ਕੀਤੀ ਮੰਨੀ ਜਾਂਦੀ ਹੈ । ਇਥੇ ਹੀ ਬਾਲਮੀਕ ਦੀ ਕੁਟੀਆ ਅੰਦਰ ਸੀਤਾ ਜੀ ਨੇ ਆਖ਼ਰੀ ਉਮਰ ਅੰਦਰ ਦੂਜਾ ਬਨਵਾਸ ਕੱਟਿਆ ਸੀ ਅਰ ਦੋ ਪੁਤਰਾਂ ਲਵਿ ਅਰ ਕੁਸ਼ ਦਾ ਜਨਮ ਹੋਇਆ ਸੀ ।

# ਲੈਲਾ ਮਜਨੂੰ

''ਲੈਲਾ ਮਜਨੂੰ ਆਸ਼ਕੀ ਚਹੁੰ ਚਕੀ ਜਾਤੀ''–ਉਪਰ ਦੱਸਿਆ ਵਾਕ ਭਾਈ ਗੁਰਦਾਸ (ਮੌਤ 16 ਸਤੰਬਰ, 1637 ਈ:) ਸਿੱਖ ਇਤਿਹਾਸਕਾਰ ਵਲੋਂ ਲੈਲਾ ਮਜਨੂੰ ਦੇ ਇਸ਼ਕੇ-ਹਕੀਕੀ ਦੇ ਜਸ ਅੰਦਰ ਉਚਰੇ ਗਏ ਹਨ। ਇਨ੍ਹਾਂ ਦੀ ਸੱਚੀ ਮੁਹੱਬਤ ਕਰਕੇ ਇਹ ਚਹੁੰ ਤਰਫ਼ਾਂ ਅੰਦਰ ਵਿਖਿਆਤ ਹੋਏ।

ਇਹ ਪੁਰਾਤਨ ਅਰਬ ਦੇਸ ਦੇ ਦੋ ਹਕੀਕੀ ਆਸ਼ਕ ਤੇ ਮਾਸ਼ੂਕ ਸਨ।

ਲੈਲਾ ਦਾ ਅਸਲ ਨਾਮ ਲੁਬਨਾਂ ਸੀ ਅਰ ਮਜਨੂੰ ਦਾ ਨਾਮ ਕੇਸ ਸੀ। ਕੈਸ ਅਰਬੀ ਦਾ ਲਫ਼ਜ਼ ਹੈ। ਕੈਸ ਇਕ ਕਬੀਲੇ ਜਾਂ ਟੱਬਰ ਦਾ ਨਾਮ ਸੀ ਜੋ ਕੈਸ ਨਾਮੀ ਸਰਦਾਰ ਨਾਲ ਸੰਬੰਧਤ ਸੀ।

ਮਜਨੂੰ ਵੀ ਅਰਬੀ ਦਾ ਸ਼ਬਦ ਹੈ–ਅਰਥ-ਪਾਗਲ ਜਾਂ ਦੀਵਾਨਾ। ਇਹ ਲੈਲਾ ਦੇ ਪਿਆਰ ਵਿਚ ਬੇਸੁੱਧੀ ਦੀ ਹਾਲਤ ਅੰਦਰ ਆਪਣੀਆਂ ਉਂਗਲਾਂ ਨਾਲ ਅਰਬ ਦੇ ਰੇਗਸਤਾਨਾਂ ਦੀ ਰੇਤ ਉਪਰ ਲੈਲਾ ਦਾ ਨਾਮ ਲਿਖਦਾ ਰਹਿੰਦਾ ਸੀ ਅਰ ਲੈਲਾ ਲੈਲਾ ਪੁਕਾਰਦਾ ਭੱਜਾ ਫਿਰਦਾ ਸੀ। ਬੇਸੁੱਧੀ ਦੇ ਆਲਮ ਵਿਚ ਇਸ ਦੇ ਸਿਰ ਅਰ ਦਾੜ੍ਹੀ ਦੇ ਵਾਲ ਇਤਨੇ ਵਧ ਗਏ, ਜੋ ਇਕ ਜਗ੍ਹਾ ਬੈਠੇ ਦੇ ਇਸ ਦੇ ਸਿਰ ਦੇ ਵਾਲਾਂ ਵਿਚ ਚਿੜੀਆਂ ਨੇ ਆਲ੍ਹਣਾ ਬਣਾ ਲਿਆ।

ਲੈਲਾ ਅਰ ਮਜਨੂੰ ਦੋ ਅਲਗ ਅਲਗ ਆਪਸ ਵਿਚ ਵੈਰ ਰਖਦੇ ਕਬੀਲਿਆਂ ਨਾਲ ਸੰਬੰਧਤ ਸਨ। ਜਿਸ ਕਰਕੇ ਇਨ੍ਹਾਂ ਦਾ ਮਿਲਾਪ ਨਹੀਂ ਹੋ ਸਕਿਆ।

ਬਹੁਤੇ ਵਿਦਵਾਨਾਂ ਦਾ ਖ਼ਿਆਲ ਹੈ ਕਿ ਲੈਲਾ ਇਕ ਕਲਪਿਤ ਮਾਸ਼ੂਕਾ ਸੀ, ਅਸਲ ਅੰਦਰ ਕੋਈ ਔਰਤ ਨਹੀਂ ਸੀ।

# ਵਲੀ ਕੰਧਾਰੀ

ਵਲੀ ਅਰਬੀ ਬੋਲੀ ਅਨੁਸਾਰ–ਦੋਸਤ–ਪ੍ਰਭੂ ਦੀ ਦਰਗਾਹ ਅੰਦਰ ਰਸਾਈ–ਯਾਫ਼ਤਾ ਸੰਤ ਹੈ। ਇਸ ਫ਼ਕੀਰ ਜਾਂ ਦਰਵੇਸ਼ ਦਾ ਅਸਲ ਨਾਮ ਹਸਨ ਅਰ ਕੰਧਾਰ–ਅਫ਼ਗਨਸਤਾਨ–ਦੇ ਰਹਿਣ ਵਾਲਾ ਹੋਣ ਕਰਕੇ, ਇਸਦਾ ਨਾਮ ਕੰਧਾਰੀ ਵੀ ਸੀ। ਇਹ ਇਕ ਉੱਚ ਦਰਜੇ ਦਾ ਸੂਫ਼ੀ ਸਾਧਕ ਹੋਣ ਕਰਕੇ ਅਬਦਾਲ–ਅਬਦਲ–ਅਚੱਲ ਬ੍ਰਿਤੀ ਵਾਲਾ ਹੋਣ ਕਰਕੇ–ਅਬਦਾਲ ਵੀ ਕਹਿਲਾਇਆ। ਸੂਫ਼ੀਆਂ-ਦਰਵੇਸ਼ਾਂ–ਦੀ ਬੰਦਗੀ ਦੀ ਮੰਜ਼ਲ ਅੰਦਰ ਪੈਗੰਬਰ ਤੋਂ ਥੱਲੇ ਗ਼ੌਂਸ–ਕੁਤਬ, ਅਬੂਦਾਲ, ਵਲੀ, ਕਲੰਦਰ ਆਦਿ ਦਰਜੇ ਹਨ।

ਇਹ ਦਰਵੇਸ਼ ਕਾਫ਼ੀ ਦੇਰ ਪਹਿਲਾਂ ਅਬਦਾਲ ਨਗਰ ਤੋਂ, ਜਿਸ ਦਾ ਨਾਮ ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ–ਹਰੋ-ਸੀ ਕੰਧਾਰ ਨੂੰ ਮੁੜ ਗਿਆ ਸੀ, ਜਿਥੇ ਇਸਦੀ ਮੌਤ 1447 ਈ. ਵਿਚ ਹੋਈ ਅਰ ਇਸ ਦਾ ਮਜ਼ਾਰ ਬਣਿਆ ਹੈ।

ਤੌਜ਼ਿਕੇ–ਜਹਾਂਗੀਰੀ ਅਨੁਸਾਰ ਇਹ ਫ਼ਕੀਰ ਪੀਰ ਮਆਸੂਮ–ਬੁਖਾਰੀ–ਦੇ ਪੁਰਖਾਂ ਵਿੱਚੋਂ ਸੀ। ਸੰਨ 1521 ਈ. ਨੂੰ ਜਦੋਂ ਗੁਰੂ ਨਾਨਕ ਦੇਵ ਜੀ ਅਰ ਭਾਈ ਮਰਦਾਨਾ ਮੱਕੇ ਬਗਦਾਦ ਵੱਲੋਂ ਵਾਪਸ ਆਉਂਦੇ ਇਥੇ ਠਹਿਰੇ ਸਨ ਤਾਂ ਇਸੇ ਵਲੀ ਦਾ ਇਕ ਤੁਅਸਬੀ ਮੁਰੀਦ ਇਥੇ ਗੱਦੀ-ਨਸ਼ੀਨ ਸੀ।

ਗੁਰੂ ਨਾਨਕ ਦੇਵ ਜੀ ਦਾ ਕਰੋਧ ਅੰਦਰ ਪਹਾੜੀ ਉਪਰੋਂ ਵਲੀ ਦੇ ਸੁੱਟੇ ਪੱਥਰ ਉਪਰ ਪੰਜਾ ਲੱਗਣ ਦੇ ਇਤਿਹਾਸਕ ਵਾਕਿਆ ਤੋਂ ਪਿੱਛੋਂ ਇਸ ਅਸਥਾਨ ਦਾ ਨਾਮ "ਪੰਜਾ ਸਾਹਿਬ" ਹੋਇਆ।

ਸਿੱਖ ਰਾਜ ਵੇਲੇ ਮਹਾਰਾਜਾ ਰਣਜੀਤ ਸਿੰਘ ਦੋ ਇ ਦਫ਼ਾ, ਸੰਨ 1818 ਅਤੇ 1836 ਈ: ਵਿਚ ਜ਼ਿਆਰਤ ਜਾਂ ਤੀਰਥ ਯਾਤ੍ਰਾ ਕਰਨ ਗਏ। ਸਰਦਾਰ ਹਰੀ ਸਿੰਘ ਨਲਵਾ ਨੇ ਇਥੇ ਗੁਰਦੁਆਰਾ ਨ੍ਰਿਮਾਣ ਕਰਾਇਆ। ਸਿੱਖਾਂ ਦਾ ਇਹ ਸ਼੍ਰੋਮਣੀ ਧਰਮ ਅਸਥਾਨ ਭਾਰਤ–ਪਾਕ ਵੰਡ ਪਿਛੋਂ ਪਾਕਿਸਤਾਨ ਅੰਦਰ ਚਲਾ ਗਿਆ। ਸਿੱਖ ਸ਼ਰਧਾਲੂ ਹਰ ਸਾਲ ਇਥੇ, ਪਾਕਿਸਤਾਨ ਸਰਕਾਰ ਦੀ ਇਜਾਜ਼ਤ ਨਾਲ, ਯਾਤ੍ਰਾ ਕਰਨ ਜਾਂਦੇ ਹਨ।

ਤੌਜ਼ਿਕੇ–ਜਹਾਂਗੀਰੀ ਅੰਦਰ ਅੰਕਿਤ ਹੈ ਕਿ ਵਲੀ ਕੰਧਾਰੀ ਦੇ ਪਾਣੀ ਦੇ ਚਸ਼ਮੇ ਦਾ ਜਲ ਬਹੁਤ ਸਾਫ਼ ਸੀ। ਸ਼ਹਨਸ਼ਾਹ ਅਕਬਰ ਨੇ ਆਪਣੀ ਇਕ ਫੇਰੀ ਅੰਦਰ ਇਥੇ ਰਮਣੀਕ ਜਗ੍ਹਾ ਵੇਖ ਕੇ ਕਿਆਸ ਕੀਤਾ ਅਰ ਚਸ਼ਮੇ ਦੀਆਂ ਰੰਗੀਨ ਮੱਛੀਆਂ ਦੇ ਨੱਕਾਂ ਵਿਚ ਸੋਨੇ ਦੀਆਂ ਮੁਰਕੀਆਂ ਪਵਾਈਆਂ, ਜਿੰਨ੍ਹਾਂ ਦੀ ਖੂਬਸੂਰਤੀ ਦਾ ਜੱਸ ਜਹਾਂਗੀਰ ਨੇ ਆਪਣੀ ਤੌਜ਼ਿਕ ਵਿਚ ਕੀਤਾ ਹੈ।

## ਵੇਦ

ਵੇਦ ਸ਼ਬਦ ਸੰਸਕ੍ਰਿਤ ਭਾਸ਼ਾ ਦੇ 'ਵਿਦ' ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ– ਜਿਸ ਦੁਆਰਾ ਗਿਆਨ ਦੀ ਪ੍ਰਾਪਤੀ ਕੀਤੀ ਜਾਵੇ। ਵੇਦ ਆਰੀਯਾ, ਭਾਰਤੀ ਜਾਂ ਹਿੰਦੂ ਸੰਸਕ੍ਰਿਤੀ ਦੇ ਪ੍ਰਮ ਪਾਵਨ ਆਦਿ ਧਾਰਮਿਕ ਗ੍ਰੰਥ ਜਾਂ ਸਬੰਭ ਅਤੇ ਸਭ ਵਿਦਆਵਾਂ ਦੀ ਯੋਨੀ ਅਥਵਾ ਭੰਡਾਰ ਮੰਨੇ ਗਏ ਹਨ। ਇਹ ਧਰਮ, ਅਰਥ, ਕਾਮ ਅਤੇ ਮੋਖਸ਼ ਦੀ ਪ੍ਰਾਪਤੀ ਦੇ ਸਾਧਨ ਵੀ ਮੰਨੇ ਗਏ ਹਨ। ਵੇਦਾਂ ਨੂੰ ਸ਼ਰੁਤੀ ਸ਼ਬਦ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਦੀ ਵੰਡ ਤਿੰਨ ਭਾਗਾਂ ਵਿਚ–ਸਮਹਿਤਾ, ਬ੍ਰਹਾਮਣਾ ਅਰ ਵੇਦਾਂਤਿ–ਮੰਨੀ ਗਈ ਹੈ।

ਜਿਹੜਾ ਗਿਆਨ ਮਾਨਵ ਸ੍ਰਿਸ਼ਟਿ ਦੇ ਆਰੰਭ ਕਾਲ ਤੋਂ ਪ੍ਰਾਚੀਨ ਮਹਾਨ ਆਤਮਾਵਾਂ,

ਆਰੀਯਾ ਰਿਸ਼ੀਆਂ ਮੁਨੀਆਂ ਦੇ ਸ਼ੁੱਧ ਅੰਤਿਹਕਰਨ ਵਿਚ ਉਗਮਿਆ—ਇਹੋ ਵੇਦ ਜਾਂ ਦੇਵ ਬਾਣੀ ਕਹਾਈ।

ਇਨ੍ਹਾਂ ਦੇ ਰਚਨਾ ਕਾਲਾਂ ਦਾ ਅੰਦਾਜ਼ਾ ਹਮੇਸ਼ਾ ਹੀ ਦੁਬਧਾ ਅੰਦਰ ਚਲਿਆ ਆ ਰਿਹਾ ਹੈ ਪਰ ਆਧੁਨਿਕ ਵਿਗਿਆਨੀਆਂ ਅਤੇ ਖੋਜੀਆਂ ਇਨ੍ਹਾਂ ਦੀ ਉਤਪਤੀ 4500 ਤੋਂ 2500 ਸਾਲ ਈਸਾ ਪੂਰਵ ਮਿਥੀ ਹੈ।

ਵੇਦ ਚਾਰ ਹਨ—ਰਿਗ, ਯਜੁਰ, ਸਾਮ ਅਤੇ ਅਥਰਵਨ। ਰਿਗ ਸਭ ਤੋਂ ਪ੍ਰਾਚੀਨ ਹੈ। ਕਈਆਂ ਵਿਦਵਾਨਾਂ ਦੀ ਰਾਏ ਅੰਦਰ ਪਹਿਲਾਂ ਤਿੰਨ ਵੇਦਾਂ ਦੀ ਰਚਨਾ ਹੀ ਸੀ। ਅਥ੍ਰਵਨ ਪਿਛੋਂ ਰਚਿਆ ਗਿਆ ਹੈ ਅਰ ਇਸ ਦੇ ਤਸੱਲੀ ਪੂਰਵਕ ਸਬੂਤ ਵੀ ਮਿਲਦੇ ਹਨ।

ਰਿਗ ਦੇ ਰਚਨਹਾਰ ਅਗਨਿ, ਯਜ਼ੁਰ ਦੇ ਵਾਯੂ; ਸਾਮ ਦੇ ਸੂਰੱਯ (ਆਦਿਤੀ) ਅਤੇ ਅਥ੍ਰਵਨ ਦੇ ਅਗੇਰੇ ਰਿਸ਼ੀ ਮੰਨੇ ਗਏ ਹਨ:

ਰਿਗ ਅੰਦਰ 10 ਮੰਡਲ ਤੇ 1,0521 ਮੰਤ੍ਰ ਹਨ। ਯਜ਼ੁਰ ਅੰਦਰ 40 ਅਧਿਆਏ ਤੇ 1975 ਮੰਤ੍ਰ ਹਨ। ਸਾਮ ਅੰਦਰ ਦੋ ਭਾਗ ਹਨ—ਪੂਰਵਾਰਚਿਕ ਤੇ ਉਤ੍ਰਵਾਰਚਿਕ ਅਤੇ 1875 ਮੰਤ੍ਰ ਹਨ। ਅਥ੍ਰਵਨ ਦੇ 20 ਕਾਂਡ, 111 ਅਨੁਵਾਕ ਅਤੇ 5977 ਮੰਤ੍ਰ ਹਨ। ਜਿਥੇ ਰਿਗ, ਯਜ਼ੁਰ ਅਰ ਸਾਮ ਅੰਦਰ ਯੱਗ, ਜੀਵ ਬਲੀਦਾਨ ਪ੍ਰਧਾਨ ਹੈ, ਅਥ੍ਰਵਨ ਅੰਦਰ ਜਾਦੂ ਟੂਣਿਆਂ ਦੀ ਵਰਤੋਂ ਦੇ ਸਾਧਨ ਪ੍ਰਮੁੱਖ ਹਨ। ਅਥ੍ਵਨ ਦੇ ਅਰਥ ਹੀ ਜਾਦੂ ਟੂਣਿਆਂ ਦਾ ਗ੍ਰੰਥ ਹੈ।

ਪ੍ਰੋਹਤਾਂ ਜਾਂ ਬ੍ਰਾਹਮਣਾਂ ਦੇ ਕਰਮ ਕਾਂਡਾਂ ਦੀ ਉਤਪਤੀ ਇਸੇ ਵੇਦ ਰਾਹੀਂ ਫੈਲੀ ਹੈ। ਇਸ ਨੂੰ ਪ੍ਰੋਹਤਾਂ, ਬ੍ਰਾਹਮਣਾਂ ਜਾਂ ਕਰਮ-ਕਾਂਡੀਆਂ ਦਾ ਵੇਦ ਵੀ ਕਿਹਾ ਜਾਂਦਾ ਹੈ। ਈਰਾਨ ਦੇ ਜ਼ੋਰਾਸ਼ਟਰ ਮਤਿ (ਪਾਰਸੀ ਸੰਪ੍ਰਦਾਏ) ਦੇ ਧਰਮਿਕ ਗ੍ਰੰਥ ਅਵਸਥਾ ਅਤੇ ਅਥ੍ਰਵਨ ਵੇਦ ਦੀਆਂ ਬਾਣੀਆ ਦਾ ਬਹੁਤ ਡੂੰਘਾ ਸੰਬੰਧ ਦੱਸਿਆ ਹੈ। ਈਰਾਨੀ ਆਤਸ਼—ਪ੍ਰਸਤ—ਗਬਰ ਮੇਗੀ ਪ੍ਰੋਹਤਾਂ ਦੇ ਕਰਮ-ਕਾਂਡ, ਭਾਰਤੀ ਬ੍ਰਹਮਣਾਂ ਦੇ ਕਰਮ-ਕਾਂਡਾਂ ਨਾਲ ਬਹੁਤ ਮਿਲਾਪ ਖਾਂਦੇ ਹਨ।

ਬੁੱਧ, ਜੈਨ ਅਤੇ ਇਸਲਾਮੀ ਮਤਿ ਅੰਦਰ ਪ੍ਰਚਲਿਤ ਜਾਦੂ, ਟੂਣੇ, ਮੰਤ੍ਰ ਅਤੇ ਬਹਿਸ਼ਤ ਅਥਵਾ ਦੋਜ਼ਖ਼, ਜਾਂ ਸੁਵਰਗ ਅਤੇ ਨਰਕ, ਦੇ ਸੁੰਦਰ ਅਰ ਭਿਯਾਨਕ ਵਿਸ਼ਵਾਸ ਅਥ੍ਰਵਨ ਵੇਦ ਵਿੱਚੋਂ ਹੀ ਫੈਲੇ ਜਾਪਦੇ ਹਨ।

ਕੁਦਰਤੀ ਅਤੋਲਵੀਆਂ ਸ਼ਕਤੀਆਂ ਨੂੰ ਦੇਵਤੇ ਮੰਨ ਕੇ ਉਨ੍ਹਾਂ ਦੀ ਤ੍ਰਿਪਤੀ ਲਈ ਸਾਧਨ, ਹੋਮ, ਯੱਗ, ਪਸ਼ੂ ਬਲੀਦਾਨ ਆਦਿ ਕਰਮ ਵੇਦਾਂ ਅੰਦਰ ਪ੍ਰਧਾਨ ਹਨ। ਇਨ੍ਹਾਂ ਹਿੰਸਾ ਭਰਪੂਰ ਕਰਮਾਂ ਕਰਕੇ ਅਰ ਮਾਨਵ ਜਾਤੀ ਦੀ ਊਚ ਨੀਚ ਵੰਡ ਦੇ ਪ੍ਰਚਾਰ ਲਈ ਬੋਧ, ਜੈਨ ਅਤੇ ਚਾਰਵਾਕ ਆਦਿ ਪੰਥਾਂ ਨੇ ਵੇਦਾਂ ਦਾ ਖੁਲ੍ਹਾ ਤ੍ਰਿਸਕਾਰ ਕੀਤਾ ਸੀ।

ਵੇਦ ਮੰਤ੍ਰ ਪਦ ਅਤੇ ਗਦ ਦੁਹਾਂ ਰੂਪਾਂ ਵਿਚ ਰਚੇ ਗਏ ਹਨ। ਪਦ ਰੂਪੀ

ਰਿਚ—ਰਿਕ ਅਰ ਗਦ ਰੂਪੀ ਯਜੁਸ ਕਹੇ ਜਾਂਦੇ ਹਨ। ਅ-ਓ-ਮ—ਓਮ-ਮੰਤ੍ਰ ਵੇਦਾਂ ਅੰਦਰ ਪਰਧਾਨ ਅਰ ਕਰਤਾ, ਭਰਤਾ, ਹਰਤਾ—ਪਾਰਬ੍ਰਹਮ ਰੂਪ ਅੰਦਰ ਵਰਤਿਆ ਹੈ। ਕਰੀਬਨ ਹਰ ਵੇਦ ਪ੍ਰਾਰਥਨਾਂ, ਉਪਾਸ਼ਨਾਂ ਜਾਂ ਉਸਤਤਿ ਓਮ ਮੰਤ੍ਰ ਨਾਲ ਅਰੰਭ ਹੁੰਦੀ ਹੈ।

## ਵਾਲਮੀਕ

ਧੰਨਾ ਜਟ ਬਾਲਮੀਕ ਬਟਵਾਰਾ ਮਿਲ ਗੁਰਮਤਿ ਪਾਰ ਪਇਆ (ਅ: ਗ: ਪ: 995)

ਵਾਲਮੀਕ ਜਾਂ ਬਾਲਮੀਕ ਰਿਸ਼ੀ ਨੂੰ ਗੁਰਬਾਣੀ ਅੰਦਰ ਬਟਵਾਰਾ ਕਣਕੇ ਸੰਬੋਧਨ ਕੀਤਾ ਹੈ। ਬਟਵਾਰਾ-ਬਟਮਾਰਾ-ਰਾਹਜ਼ਨ-ਰਸਤੇ ਜਾਂਦੇ ਪਾਂਧੀਆਂ ਨੂੰ ਲੁੱਟਣ ਜਾਂ ਹੱਤਿਆ ਕਰਨ ਵਾਲਾ।

ਅਸਲੀਯਤ ਵਿਚ ਇਹ ਇਕ ਬ੍ਰਾਹਮਣ ਦਾ ਪੁੱਤਰ ਸੀ ਪਰ ਕੁਚਾਲੇ ਪੈ ਗਿਆ-ਰਾਹ ਜਾਂਦੇ ਮੁਸਾਫ਼ਰਾਂ ਨੂੰ ਲੁੱਟਣਾ ਅਰ ਹਿੰਸਾ ਕਰਨਾ ਸ਼ੁਰੂ ਕਰ ਦਿੱਤਾ। ਮਹਰਿਸ਼ੀ ਨਾਰਦ ਬ੍ਰਹਮਾ ਦੇ ਪੁੱਤਰ-ਨੇ ਇਸ ਨੂੰ ਉਪਦੇਸ਼ ਰੂਪ ਵਿਚ ਕਿਹਾ ਕਿ ਇਹ ਘਰ ਵਾਲਿਆਂ ਨੂੰ ਪੁਛ ਕੇ ਆਵੇ-ਕਿ-ਕੀ ਉਹ ਇਸ ਦੇ ਪਾਪ ਕਰਮਾਂ ਦੇ ਫਲ ਦੇ ਸਾਂਝੀਵਾਲ ਬਣਨਗੇ। ਉਨ੍ਹਾਂ ਦੇ ਇਨਕਾਰ ਨੇ ਇਸ ਦੀਆਂ ਅੱਖਾਂ ਖੋਲ੍ਹੀਆਂ ਅਰ ਇਸ ਨੇ ਤਪੱਸਿਆ ਆਰੰਭੀ। ਇਹ ਸਮਾਧੀ ਵਿਚ ਇਤਨਾ ਲੀਨ ਹੋ ਗਿਆ ਕਿ ਦੀਮਕ ਨੇ ਇਸ ਦੇ ਜਿਸਮ ਦੁਆਲੇ ਮਿੱਟੀ ਦਾ ਢੇਰ ਚਿੱਣ ਦਿਤਾ। ਇਸੇ ਕਰਕੇ ਇਸ ਦਾ ਨਾਮ ਵਾਲਮੀਕ ਪਿਆ। ਸੰਸਕ੍ਰਿਤ ਦੇ ਸ਼ਬਦ "ਵਾਲਮੀਕ" ਦੇ ਅਰਥ ਹੀ-ਦੀਮਕ ਦਾ ਬਣਾਇਆ ਮਿੱਟੀ ਦਾ ਢੇਰ ਹੈ।

ਭਗਤੀ ਉਪਰ ਪ੍ਰਸੰਨ ਹੋ ਕੇ ਭਗਵਾਨ ਬ੍ਰਹਮਾ ਜੀ ਨੇ ਇਸ ਨੂੰ ਆਦਿ ਕਵੀ ਹੋਣ ਦਾ ਵਰ ਦਿੱਤਾ ਅਰ ਇਹ ਮਹਾਂਕਾਵਿ ਰਾਮਾਇਣ ਦੀ ਰਚਨਾ ਕਰਕੇ ਲੌਕਿਕ ਸੰਸਕ੍ਰਿਤ ਦੇ ਆਦਿ ਮਹਾਂ ਕਵੀ ਕਹਾਏ। ਇਹ ਵੀ ਦਸਿਆ ਹੈ ਕਿ ਇਕ ਪੰਛੀ ਦੀ ਕੁਰਲਾਹਟ ਨੇ, ਜਿਸ ਦਾ ਸਾਥੀ ਮਰ ਗਿਆ ਸੀ, ਇਸ ਅੰਦਰ ਕਰੁਣਾ ਜਾਗ੍ਰਤ ਕੀਤੀ ਅਰ ਇਹ ਕਵੀ ਹੋ ਗਿਆ। ○○